# ਕਵੱਸਤੀ

ਬਲੌਰਾ ਤਾਂ ਕੁੱਕੜ ਦੀ ਬਾਂਗ ਨਾਲ਼ ਸਦੇਹਾਂ ਈ ਉਠ ਖੜੋਂਦਾ ਸੀ, ਪਰ ਬਚਨੇ ਨੇ ਕਲ ਸ਼ਾਮ ਕੁੱਕੜ ਰਿੰਨ ਕੇ ਆਵਦੇ ਘਰ ਆਏ ਜਵਾਈ ਨੂੰ ਖਵਾ ਦਿੱਤਾ। ਅੱਜ ਉਹ ਓਨਾਂ ਚਿਰ ਨਹੀਂ ਜਾਗਿਆ, ਜਦ ਤੀਕ ਜੰਗਲ਼ੇ ਥਾਂਣੀ ਦੀ ਤਿੱਖੀ ਧੁੱਪ ਮੂੰਹ ਤੇ ਨਹੀਂ ਚੁਬਣ ਲੱਗੀ।

ਵਾਣ੍ਹ ਦੇ ਚੌਖੜੇ ਜਿਹੇ ਮੰਜੇ ਤੋਂ, ਜੀਹਨੂੰ ਪੂਰੀ ਈ ਝੋਲ਼ ਪੈਂਦੀ ਸੀ, ਹੁਜਕਾ ਮਾਰ ਕੇ ਉਠਿਆ ਤਾਂ ਚਾਰੇ ਚੂਲਾਂ ਵੀ ਜਰਕ ਪਈਆਂ। ਚਰਰ ਚੂੰ। ਪਾਣੀ ਪੀਣ ਲਈ ਕੋਈ ਭਾਂਡਾ ਹੱਥ ਹੇਠ ਨਹੀਂ ਲੱਭਿਆ ਤਾਂ ਤਖ਼ਤੇ ਕੋਲ ਪਈ ਲ਼ੋਟ ਨੂੰ ਗਾਟੇ ਤੋਂ ਫੜਕੇ ਬਾਹਰ ਕੰਧੋਲ਼ੀ ਦੀ ਬੁਰਜੀ ਤੇ ਲਿਆ ਧਰਿਆ। ਟੇਢੀ ਕਰਕੇ ਵਗਾਈ ਪਾਣੀ ਦੀ ਕੰਬਦੀ ਧਾਰ ਨਾਲ਼ ਸੱਜੇ ਹੱਥ ਦੀ ਚੂਲ਼ੀ, ਅੰਗੂਠੇ ਨਾਲ਼ ਮਲਕੇ ਧੋਤੀ ਤੇ, ਇੱਕ ਅੱਖ ਮੀਚ ਕੇ, ਓਕ ਲਾ ਕੇ ਪਾਣੀ ਪੀਣ ਲੱਗ ਪਿਆ।

ਉਂਗਲਾਂ ਦੀਆਂ ਵਿਰਲਾਂ ਵਿੱਚੋਂ ਪਾਣੀ ਦੀ ਪਤਲੀ ਧਾਰ ਸਿੰਮ ਕੇ, ਵਲਾਂਵੇ ਖਾਂਦੀ ਹੋਈ ਵੀਹਣੀ ਤੋਂ ਵਹਿ ਤੁਰੀ। ਪੈਰਾਂ ਵਿੱਚਲੀ ਅੱਧ-ਗਜ ਧਰਤੀ ਨੂੰ ਗਿੱਲ਼ਾ ਕਰਨ ਲੱਗੀ। ਉਹਨੇ ਪੈਰ ਭਿੱਜਣ ਤੋਂ ਲੱਤਾਂ ਚੌੜੀਆਂ ਕਰ ਲਈਆਂ। ਧਾਰ ਨਾਲ਼ ਐਸੀ ਕੰਬਣੀ ਛਿੜੀ ਤੇ ਲ਼ੋਟ ਖੱਬੇ ਹੱਥ ਵਿੱਚੋਂ ਥੁੜਕ ਕੇ ਭੁੰਜੇ ਡਿੱਗ ਕੇ, ਠੀਕਰੇ-ਠੀਕਰੇ ਹੋ ਗਈ।

ਬਲੌਰਾ ਇੰਨ੍ਹਾਂ ਠੀਕਰਿਆਂ ਦੇ ਵੱਲ ਕੋਢੀ-ਢੂਹੀ ਗਹੁ ਨਾਲ਼ ਝਾਕਣ ਲੱਗਿਆ। ਧੁੱਪ ਨਾਲ਼ ਪੈਂਦੀ ਲਿਸ਼ਕੋਰ ਨਾਲ਼ ਅੱਖਾਂ ਮਿੱਚ ਗਈਆਂ। ਪੈਰ ਦਾ ਠੇਡਾ ਮਾਰ ਕੇ ਉਹਨੇ ਲਿਸ਼ਕੋਰ ਨੂੰ ਮੁਕਾ ਦਿੱਤਾ। ਜੂੜ੍ਹੇ ਦੀ ਮੀਂਡੀ ਵਿੱਚ ਗੁੰਦਿਆ ਕਾਲਾ ਰਿਬਨ, ਫੂੰਜੇ ਵਾਂਗ ਲਮਕ ਰਿਹਾ ਸੀ, ਵਲ੍ਹੇਟ ਕੇ ਜੂੜ੍ਹਾ ਬੰਨ ਲਿਆ। ਖਿੰਡੇ ਵਾਲਾਂ ਨੂੰ ਉਂਗਲ਼ਾਂ ਦੀ ਕੰਘੀ ਨਾਲ਼ ਵਾਹ ਕੇ ਜੂੜ੍ਹੇ ਦੀਆਂ ਜੜ੍ਹਾਂ ਵਿੱਚ ਟੁੰਗ ਲਿਆ।

'ਸਿੱਧੀ ਮੱਤ ਨਾਲ ਮੂਹਰੇ ਲਾਅ-ਕੇ ਤੁਰਪੈ ਹੁਣ, ਏਥੇ ਕਾਈ ਥੋਬੀਆਂ ਕੱਢਣ ਨੀ ਔਂਦਾ, ਆਹ ਬੂਥੀ ਜੇਹੀ ਚਿੱਬੀ ਕਰਕੇ ਗਰਜ਼ ਆਰੀਂ ਮੇਰੇ ਪੈਰਾਂ 'ਚ ਆ ਠੁੱਕਦੈਂ ਠੇਢੇ ਆਨੂੰ.... ਹੂੰ 'ਬਲੌਰੇ ਨੇ ਜੂੜ੍ਹਾ ਵਲ੍ਹੇਟ ਕੇ, ਉੱਤੇ ਮੁੱਕੀ ਮਾਰੀ ਤੇ ਪਿਛਾਂਹ ਭਉਂਕੇ ਅੰਗਰੇਜ਼ ਵੱਲ ਵੇਖਿਆ, ਜਿਹੜਾ ਦਬਵੇਂ ਪੈਰੀਂ ਵਿਹੜੇ ਵਿੱਚੋਂ ਤੁਰਕੇ, ਪਤਾ ਨਹੀਂ, ਕਿਸ ਵੇਲੇ ਹੀ ਉਹਦੇ ਪਿੱਛੇ ਆ ਖੜੋਤਾ ਸੀ।

ਬਲੌਰਾ ਅੰਦਰ ਗਿਆ ਤੇ ਸਵਾਤ ਵਿੱਚ ਮੰਜੇ ਦੇ ਕੋਲ ਮੂਧੇ ਪਏ ਕੁੱਜੇ ਤੇ ਪਿਆ, ਆਪਣਾ ਡੱਬੀਦਾਰ ਸਾਫ਼ਾ ਚੱਕ ਕੇ, ਇੰਨੂੰ ਬਣਾਕੇ ਬਾਂਹ ਦੀ ਖੱਬੀ ਕੱਛ ਵਿੱਚ ਤੁੰਨ

ਲਿਆ। ਤਖ਼ਤੇ ਓਹਲੇ ਪਈ ਬੋਰੀ, ਜੀਹਨੂੰ ਚੂਹੇ ਟੁੱਕੀ ਜਾਂਦੇ ਸੀ, ਵਿੱਚੋਂ ਘੁੰਡੀਆਂ ਵਾਲੀ ਕਣਕ ਦੀ ਲੱਪ ਭਰਕੇ ਤਾਜੇ ਸੁੰਭਰੇ ਵਿਹੜੇ ਵਿੱਚ ਖਿਲ੍ਹਾਰ ਦਿੱਤੀ।

'ਆਹ-ਆ' ਕਰੀਰ ਤੇ ਬੈਠੇ ਕਿੰਨੇ ਈ ਜਨੌਰ ਉੱਡਕੇ ਦਾਣਿਆਂ ਦੀ ਚੋਗਾ ਚੁਗਣ ਲੱਗ ਪਏ। ਕੌਲ਼ੇ ਕੋਲ਼ ਘੋਗਰਾ ਪੱਟਕੇ ਬੈਠਾ ਕੁੱਤਾ ਭੱਜਕੇ ਏਨਾਂ ਜਨੌਰਾਂ ਵੱਲ਼ ਆਇਆ, ਬੀ ਪਤਾ ਨੀ ਬਲੌਰੇ ਨੇ ਕੀ ਖਾਣ ਲਈ ਪਾਇਆ। ਜਨੌਰ ਡਰਕੇ ਫੇਰ ਕਰੀਰ ਤੇ ਕੁਛ ਕੰਧ ਤੇ ਜਾ ਬੈਠੇ। ਕੁੱਤੇ ਨੇ ਧਰਤੀ ਸੁੰਘੀ ਤੇ ਫੇਰ ਦਾਣਿਆਂ ਵੱਲ਼ ਵੇਖਕੇ ਭੌਂਕਿਆ ਤੇ ਮੁੜ ਪੂਛ ਨੂੰ ਹਿਲੌਂਦਾ ਹੋਇਆ ਆਪਣੇ ਘੁਰਨੇ ਵਿੱਚ ਜਾਕੇ ਬਹਿ ਗਿਆ ਬਲੌਰੇ ਨੇ ਹੱਸਕੇ ਆਖਿਆ, 'ਓਏ ਟੌਮੀ ਕੁੱਤਾ ਬਣਕੇ ਈ ਰਹਿ ਐਵੇਂ ਬੰਦੇ ਆਲ਼ੇ ਲੱਛਣ ਨਾ ਫੜ ਔਕਾਤ 'ਚ ਔਕਾਤ 'ਚ ਰਹਿ,' ਫੇਰ ਆਪ ਈ ਮੜੋ ਦਿੱਤਾ, 'ਔਕਾਤ ਵੀ ਓਨਾਂ ਬੰਦਿਆਂ ਦੀ ਹੁੰਦੀਐ, ਜਿੰਨਾਂ 'ਚ ਸਬਰ ਨਾਉਂ ਦਾ ਕੋਈ ਥਹੁ ਹੋਵੇ, ਨੀ ਤਾਂ ਮਿੱਟੀ ਦਾ ਮਣ ਭਾਰ ਈ ਹੁੰਦੇ ਨੇ ਬਾਕੀ ਤਾਂ'

'ਢੀਠ ਤਾਂ ਸੈਂਗਾ ਈ, ਪਰ ਹੁਣ ਤਾਂ ਢੀਠ ਪੁਣੇ ਦੀਆਂ ਵੀ ਹੱਦਾਂ ਬੰਨੇ ਨੰਘ ਗਿਐਂ, ਤੇਰਾ ਹਯਾ ਲਾਹ ਕੇ ਵੀ ਆਵਦਾ ਮੂੰਹ ਛੇਹਣ ਈ ਐਂ' ਅੰਗਰੇਜ਼ ਨੇ ਪੂਰੀ ਕੌਂਸ ਮੰਨਕੇ ਕਾਹਲ਼ ਨਾਲ਼ ਤੁਰਨ ਲਈ ਆਪਣਾ ਖੱਬਾ ਹੱਥ ਛੇਤੀ ਨਾਲ਼ ਮੁਰਚੇ ਤੋਂ ਘੁੰਮਾਇਆ ਤੇ ਢਾਕ 'ਤੇ ਹੱਥ ਧਰਕੇ ਬੋਲੀ ਗਿਆ, 'ਤੈਨੂੰ ਵੀ ਨਾ ਹੁਣ ਕੰਮ ਤੋਂ ਸੂਗ ਔਣ ਲਾਪੀ, ਜਿਨ੍ਹਾਂ ਚਿਰ ਬੰਦੇ ਦੀ ਢੂਹੀ ਕੋਢੀ ਐ ਉਨ੍ਹਾਂ ਚਿਰ ਕੰਮ ਮੂਹਰੇ, ਢੂਹੀ ਸਿੱਧੀ ਹੋ-ਗੀ ਕੰਮ ਨੇ ਜਾਣੋ ਬੰਦਾ ਡਾਹ ਲਿਆ, ਭਈਆਂ ਆਨੂੰ ਨੀਮੀਂ ਨਾ ਅਤਾਂ ਚੱਕੀਗੇ'

ਅੰਗਰੇਜ਼ ਨੇ ਭਈਏ ਦੀ ਰੀਸ ਕਰਨ ਲਈ ਆਖ ਕੀ ਦਿੱਤਾ, ਬਲੌਰੇ ਦੇ ਲਹੂ ਦੀ ਛਾਤੀ ਵਿੱਚ ਸੱਲ਼ ਹੋ ਗਿਆ। ਥੋੜ੍ਹੀ-ਜੀ ਚੋਗਾ ਪਾਉਂਦੇ ਤੋਂ ਲਿਫੀ ਧੌਣ ਤਣੀ ਗਈ। ਕਚਿਆਈ ਵਿੱਚ ਪਿੰਡੇ ਦੀ ਲੂੰਈ ਨੂੰ ਮੁੜਕਾ ਆ ਗਿਆ। ਚਾਰ ਤਲੈਬੜ੍ਹ ਗੱਡਕੇ, ਛੱਤੇ ਕਾਨਿਆਂ ਦੇ ਛੱਪਰ ਹੇਠ ਮੰਜੇ ਤੇ ਲੱਤਾਂ ਕੱਠੀਆਂ ਕਰਕੇ, ਖੱਬੀ ਵੱਖੀ ਪਰਨੇ ਪਏ, ਆਪਣੇ ਬਾਪ ਅਜੈਵ ਵੱਲ ਗੁੱਸੇ ਦੀ ਏਨੀ ਜ਼ੋਰ ਨਾਲ਼ ਘੂਰੀ ਵੱਟ ਕੇ ਝਾਕਿਆ, ਕਿ ਪਾਵੇ ਨਾਲ਼ ਬੱਧੀ ਬੱਕਰੀ ਵੀ ਡਰ ਕੇ ਮਿਆਂਕ ਗਈ। ਮੰਜੇ ਦੇ ਹੇਠਾਂ ਵੜਕੇ ਛਾਪਲ਼ ਗਈ।

ਦੰਦ ਪੀਹੇ ਤਾਂ ਜਾੜ੍ਹਾਂ ਦੇ ਨਿਕਲੇ ਕੜਾਕਿਆਂ ਦੀ 'ਚਰੜ' ਦੀ ਅਵਾਜ਼, ਕੋਲ ਦੀ ਲੰਘਦੀ ਨਸੀਬੋ ਨੂੰ ਪੂਰੀ ਸਾਫ਼ ਸੁਣਾਈ ਦਿੱਤੀ 'ਰੱਜੇ ਬੰਦੇ ਨੂੰ ਮਰਨ ਦੇ ਸੌ ਪੰਜ ਥਿਆ ਜਾਂਦੇ ਆ, ਪਰ ਭੁੱਖੇ ਨੂੰ ਕੁਲਜ-ਕੁਲਜ ਕੇ ਈ ਮਰਨਾ ਪੈਂਦਾ' ਹੌਲ਼ੀ ਕੁ ਦਿਨੇ ਆਵਦੇ ਕੋਲ ਈ ਬੋਲੀ। ਐਨੀ ਹੌਲ਼ੀ ਬੋਲਦੀ ਹੁੰਦੀ ਸੀ ਕਈ ਵਾਰ ਤਾਂ ਆਪ ਨੂੰ ਵੀ ਆਪਣੇ ਬੋਲ ਨਹੀਂ ਸੀ ਸੁਣਦੇ।

'ਕੁੜੀਏ, ਅਈਥੋਂ ਕਾਈ ਮਘਦੀ ਜੇਈ ਚੰਗਿਆੜੀ ਫੜਾਕੇ ਜਾਈਂ, ਕਰੀਗੇ ਆਵਦੀ ਰੂਹ ਨੂੰ ਧੂਫ਼' ਗਲ ਖਗੂੰਰ ਕੇ ਅਜੈਵ ਨੇ ਪਰੇ ਥੁੱਕ ਦਿੱਤਾ ਤੇ ਸੋਟੀ ਦੀ ਟੋਅ ਨਾਲ਼ ਉੱਤੇ ਮਿੱਟੀ ਪਾ ਦਿੱਤਾ।

ਬਲੌਰਾ ਗਿੱਚੀ ਨੂੰ ਸੱਜੇ ਹੱਥ ਨਾਲ਼ ਜ਼ੋਰ ਦੀ ਮਲ਼ਣ ਲੱਗ ਪਿਆ। ਜੀਅ ਕੀਤਾ



ਧੌਣ ਦਾ ਮਣਕਾ ਭੰਨ ਸੁੱਟੇ। ਦੀਸਾਂ ਚੌਤਰੇ ਤੋਂ ਚੁੰਨੀ ਦੀ ਬੁੱਕਲ ਮਾਰਕੇ ਉੱਠੀ ਤੇ ਚੁਰ ਵਿਚ ਧੁੱਖਦੇ ਇੱਕ ਮੁੱਚਰ ਨੂੰ ਚੱਕ ਕੇ ਫ਼ੂਕ ਮਾਰ ਕੇ ਅੰਗਿਆਰ ਨੂੰ ਭਖਾ ਕੇ ਵੇਖਿਆ, ਤੇ ਫੇਰ ਚੋਗਾ ਚੁੱਗੀ ਜਾਂਦੇ ਜਨੌਰਾਂ ਦੇ ਓਤਦੀ ਹੋ ਕੇ ਲੰਘਕੇ, ਅਜੈਵ ਕੋਲ ਆ ਗਈ।

ਪੈਰਾਂ ਦੀ ਧਮਕਾਰ ਸੁਣਕੇ ਜਨੌਰ ਉਡਕੇ ਸਵਾਤ ਦੇ ਬਨੇਰਿਆਂ ਤੇ ਬਹਿ ਗਏ ਤੇ ਫੇਰ ਹੇਠਾਂ ਆ ਕੇ ਚੋਗ ਚੁਗਣ ਲੱਗੇ। ਮੁੱਚਰ ਫੜਾਕੇ ਦੀਸਾਂ ਬੂਰੀ ਮੰਹਿ ਦੇ ਕਰੇ ਸੱਜਰੇ ਫੋਸ ਨੂੰ ਚੱਕ ਕੇ ਕੋਢੀ ਢੂਹੀ ਖੜਕੇ ਈ ਦੋ ਪਾਥੀਆਂ ਪੱਥਣ ਲੱਗੀ।

ਅਜੈਵ ਨੇ ਕੰਨ ਵਿੱਚ ਅੜੁੰਗੀ ਹੋਈ, ਅੱਧ-ਪੀਤੀ ਬੀੜੀ ਕੱਢ ਕੇ ਦੰਦਾਂ ਵਿੱਚ ਸੰਭਾਲ ਲਈ। ਮੁੱਚਰ ਤੇ ਜੰਮੀ ਸਵਾਹ ਫੂਕ ਮਾਰ ਕੇ ਝਾੜ੍ਹੀ ਤੇ ਫੇਰ ਦੋਏ ਅੱਖਾਂ ਸਿਕੋੜ ਕੇ, ਉੱਤੇ ਬੀੜੀ ਘਸਾਕੇ ਸੂਟਾ ਮਾਰਿਆ। ਧੂੰਏਂ ਅਤੇ ਬੀੜੀ ਲਾਉਂਣ ਵੇਲੇ ਪੈਂਦੇ ਅੱਗ ਦੇ ਸੇਕ ਨਾਲ਼ ਅੱਖਾਂ ਦੀਆਂ ਸੇਲ਼ੀਆਂ ਤੇ ਮੁੱਛਾਂ ਵੀ ਭੂਰੀਆਂ ਜੇਹੀਆਂ ਹੋ ਗਈਆਂ ਸਨ।

ਬੀੜੀ ਧੁਖਾ ਕੇ ਮੁੱਚਰ ਮੇਮਣੇ ਦੀਆਂ ਕਰੀਆਂ ਮੀਗਣਾਂ ਵਿੱਚ ਖੋਭ ਕੇ ਬੁਜਾ ਦਿੱਤਾ। ਬਲੌਰੇ ਨੇ ਆਪਣੀ ਛਾਤੀ ਦੇ ਮਾਸ ਦੀ ਵੱਡੀ ਸਾਰੀ ਚੂੰਡੀ ਭਰਕੇ ਮਸਲ਼ੀ। ਮਾਸ ਰੱਤਾ—ਥੇਹ ਹੋ ਗਿਆ। ਦੋਵਾਂ ਦੀਆਂ ਅੱਖਾਂ ਜਦ ਆਪਸ ਵਿੱਚ ਲੜਾਕੂ ਕੁੱਕੜਾਂ ਦੀ ਤਰ੍ਹਾਂ ਭਿੱੜੀਆਂ ਤਾਂ ਅਜੈਵ ਨੇ ਕਾਹਲੀ ਨਾਲ਼ ਲੰਮੇ ਸੂਟੇ ਖਿੱਚੇ, ਤੇ ਪਾਵੇ ਨਾਲ਼ ਘਸਾਕੇ ਬੀੜੀ ਬੁਝਾਤੀ। ਡਰਦੇ ਨੇ ਹਿੱਕ ਵਿੱਚੋਂ ਧੂੰਆਂ ਵੀ ਬਾਹਰ ਨਹੀਂ ਕੱਢਿਆ, ਤੇ ਫੇਰ ਖੰਘ ਛਿੜ੍ਹ ਪਈ।

'ਥੂ' ਬਲੌਰੇ ਨੇ ਥੁੱਕ ਦਿੱਤਾ ਤਾਂ ਅਜੈਵ ਨੂੰ ਥੋੜ੍ਹਾ ਜਾ ਜੇਰਾ ਹੋ ਗਿਆ, ਹੁਣ ਨਹੀਂ ਉਹ ਕੁਸ਼ ਕਰਦਾ। ਉਹਨੂੰ ਆਪਣੇ ਲਹੂ ਤੇ ਘਮੰਡ ਸੀ। ਥੁੱਕਣ ਦੀ ਆਦਤ ਜਵਾਂ ਹੀ ਉਹਦੇ ਆਪ ਤੇ ਗਈ ਸੀ। ਜਵਾਨੀ ਦੇ ਸਿਖ਼ਰ ਵਿੱਚ ਜਦੋਂ ਉਹ ਕਿਸੇ ਦੇ ਵਿਆਹ-ਮੰਗਣੇ ਦੇ ਮੌਕੇ ਤੇ ਦਾਰੂ ਪੀਕੇ ਆਉਂਦਾ ਹੁੰਦਾ ਸੀ ਤਾਂ ਗਲ਼ੀ ਵਿੱਚ ਉਹਦੀ ਕਾਂ-ਰੌਲ਼ੀ ਸੁਣਕੇ ਨਸੀਬੋ ਦੇ ਅਸੌਣ ਈ ਮਾਰੇ ਜਾਂਦੇ। ਡਰ ਨਾਲ਼ ਪੁਰਾਣੀ ਕੁੱਟ ਦੀਆਂ ਸੱਟਾਂ ਵੀ ਚਸਕਣ ਲੱਗ ਪੈਂਦੀਆਂ।

ਘਰ ਆ ਕੇ ਨਸੀਬੋ ਨੂੰ ਬਹਾਨੇ ਨਾਲ਼ ਈ ਕੁੱਟਣ ਲੱਗ ਪੈਂਦਾ। ਓਨ੍ਹਾ ਚਿਰ ਕੁੱਟੀ ਜਾਂਦਾ, ਜਿੰਨ੍ਹਾਂ ਚਿਰ ਥੁੱਕ ਨਹੀਂ ਸੀ ਦਿੰਦਾ।

ਥੁੱਕਣ ਤੋਂ ਬਾਦ ਭਲਾਂ ਦੀ ਨਸੀਬੋ ਜਿੰਨੀਆਂ ਮਰਜ਼ੀ ਦਿਲ ਖੋਲ਼ ਕੇ ਗਾਲ਼ਾਂ ਕੱਢੀ ਜਾਂਦੀ, ਉਹ ਸੁਸਰੀ ਬਣਕੇ ਸੌਂ ਜਾਂਦਾ। ਉਹ ਸਾਰੀ ਰਾਤ, 'ਹਾਏ ਬੂ.... ਹਾਏ ਵੇ' ਦਰਦ ਨਾਲ਼ ਕੁਰਲ਼ਾਈ ਜਾਂਦੀ ਤਾਂ ਆਪ ਈ ਰਾਤ ਨੂੰ ਉਠਕੇ, ਕੰਧੋਲੀ ਕੋਲ ਪਏ ਕੋਰੇ ਤੌੜ੍ਹੇ 'ਚੋਂ ਪਾਣੀ ਦਾ ਗਲਾਸ ਭਰਕੇ ਲੈ ਆਉਂਦਾ।

'ਹਾਅ ਉਠ ਹੋ-ਖਾਂ ਮਾੜੀ-ਕੁ ਕਰੜੀ, ਪੀ ਪਾਣੀ ਦੀ ਘੁੱਟ' ਸਿਰਹਾਣੇ ਵਾਲੇ ਪਾਸੇ ਖੜਕੇ ਕਹਿੰਦਾ, ਕਦੇ ਪੈਰਾਂ ਵਾਲੇ ਬੰਨੇ ਨਹੀਂ ਸੀ ਖੜ੍ਹਿਆ। ਉਹ ਗਲਾਸ ਨੂੰ ਦੋਵੇਂ ਹੱਥਾਂ 'ਚ ਫ਼ੜਕੇ ਪਾਣੀ ਪੀਂਦੀ। ਪੀੜ੍ਹ ਨਾਲ਼ ਦੰਦ-ਕੜਿਕਾ ਵੱਜ ਰਿਹਾ ਹੁੰਦਾ। ਅੱਧਾ ਪਾਣੀ ਗਲਾਂਵੇ ਵਿੱਚ ਡੁੱਲ੍ਹ ਜਾਂਦਾ, ਥੋੜ੍ਹਾ ਘਣਾ ਪੀਤਾ ਜਾਂਦਾ, ਬਾਕੀ ਉਵੇਂ ਦਾ ਉਵੇਂ ਈ ਵਿੱਚ ਰਹਿ ਜਾਂਦਾ।

'ਆਖੇਂ ਤਾਂ ਡਾਕਦਾਰ ਨੂੰ ਬਲਾਕੇ ਲਿਆਂਵਾਂ, ਕਸੂਤੀ ਤਾਂ ਨੀ ਠੁੱਕ-ਗੀ ਸੌਰੇ ਦੀਏ' ਪੂਰੇ ਸਨਸੇ ਦੇ ਵਿੱਚ ਗਰਸਿਆ ਜਾਂਦਾ। ਹੱਥ ਨਾਲ਼ ਅੰਗ-ਪੈਰਾਂ ਨੂੰ ਟੋਹ ਕੇ, ਡੂੰਘੀ ਸੱਟ ਦੀ ਨਿਰਖ਼ ਕਰਨ ਦੀ ਕੋਸ਼ਿਸ਼ ਕਰਦਾ, ਤਾਂ.....

'ਨਾ ਵੇ' ਨਸੀਬੋ ਮੰਜੇ ਤੇ ਕੱਠੀ ਹੋ ਕੇ ਲੇਟ ਜਾਂਦੀ ਤੋ ਬੋਲਦੀ, 'ਤੇਰੀ ਤਾਂ ਕੋੜਿਆ ਦਾਰੂ ਪੀਣੀ ਬਾਲ਼ੀ ਮਾੜੀ ਐ, ਹਏ, ਵੇਖ-ਝਾਕ ਕੇ ਮਾਰ ਲਿਆ ਕਰ' 'ਹਏ.... ਹਏ'

'ਲਿਆਂਵਾਂ' ਉਹਨੂੰ ਪੂਰਾ ਈ ਹੇਜ ਆਉਂਣ ਲੱਗ ਪੈਂਦਾ। ਨਵਾਂ ਪਹਿਰਾ ਬਣਾ ਦੋ ਜੀ 'ਰੈਣੂ ਦੇ ਪੈਜਾ ਜਕ ਨਾਲ਼, ਇੱਕ ਪਹਿਰ ਰਹਿ ਗਿਐ, ਕੱਢ ਲੂੰ-ਗੀ, ਕਾਨੂੰ ਕਿਸੇ ਸੁੱਤੇ ਨੂੰ ਠਾਅ ਕੇ ਪਾਪ ਲੈਣਾ ਈ ਦੀਵਾ ਬਾਲ਼ ਦੇ ਕੋਲ' ਅਜੈਵ ਸਵਾਤ ਦੇ ਆਲੇ ਵਿੱਚ ਪਏ ਦੀਵੇ ਨੂੰ ਚਾਕੇ, ਵਿੱਚ ਕਾਰੀ-ਸਾਰਾ ਸਰ੍ਹੋਂ ਦਾ ਤੇਲ ਪਾ ਕੇ, ਤਾਂ ਜੋ ਦੀਵਾ ਕਾਫ਼ੀ ਰਾਤ ਤੀਕ ਬਲਦਾ ਰਹੇ, ਉਹਦੇ ਮੰਜੇ ਕੋਲ ਇੱਟ ਤੇ ਧਰਕੇ ਚਲਾ ਜਾਂਦਾ।

ਉਹ ਵੱਖੀ ਨਾਲ਼ ਗੋਡੇ ਲਾ ਕੇ ਪਈ ਹੋਈ ਦੀਵੇ ਦੀ ਲੋਅ ਵੱਲ ਨੀਝ ਬੰਨਕੇ ਝਾਕੀ ਜਾਂਦੀ। ਲਾਟ ਜਦੋਂ ਹਵਾ ਨਾਲ਼ ਕੰਬਕੇ ਦੁਸਾਂਗੀ ਹੁੰਦਾ ਤਾਂ ਉਹ ਬਾਂਹ ਲੰਮੀ ਕਰਕੇ ਹੱਥ ਦੀ ਓਟ ਕਰ ਲੈਂਦੀ ਤਾਂ ਲਾਟ ਫੇਰ ਅਡੋਲ਼ ਬਣਕੇ ਦੋ ਚਾਪਾਂ ਉੱਚੀ ਹੋ ਕੇ ਭਖਣ ਲੱਗ ਪੈਂਦੀ। ਚਾਨਣ ਨਾਲ਼ ਅੱਖਾਂ ਭਾਰੀ ਹੋਣ ਕਰਕੇ, ਆਪ ਈ ਰਮਾਨ੍ਹ ਨਾਲ਼ ਨੀਂਦ ਆ ਜਾਂਦੀ।

'ਊਂ ਹੂੰ....' ਅੰਗਰੇਜ਼ ਨੇ ਖਗੂੰਰਾ ਮਾਰ ਕੇ ਬਲੌਰੇ ਨੂੰ ਨਾਲ਼ ਜਾਣ ਲਈ ਆਖਿਆ। ਉਹ ਤੁਰ ਪਿਆ ਤਾਂ ਦੋ ਪੁਲਾਘਾਂ ਤੇ ਨਸੀਬੋ ਵਿਹੜੇ ਵਿੱਚ, ਹੂੰਜ ਕੇ ਇਕੱਠੇ ਕੀਤੇ ਕੂੜੇ ਦੇ ਢੇਰ ਨੂੰ ਫਰੋਲ਼ੀ ਜਾਂਦੀ ਸੀ। ਫਰੋਲ਼ ਕੇ ਨਿੱਕ-ਸੁੱਕ ਛਾਂਟ ਲੈਂਦੀ, ਜਿਨ੍ਹਾਂ ਨੂੰ ਝੋਕੇ 'ਚ ਲਾ ਕੇ ਨਿੱਤ ਅੱਗ ਬਾਲ਼ ਲੈਂਦੀ। ਮਿੱਟੀ ਦੇ ਤੇਲ ਦਾ ਕਾਰੀ ਸਰਫ਼ਾ ਹੋ ਜਾਂਦਾ।

'ਖੁਸ਼ੀ ਮੱਥਾ ਮਾਰ ਬੇਬੇ, ਏਥੇ ਬੰਦੇ 'ਚੋਂ ਨੀ ਕੁਸ ਥਿਐਂਦਾ ਕੂੜੇ 'ਚੋਂ ਕੀ ਲੱਬ ਲੇ-ਗੀ, ਜੋ ਕੋਲੇ ਆ ਓ-ਵੀ ਗਮਾ ਕੇ ਬਹਿਜੇ-ਗੀ' ਬਲੌਰਾ ਝੱਗੇ ਦੇ ਗਦਾਮ ਜੜ੍ਹਦਾ ਹੋਇਆ ਪੈਰ ਮਲ ਗਿਆ। ਜੁੱਤੀ ਦੀ ਸਿਉਂਨ ਅੱਜ ਫੇਰ ਪੱਬੀ ਕੋਲੋਂ ਉਧੜੀ ਵੇਖੀ, ਜੀਹਨੂੰ ਕਿੰਨੇ ਈ ਵਾਰ ਗੁਰਬਚਨ ਮੋਚੀ ਤੋਂ ਤੋਪਾ ਭਰਵਾ ਕੇ ਲੈ ਆਇਆ ਸੀ।

ਪੁੱਠੇ ਹੱਥ ਨਾਲ਼ ਨਸੀਬੋ ਨੇ ਸੇਲ਼ੀ ਨੂੰ ਆਈ ਸਲ਼ਾਬ ਪੂੰਜੀ ਤੇ ਪੱਥਲਾ ਮਾਰ ਕੇ ਭੁੰਜੇ ਬਹਿ ਗਈ। ਇਉਂ ਬਾਹਲਾ ਚਿਰ ਪੈਰਾਂ ਭਾਰ ਵੀ ਨਹੀਂ ਸੀ ਬੈਠਿਆ ਜਾਂਦਾ, ਗਿੱਟੇ ਦੇ ਮੁਰਚੇ ਦੁੱਖਣ ਲੱਗ ਪੈਂਦੇ। ਚੁਗੇ ਕਾਗਜ਼ਾਂ ਨੂੰ ਗੁੱਛੀ-ਮੁੱਛੀ ਕਰਕੇ ਦੋਵਾਂ ਹੱਥਾਂ ਵਿੱਚ ਫੜ੍ਹਕੇ ਬੋਲੀ, 'ਬੰਦੇ....! ਔਤ ਪੈਣੀ ਦੇ ਕੇੜ੍ਹੇ ਬੰਦੇ, ਮਰਿਆਂ ਨਾਲੋਂ ਮਾੜੇ ਆ, ਬੰਦੇ ਵੀਰ ਪਹਿਲਾਂ ਹੁੰਦੇ ਸੀਗੇ, ਹੁਣ ਤੇ ਨਿਰੀ ਜ੍ਹੈਰ ਤੇ ਪਖੰਡੈ, ਸੱਪ ਲੜ੍ਹਜੇ ਤਾਂ ਹੂੰਈਂ ਮਰਜੇ' ਕੂੜੇ ਦੇ ਢੇਰ ਵਿਚੋਂ ਮੀਗਣਾਂ ਦਾ ਰੁੱਗ ਭਰਕੇ, ਉਹਦੇ ਮੂਹਰੇ ਝਕਾ ਕੇ ਬੋਲੀ, 'ਮੀਂਗਣਾ ਅਰਗੇ ਤਾਂ ਮਾਂਜਣੇ ਰਹਿਗੇ ਬੰਦਿਆਂ ਦੇ ਜੀਦੋਂ ਆਪਣਾ ਹਾ ਜਲੌਰ ਸੂੰ ਮੁਕਿਆ ਨਾ, ਓਦੋਂ ਫੁੱਲਾਂ ਦਾ ਵੀਰ ਮੱਘਾ ਡੱਟਿਆ ਗਿਆ... ਮੱਘਾ, ਸੁੱਖ਼ ਨਾਲ਼ ਐਨੀ ਦੇਹ ਭਾਰੀ ਕੀ ਆਖ਼ ਪੂਰੀਆਂ ਦੱਸ ਘੱਟ ਛੀ-ਵੀਹਾਂ ਉਮਰ ਭੋਗ ਕੇ ਪੂਰਾ ਹੋਇਆ'



ਉਹਦੇ ਚਿੱਤ ਵਿੱਚ ਕਿਸੇ ਗੁੱਜੇ-ਚਾਅ ਨੇ ਧੁੱਕੀ ਪਾ ਕੇ ਧੂੜ੍ਹਾਂ ਈ ਪੱਟ ਦਿੱਤੀਆਂ। ਜਲੌਰ ਸੂੰ ਦੇ ਜ਼ਿਕਰ ਨਾਲ਼ ਕਿੰਨਾ ਕੁਛ ਬੇਹਾ ਸੱਜਰਾ ਹੋ ਗਿਆ।

'ਬੇਬੇ ਹੁਣ ਤੇ ਲੋਕਾਂ ਨੂੰ ਗੰਗਾ 'ਚ ਫੁੱਲ ਪੌਣ-ਲੀ ਨੀ ਥਿਆਇਆ ਕਰਨੇ, ਬੰਦੇ ਪੂਰੇ ਨੀ ਹੁੰਦੇ-ਗੇ, ਸੌਰੀ ਦੇ ਊਣੇ-ਊਣੇ ਜੇ ਈ ਤੁਰ ਜਾਂਦੇ ਐ...', ਜੇ ਕੱਛ ਵਿੱਚੋਂ ਮੂਕਾ ਕੱਢ ਕੇ, ਹੱਥ ਨਾਲ਼ ਪੂਣੀ ਕਰਕੇ, ਗੱਲ ਕਰਦਾ, ਸਿਰ ਤੇ ਉੱਗੜ-ਦੁੱਗੜ ਵਲਾਂਵੇਂ ਮਾਰਨ ਲੱਗ ਪਿਆ।

'ਜਲੌਰ ਸੂੰ ਤਾਂ ਵੀਰ ਗੱਲਾਂ ਕਰਦਾ-ਕਰਦਾ ਮੁੱਕਿਆ ਸੀਗਾ ਗੱਲਾਂ ਨੀ ਸੀਗੀਆਂ ਮੁੱਕੀਆਂ' ਉਹਨੂੰ ਆਪਣੀ ਬੁੱਕਲ ਵਿੱਚ ਧਰਿਆ ਉਹਦਾ ਸਿਰ ਉਵੇਂ ਈ ਵਿਖਾਈ ਪਿਆ। ਜਾਂਦੀ ਵਾਰ ਪਾਣੀ ਦੀ ਘੁੱਟ ਹੱਥੀਂ ਉਹਦੇ ਮੂੰਹ ਵਿੱਚ ਪਾਈ ਸੀ, 'ਹੁਣ ਤੇ ਜੈ-ਖਾਣੀਆਂ ਗੱਲਾਂ ਮੁੱਕ ਜਾਂਦੀਆਂ, ਪਿੱਛੇ ਜੇ ਆ ਕੇ ਬੰਦੇ ਊਂਈ ਚੁੱਪ ਜੇ ਰਹਿ ਜਾਂਦੇ ਆ, ਵਿਉ ਘੋਲੀ ਜਾਣ-ਲੀ ਅਣ-ਮੁੱਕੇ ਜੇ ਈ ਤੁਰ ਪੈਂਦੇ ਨੇ'

ਅੰਗਰੇਜ਼ ਦੇ ਮੂੰਹ ਵਿੱਚ ਟਾਹਲੀ ਦੀ ਦਾਤਣ ਸੀ, ਜੀਹਨੂੰ ਚੱਬਦਾ ਹੋਇਆ, ਉਹ ਕੂੜੇ ਦੇ ਢੇਰ ਤੇ ਥੁੱਕ ਦਿੰਦਾ। ਥੁੱਕ ਦੇ ਭੂਰ-ਛਿੱਟੇ ਨਸੀਬੋ ਦੇ ਮੂੰਹ ਤੇ ਪੈਂਦੇ, ਜਿਨ੍ਹਾਂ ਨੂੰ ਚੁੰਨੀ ਦੇ ਪੱਲ਼ੇ ਨਾਲ਼ ਪੂੰਜ ਲੈਂਦੀ। ਉਹਨੇ ਖਿੱਝ ਕੇ ਬਲੌਰੇ ਦੇ ਸੱਜੇ ਡੌਲ਼ੇ ਨੂੰ ਫੜ੍ਹਕੇ ਹਲੂਣ ਕੇ ਕਿਹਾ, 'ਲੱਤਾਂ ਨੂੰ ਕੀ ਜੂੜ੍ਹ ਨੜਲਿਆ, ਤੁਰਪੈ, ਸੂਰਜ ਘਰੇ ਚਾੜ੍ਹ ਕੇ ਗੁੱਡੇ ਆਨੂੰ ਘਰੇ ਤਾਂ ਨੀ ਭੁੰਜੇ ਲਾਹੁਣਾ'

'ਨਾ ਐਨਾ ਨਾਲ਼ ਕੀ ਰੋਟ ਪਕਾਲੇਂਗੀ, ਉਠ ਕੇ ਤੁਰਪੈ' ਬਲੌਰੇ ਆਪਣੇ ਚਿੱਤ ਦੀ ਸਾਰੀ ਤਾਅ ਨਸੀਬੋ ਤੇ ਕੱਢ ਮਾਰੀ। ਚਿਤ ਕੀਤਾ ਅੰਗਰੇਜ਼ ਦੇ ਵੱਟ ਕੇ ਚੰਡ ਮਾਰੇ ਪਰ ਏਸ ਘਰ ਨੂੰ ਆਦਤ ਪੈ ਚੁੱਕੀ ਸੀ। ਆਖੇ, ਭੂਤਨੀ ਦਿਆ ਪਰ੍ਹੇ ਨੀ ਥੁੱਕ ਮਰ ਹੁੰਦਾ....'

ਗੋਡਿਆਂ ਤੇ ਹੱਥ ਧਰਕੇ ਨਸੀਬੋ ਝਟਕਾ ਮਾਰ ਕੇ ਉੱਠੀ ਤੇ 'ਕੱਠੇ ਕਰੇ ਨਿੱਕ-ਸੁੱਕ ਨੂੰ ਚੌਂਤਰੇ ਵੱਲ ਲਿਜਾਂਦੀ ਹੋਈ ਨੇ ਆਪਣਾ ਰੋਣ ਠੱਲ਼ ਕੇ ਮਸਾਂ ਈ ਸਾਂਭਿਆ ਤੇ ਚੁਰ ਕੋਲ ਬੈਠੀ, ਡੱਕੇ ਨਾਲ਼ ਕੋਸੀ-ਕੋਸੀ ਸੁਆਹ ਫਰੋਲ਼ੀ ਜਾਂਦੀ ਦੀਸਾਂ ਨੂੰ ਕਿਹਾ, 'ਕੁੜੇ ਜਣ-ਕਣਾ ਈ ਹਯਾ ਲਾਹ ਕੇ ਤੁਰ ਪੈਂਦਾ, ਜੇ ਮੈਂ ਨਾ-ਹੋਆਂ ਹਯਾ ਲੌਣ ਨੂੰ, ਹੇ ਪਿਓ-ਪੁੱਤ ਕਦੋਂ ਦੇ ਲੜਕੇ ਮਰ-ਖੱਪ-ਗੇ ਹੁੰਦੇ.....'

* * *

ਅੰਗਰੇਜ਼ ਨੇ ਘਰ ਆ ਕੇ, ਨੀਰੇ ਦਾ ਕੁਤਰਾ ਕਰਨ ਵਾਲੇ ਟੋਕੇ ਦੇ ਪਾਛੜ੍ਹੇ ਵਿੱਚ ਤੁੰਨੀ ਪਈ ਪੱਲੀ ਚੱਕ ਕੇ, ਬਲੌਰੇ ਦੇ ਹੱਥ ਫੜਾ ਦਿੱਤੀ ਤੇ ਸੋਚਕੇ ਬੋਲਿਆ, 'ਜਰ ਤੂੰ ਹਏਂ ਕਰ, ਹਾਅ ਪੱਲੀ 'ਚ ਬੰਨਲਾ ਜਚਾਕੇ ਟੋਕਰਾ, ਗਲਮੇਂ 'ਚ ਕਿਰਕੇ ਰੂੜ੍ਹੀ ਨਾ ਪਊਗੀ, ਔਹ ਪਈਐ ਕਹੀ' ਗੈਲ਼ਰੀ ਦੇ ਧਮਲੇ ਵੱਲ ਹੱਥ ਦਾ ਇਸ਼ਾਰਾ ਸਿੰਨਕੇ ਆਪਣੀ ਖੋਦੀ ਮੁੱਛ ਨੂੰ ਤਾਅ ਦੇਣ ਲੱਗਿਆ, 'ਚੱਕ ਲੈ ਤੇ ਲੱਚਲ ਕੇ ਭਰਾ ਟਰੈਲੀ, ਮੰਵੀ ਔਨਾ ਥੋਡੀ ਚਾਹ-ਚੂ ਲੈ ਕੇ, ਦੋ ਟੱਕੇ ਨੀ ਸਿੱਟਣ ਦਿੰਦਾ-ਗਾ, ਮੌਰਾਂ ਤੇ ਖੜ੍ਹੋਤਾ ਜਾਣੀ'

'ਨੀ ਮੂਰਤੀ, ਅੱਗੋਂ ਬੋਲ ਮਾਰ ਕਿੱਥੇ ਖੂੰਜੇ 'ਚ ਦੜ੍ਹੇ ਹੋਈਐਂ....ਕੁਸਕ-ਪੈ ' ਉਹ ਆਪਣੀ ਬਹੂ ਨੂੰ ਬੋਲ ਮਾਰਦਾ ਹੋਇਆ, ਰਸੋਈ ਵਿੱਚ ਜਾ ਕੇ ਵੜ ਗਿਆ।

ਬਲੌਰੇ ਨੇ ਪੱਲੀ ਭੁੰਜੇ ਵਿਛਾਕੇ, ਉੱਤੇ ਨਿੰਮ ਦੇ ਮੁੱਢ ਨਾਲ਼ ਟੇਢਾ ਕੀਤਾ ਟੋਕਰਾ ਚੱਕ ਕੇ, ਮੂਧਾ ਮਾਰ ਲਿਆ। ਪੱਲੀ ਦੇ ਚਾਰੇ ਲੜ ਪੂਰੇ ਲੋਥਲੇ ਜਿਹੇ ਕਰਕੇ ਬੰਨ ਲਏ। ਜੇ ਗੰਢ ਕਸਕੇ ਪਿਚਕਾ ਕੇ ਬੰਨ੍ਹਦਾ ਤਾਂ ਸਿਰ ਦੀ ਟੋਟਣ ਵਿੱਚ ਗੁੰਮੇ ਦੇ ਵਾਂਗ ਚੁੱਬਣੀ ਸੀ। ਟੋਕਰੇ ਨੂੰ ਸਿਰ 'ਤੇ ਧਰਕੇ, ਥਮਲੇ ਕੋਲ ਪਈ ਕਹੀ ਚੱਕ ਕੇ ਸੱਜੇ ਮੋਢੇ ਤੇ ਧਰ ਲਈ।

ਤੋਸ਼ੀ, ਅੰਗਰੇਜ਼ ਦਾ ਇੱਕੋ-ਇੱਕ ਬਾਰ੍ਹਾ ਕੁ ਸਾਲਾਂ ਦਾ ਮੁੰਡਾ ਸੀ, ਉਹ ਥਾਲ਼ੀ ਵਿੱਚ ਬੁਰਕੀ-ਬੁਰਕੀ ਕਰਕੇ, ਟਰਾਲੀ ਦੇ ਸਰੀਏ ਨਾਲ਼ ਬੱਧੇ ਨਵੇਂ ਕਤੂਰੇ ਨੂੰ ਰੋਟੀ ਖਵਾ ਰਿਹਾ ਸੀ। ਬੁਰਕੀ ਮੂੰਹ ਵਿੱਚ ਪਾ ਕੇ, ਉਹਦੇ ਸਿਰ ਦੀ ਜੱਤ ਵਿੱਚ ਹੱਥ ਫੇਰ ਕੇ, 'ਮੂੰ-ਮੂੰ' ਦੀ ਤੋਤਲ਼ੀ ਬੋਲ ਕੱਢ ਕੇ, ਲਾਡ ਵੀ ਲਡਾਉਂਦਾ।

ਬਲੌਰੇ ਦੇ ਬੁਲਾਂ ਤੇ ਏਹ ਸਭ ਵੇਖ ਕੇ ਇੱਕ ਸਾਂਤੀ ਭਰੀ ਮੁਸਕਾਨ ਆ ਗਈ ਤੇ ਓਹਦਾ ਹੱਥ ਹੁਣ ਹੌਲ਼ੀ-ਹੌਲ਼ੀ ਆਵਦੀ ਗਿੱਚੀ ਤੇ ਫਿਰਨ ਲੱਗ ਪਿਆ।

ਬਲੌਰਾ ਤੁਰਕੇ ਰੂੜੀ ਕੋਲ ਆ ਗਿਆ।

ਟਰਾਲੀ ਟਰੈਕਟਰ ਦੇ ਮਗਰ ਪਾ ਕੇ, ਗਲ਼ੀ ਵਿੱਚ ਪੱਕੇ ਥਾਂ ਤੇ ਦੋ-ਕੁ ਕਰਮਾਂ ਪਰੇ ਠੱਲ਼ੀ ਸੀ। ਇੱਕ ਟਾਇਰ ਕੱਚੇ ਥਾਂ ਵੀ ਸੀ। ਗਲ਼ੀ 'ਚੋਂ ਲੰਘਣ ਦੇ ਲਈ ਪੂਰਾ ਈ ਲਾਂਘਾ ਛੱਡਿਆ ਸੀ। ਬਲੌਰਾ ਟੋਕਰੇ 'ਚ ਪੈਰ ਧਰਕੇ, ਰੂੜੀ ਨੂੰ ਬਰੀਕ ਕਰਕੇ, ਟੋਕਰਾ ਭਰਕੇ ਟੀਸੀ ਕੱਢ ਦਿੰਦਾ। ਜੂਪਾ ਤੇ ਬੰਸੀ ਦੋਵੇਂ ਜਾਣੇ ਟੋਕਰਾ ਵਾਰੋ-ਵਾਰੀ ਚੱਕ ਕੇ ਟਰਾਲੀ ਵਿੱਚ ਜਾ ਕੇ ਸੁੱਟ ਆਉਂਦੇ।

ਦੋਵਾਂ ਨੇ ਆਪਣੇ ਸਿਰਾਂ ਤੇ ਗੱਟੇ ਦੇ ਬਣਾਏ ਵੱਡੇ ਇੰਨੂ ਰੱਖੇ ਸਨ, ਟੋਕਰੇ ਦੇ ਡੰਡੇ ਦੀਆਂ ਛਮਕਾਂ ਨਾ ਖੁੱਬਣ। ਉੱਤੋਂ ਦੀ ਬੋਰੀ ਦੀ ਪਛੱਤੀ ਬਣਾਕੇ ਲਈ ਹੋਈ ਸੀ, ਤਾਂ ਜੋ ਟੋਕਰਾ ਚੱਕਣ ਵੇਲੇ ਰੂੜੀ ਢਲਕੇ, ਗਲਮੇਂ 'ਚ ਨਾ ਪਵੇ।

'ਅੱਧੀ ਟਰੈਲੀ ਦੀ ਟੀਸੀ ਕੱਢ ਕੇ ਆਪਾਂ ਗਾਂਹਾਂ ਕਰਲਾਂਗੇ, ਹੂੰ, ਕਿਤੇ ਭੈਣ ਦੇਣੀ ਅਈਥੇ ਈ ਨਾਂ ਗੱਬ ਮੰਨ ਕੇ ਖੁੱਬ-ਜੇ....' ਬੰਸੀ ਨੇ ਆਪਣੇ ਚਿੱਤ ਦੀ ਸ਼ੰਕਾ ਦੱਸੀ, ਖੁੱਭੀ ਟਰਾਲੀ ਨੂੰ ਮੁੜ ਖ਼ਾਲੀ ਕਰਕੇ, ਭਰਨਾ ਕਿਸੇ ਕਾਮੇ ਲਈ ਦੁਬਾਰਾ ਮਰਨ ਹੁੰਦਾ।

'ਹਜੇ ਤਾਂ ਟਰੈਲੀ ਦਾ ਥੱਲਾ ਨੀ ਲਵੇੜਿਆ, ਮੋਕ ਪੈਲ਼ਾਂ ਈ ਮਾਰੀ ਜਾਨਾਂ ਸੀਂਡਲਾ ਜਿਹਾ' ਜੂਪ ਨੇ ਸੁੱਕੇ ਫ਼ੋਸ ਦਾ ਡਲ਼ਾ ਬੰਸੀ ਦੀ ਛਾਤੀ ਵਿੱਚ ਮਾਰਿਆ। ਇਉਂ ਛੋਟੀਆਂ ਗੱਲਾਂ ਤੇ ਘਤਿੱਤਾਂ ਕਰਦੇ ਹੋਏ ਕੰਮ ਕਰੀ ਗਏ।

ਮੂਰਤੀ ਨੇ ਚਾਹ ਬਣਾਕੇ, ਪਤੀਲੇ ਵਿੱਚੋਂ ਪਿੱਤਲ ਦੇ ਧਾਮੇ ਵਿੱਚ ਪੁਣ ਲਈ। ਥੋੜੀ ਜੇਹੀ ਆਵਦੇ ਪੀਣ ਜੋਗੀ ਚਾਹ ਵਿੱਚ ਰੱਖ ਕੇ, ਮੁੜ ਪਤੀਲਾ ਚੁੱਲ਼ੇ ਤੇ ਧਰ ਦਿੱਤਾ। ਕੋਰੀ ਮੱਟੀ ਵਿੱਚ ਪਏ ਦੁੱਧ ਵਾਲ਼ੇ ਡੋਲੂ 'ਚੋਂ ਅੱਧਾ ਕੁ ਗਲਾਸ ਅੰਦਾਜ਼ੇ ਨਾਲ਼ ਈ ਮਿਥ ਕੇ ਪਾ ਲਿਆ।

ਟੋਕਰੀ ਵਿੱਚੋਂ ਗਲਾਸ ਚੱਕ ਕੇ, ਅੰਗਰੇਜ਼ ਉਹਨਾਂ ਦੀ ਚਾਹ ਲਿਜਾਣ ਲੱਗਾ ਤਾਂ ਮੂਰਤੀ ਨੇ ਰੋਕਿਆ, 'ਨਾ ਤੈਨੂੰ ਐਨੀ ਕਾਹਲ ਕਾਦੀ ਆ, ਬਾਲ਼ਾ ਸੋਲ੍ਹਾਂ, ਲਿਆ ਫੜਾ ਹੈਦਰ ਭੋਰਾ ਵਾ ਕੱਢਦਿਆਂ, ਪੂਰੀ ਠਾਰ ਕੇ ਲਜਾਂਈ' ਧਾਮਾ ਫੜਕੇ ਉਹ ਪਲੇ ਨਾਲ਼ ਚਾਹ ਠਾਰਨ ਲੱਗ ਪਈ, 'ਤੱਤੀ ਚਾਹ ਢੇਡ ਫੂਕਾਂ ਮਾਰਕੇ ਨੀਗੇ ਪੀਂਦੇ, ਸਗੋਂ ਸਰ੍ਹਾਣੇ ਬਹਿ ਰੈਨ੍ਹ-ਗੇ ਜਿੰਨ੍ਹਾਂ ਚੀਕ ਠਰਦੀ ਨੀ, ਜਵੇਂ ਰੋਪਨਾ ਤੇ ਸਦਾਏ ਹੁੰਦੇ ਆ.....ਹੂੰ'



ਉਂਗਲ ਡਬੋ ਕੇ ਵੇਖੀ, 'ਹੂੰ, ਹੁਣ ਲੋਟ ਐ, ਲੈ-ਜਾ' ਨਿੱਘੀ ਚਾਹ ਕਰਕੇ ਧਾਮਾ ਅੰਗਰੇਜ਼ ਨੂੰ ਫੜ੍ਹਾ ਦਿੱਤਾ। ਗਲਾਸ ਵੀ ਫੜ ਲਏ ਤੇ ਟੋਕਰੀ 'ਚੋਂ ਕੌਲੇ ਚੱਕ ਕੇ ਫੜਾਏ, 'ਭਨੌਈਗੇ ਤਾਂ ਨੀ-ਗੇ ਬੀ ਗਲਾਸਾਂ 'ਚ ਪਾ ਕੇ ਫੜੌਨੀ ਸੁੱਖੀਐ, ਕੌਲੇ 'ਚ ਪਾਕੇ ਫੜਾਇਆ, ਛੇਤੀ ਡੱਫ਼ਣਗੇ, ਧੂਆ-ਘੜੀਸੀ ਕਰਕੇ ਦਿਨ ਦਾ ਛਪਾ ਈ ਕਰਨਾ ਹੁੰਦਾ, ਹੇਨਾਂ ਨੇ ਤਾਂ.....'

'ਕੰਮ ਤਾਂ ਕੋਹੜੀ-ਜਾਤ ਤੋਂ ਲੈਣਾ ਪੈਂਦਾ, ਉਈਂ ਨੀ ਕੁਛ ਕਰਦੇ, ਧੁੱਪੇ ਸਿਰ ਤੇ ਖ਼ਲਾਰੀ ਰੱਖਣਗੇ, ਜਿਨ੍ਹਾਂ ਆਪ ਤਾਅ 'ਚ ਭੁੱਜਦੇ ਆ ਓਨਾਂ ਈ ਜੱਟ ਨੂੰ ਫੂਕਦੇ ਆ' ਉਹ ਚਾਹ ਲੈ ਕੇ ਗਲ਼ੀ ਵਿੱਚ ਆ ਗਿਆ ਤਾਂ ਚੁੱਪ ਵਟ ਗਿਆ।

ਰੂੜੀ ਪਾਉਂਦੇ ਉਹ ਚਵਲੀਆਂ ਗੱਲਾਂ ਕਰੀ ਜਾਂਦੇ ਸੀ। ਬੰਸੀ ਨੇ ਚਿੱਤ ਵਿੱਚ ਮਿਸਰੀ ਦੀ ਕਰਾਰੀਂ ਡਲ਼ੀ ਭੰਨੀ, 'ਜੇ ਆਹ ਮੂਰਤੀ ਜੀ ਚੜ੍ਹਜੇ ਨਾ ਮੇਰੇ ਡਿੱਕੇ, ਐਦ੍ਹੀ ਤੋਰ ਨਾ ਬਦਲਾ ਕੇ ਧਰਦਿਆਂ, ਫੇਰ ਕਹੀਂ....'

'ਓਏ ਜਾਣਦੇ, ਮੁਛਕਾਟ ਕੇ ਤੇਰੇ 'ਚੋਂ ਐਨੀ ਮਾਰਦੀਆ ਮੱਛਰ ਨ੍ਹੀ ਲੜਦਾ ਐਂ ਕਵੇਂ ਡਿੱਕੇ ਆਜੂ' ਜਪੂ ਨੇ ਹੁੰਗਾਰੇ ਲਈ ਬਲੌਰੇ ਵੱਲ ਵੇਖਿਆ, ਪਰ ਉਹ ਨੀਵੀਂ ਠਾਂਹ ਸਿਟਕੇ ਕੰਮ ਕਰਨ 'ਚ ਰੁੱਝਿਆ ਰਿਹਾ। ਪੂਰੇ ਤਾਣ ਨਾਲ਼ ਟੱਕਾ ਮਾਰਕੇ ਕਿੱਡਾ ਈ ਵੱਡਾ ਖ਼ਲੇਪੜ ਪੱਟ ਕੇ ਟੋਕਰੇ 'ਚ ਧਰ ਦਿੰਦਾ। ਟੱਕਾ ਐਨਾ ਭਾਰਾ ਹੁੰਦਾ, ਕੇਰਾਂ ਤੇ ਚੁੱਕਣ ਵੇਲੇ ਢਿੱਡ ਦੀਆਂ ਆਂਦਰਾਂ ਤਣੀਆਂ ਜਾਂਦੀਆਂ। ਨਾੜ-ਨਾੜ ਸੂਤੀ ਜਾਂਦੀ।

ਬਲੌਰੇ ਨੂੰ ਉਹਨਾਂ ਨਾਲ਼ ਕੌਂਸ ਵੀ ਪੈਦਾ ਹੋਈ, 'ਜੀਹਦਾ ਖਾ ਲਈਏ ਨਾ ਓਦਾ ਬੁਰਾ ਨੀ ਤਕਾਈ ਦਾ' ਦੋਵਾਂ ਵੱਲ ਕੌੜ ਕੇ ਝਾਕਿਆ ਤਾਂ ਜੂਪ ਨੇ ਗੱਲ 'ਹਾਸੇ-ਠੱਠੇ ਵਿੱਚ ਈ ਪਾ ਲਈ।

ਅੰਗਰੇਜ਼ ਦੇ ਚਾਹ ਲੈ ਕੇ ਆਉਂਦੇ ਤੀਕ, ਉਨ੍ਹਾਂ ਨੇ ਟਰਾਲੀ ਦੀ ਟੀਸੀ ਕੱਢ ਈ ਲਈ। ਡਾਲਾ ਜੜਕੇ ਹੁਣ ਪਿਛਲਾ ਪਾਸਾ ਭਰਨਾ ਈ ਰਹਿ ਗਿਆ ਸੀ। ਉਹਨੇ ਫੋਕੀ ਕਾਹਲ ਵਿਖਾਉਂਦੇ ਹੋਏ ਨੇ ਸੁਲ੍ਹਾ ਮਾਰੀ, 'ਆਜੋ ਬੀ ਪੀਲੋ ਚਾਹ, ਦਵਾ-ਦਵ ਫੇਰ ਹੰਬਲਾ ਮਾਰੀਏ' ਰੂੜੀ ਕੋਲ ਉਗੇ ਵਣ ਦੇ ਮੁੱਢ ਵਿੱਚ ਉਹਨੇ ਬੋਚ ਕੇ ਧਾਮਾ ਤੇ ਕੌਲੇ ਧਰ ਦਿੱਤੇ।

ਚਾਹ ਦਾ ਬੋਲ ਸੁਣਦੇ ਸਾਰ ਉਹਨਾਂ ਦੇ ਥਾਂਏ ਕੰਮ ਛੱਡ ਦਿੱਤਾ। ਬੰਸੀ ਨੇ ਟਰਾਲੀ ਤੇ ਸੁਟਿਆ ਟੋਕਰਾ ਉਵੇਂ ਈ ਮੂਧਾ ਪਿਆ ਰਹਿਣ ਦਿੱਤਾ ਤੇ ਆਪਣੇ ਹੱਥ ਝੱਗੇ ਦੇ ਮੂਹਰਲ਼ੇ ਪੱਲੇ ਨਾਲ਼ ਪੂੰਜਦਾ ਹੋਇਆ ਇਧਰ ਆ ਗਿਆ। ਬਲੌਰੇ ਨੇ ਪੈਰ ਨਾਲ਼ ਦੱਬੇ ਟੋਕਰੇ ਨੂੰ ਭਰਕੇ, ਜ਼ੋਰ ਨਾਲ਼ ਰੂੜ੍ਹੀ ਵਿੱਚ ਕਹੀ ਉਂਵੇਂ ਈ ਖੁੱਬੀ ਛੱਡ ਦਿੱਤੀ। ਸਿਰ ਤੋਂ ਮੂਕਾ ਲਾਹ ਕੇ ਮੂੰਹ ਤੇ ਆਏ ਮੁੜਕੇ ਨੂੰ ਪੂੰਜਦਾ ਹੋਇਆ ਧਾਮੇ ਕੋਲ ਆ ਕੇ ਧਰਤੀ ਚੋਂ ਨਿਕਲੇ ਵਣ ਦੇ ਤਣੇ ਤੇ ਪਥੱਲਾ ਮਾਰ ਕੇ ਬਹਿ ਗਿਆ।

ਅੰਗਰੇਜ਼ ਦੀ ਜੀਭ ਨੇ ਹਰਖ ਦੀ ਤਿਊੜੀ ਭੰਨੀ, 'ਵੇਖ ਤਾਂ ਸਈ ਚਵਲ਼ ਦੇ ਥਾਂਏ ਚੱਕੋ ਜਾਮ ਹੋ-ਗੇ, ਹੱਥਾਂ ਨੂੰ ਜਵੇਂ ਸੂਲ ਚਲ ਗਿਆ ਹੁੰਦੈ, ਜੇ ਕੰਮ ਕਰਨ ਦੀ ਨਿਸ਼ਾ ਹੋਵੇ ਤਾਂ ਰੱਜ ਕੇ ਖਾਣ ਤੇ ਰੱਜ ਕੇ ਖਵੌਣ' ਬੰਨ ਤੋਂ ਡਲਕਦੇ ਢਿੱਲੇ ਚਾਦਰੇ ਨੂੰ ਖੋਲ ਕੇ, ਫੇਰ ਕਸ ਕੇ ਬੰਨ ਲਿਆ।

ਬੰਸੀ ਆਪਣੀ ਚਪਲੀ ਲਾਹ ਕੇ ਉੱਤੇ ਬਹਿ ਗਿਆ ਤੇ ਕੌਲਾ ਚੱਕ ਕੇ ਉਹਦੇ ਅੱਗੇ ਕਰ ਦਿੱਤਾ, 'ਡੱਟ ਦੇ ਅਨਟਾਰੇ ਤਾਂਈਂ' ਜਬਾੜੇ 'ਚ ਸੱਜੇ ਹੱਥ ਦੀ ਅਗੂੰਠੇ ਨਾਲ਼ ਦੀ ਉਂਗਲ ਫੇਰ ਕੇ ਸਾਰਾ ਬੀੜਾ ਕੱਢ ਕੇ ਬਾਹਰ ਵਗਾਹ ਮਾਰਿਆ।

ਅੰਗਰੇਜ਼ ਨੇ ਸੱਜੇ ਗੋਡੇ ਦੀ ਚੱਪਣੀ 'ਤੇ ਹੱਥ ਧਰਕੇ ਨਿਊਂ ਕੇ ਧਾਮੇ 'ਚੋਂ ਕੌਲ਼ਿਆਂ ਵਿੱਚ ਚਾਹ ਪਾ ਦਿੱਤੀ। ਜੂਪ ਨੇ ਕੌਲ਼ਿਆਂ 'ਚ ਪੈਂਦੀ ਚਾਹ ਦੀ ਧਾਰ ਨਾਲ਼ ਬਣੀ ਝੱਗ ਵੇਖ ਕੇ, ਚਾਹ ਦੀ ਗਰਮੀ ਭਾਂਪ ਲਈ। ਪੈਰਾਂ ਭਾਰ ਈ ਰੁੜਕੇ ਆਪਣੇ ਕੌਲ਼ੇ ਕੋਲ ਆ ਗਿਆ ਤੇ ਉਂਗਲ ਨੂੰ ਝੱਗੇ ਦੇ ਲੜ ਨਾਲ਼ ਪੂੰਜ ਕੇ, ਵਿੱਚ ਡੋਬ ਕੇ ਵੇਖਿਆ ਤੇ ਕੌੜ ਕੇ ਅੰਗਰੇਜ਼ ਦੇ ਮੂੰਹ ਵੱਲ ਝਾਕ ਕੇ ਰੋਸਾ ਕਰਿਆ।

'ਐਦੂੰ ਤਾਂ ਹੌਦ ਦਾ ਪਾਣੀ ਤੱਤਾ ਹੋਊ, ਔਹ ਪੀਲੀ-ਗੇ ਚਾਹ ਨਾਲ਼ੋਂ ਬਾਲ਼ਾ ਅਸਰ ਕਰਦੂ, ਏਹ ਤੇ ਜਮਾਂ ਈ ਠਾਰੀ ਬੈਠਾਂ, ਠੰਢੀ ਕਰਕੇ ਚਾਹ ਦੇ ਤਾਂ ਮਾਪੇ ਮਾਰੀ ਬੈਠਾਂ। ਉਂਗਲ਼ ਨਾਲ਼ ਲੱਗੀ ਚਾਹ ਝਾੜੀ।

ਅੰਗਰੇਜ਼ ਦੀ ਜੀਭ ਥਥਲਾ ਗਈ, ਜਿਵੇਂ ਉਹ ਪਾੜ 'ਚੋਂ ਰੰਗੇ-ਹੱਥੀਂ ਵੜਿੱਕ ਲਿਆ ਹੋਵੇ, 'ਪੀ....ਪੀ ਕੇ ਵੇਖ ਤੇ ਸਈ ਅਸਰ ਕਾਤੋਂ ਨਾ ਕਰੂ, ਦਾਰੂ ਤੋਂ ਬਾਦ ਤੇਰਮਾਂ ਰਤਨ ਐ' ਮੁੱਛ ਨੂੰ ਤਾਅ ਚਾੜ੍ਹਦੇ ਹੋਇਆਂ, ਚਾਹ ਪੀਣ ਲਈ ਆਖਿਆ ਤੇ ਆਪਣੀ ਹੈਂਕੜ ਪੂਰੀ ਰੱਖੀ।

'ਵੇਖਣ ਨੂੰ ਗੇਜ ਸਿਆਂ ਲਹੂ ਦਾ ਰੰਗ ਸਵਦਾ ਈ ਲਾਲ ਹੁੰਦੈ, ਪਰ ਬੰਦਾ ਅਣਖ਼ ਨਾਲ਼ ਈ ਕਹੌਂਦਾ, ਐਨਾ ਜੂਰ ਐ ਬੀ ਮੂਤ-ਲਾਂਗੇ ਵੱਧ, ਚਾਹ ਠਰੀ ਤੇ ਗੈਰਤ ਮਰਗੀ' ਬੰਸੀ ਨੇ ਵੀ ਰਗ ਰਲਾਕੇ ਬਲੌਰੇ ਵੱਲ ਝਾਕਿਆ, ਜੋ ਮਿੱਟੀ ਦੀ ਰੋੜੀ ਨੂੰ ਭੋਰ ਰਿਹਾ ਸੀ। ਉਹ ਦੀ ਅੱਖ ਸਾਹਮਣੇ ਵਣ ਤੇ ਚੜ੍ਹੇ ਮਿੱਟੀ-ਰੰਗੇ ਕੋੜ੍ਹ ਕਿਰਲੇ ਤੇ ਟਿੱਕੀ ਹੋਈ ਸੀ, ਜੀਹਨੇ ਵੇਖਦੇ ਹੀ ਵੇਖਦੇ ਆਪਣਾ ਰੰਗ ਬਦਲ ਲਿਆ।

'ਭਾਫ਼ ਤੇ ਉੱਡੀ ਜਾਂਦੀਆ ਵੇਖ ਤਾਂ ਸਈ, ਜਵਾਂ ਭੁੱਬਲ ਤੇ ਨੀ ਡੱਫਣੀ ਹੁੰਦੀ-ਗੀ, ਮੇਰੀ ਉਂਗਲ ਡਬੋ ਕੇ ਵੇਖੋ ਨਾਂ' ਅੰਗਰੇਜ਼ ਉਂਗਲ ਬੰਸੀ ਦੇ ਕੌਲ਼ੇ ਵਿੱਚ ਡਬੋ ਕੇ ਬਾਹਰ ਕੱਢੀ, 'ਤੱਤੀ ਐ' ਉਹਨਾਂ ਨੂੰ ਝੂਠੇ ਸਾਬਤ ਕਰਨ ਲਈ ਸਿਰ ਮਾਰ ਦਿੱਤਾ, 'ਚੱਕੋ ਖਿੱਚੋ'

'ਆਵਦੀ ਹਾਅ ਉਂਗਲ ਜੀ ਵੱਡਕੇ ਸਾਨੂੰ ਫੜਾਕੇ ਜਾਈਂ, ਨੇੜ੍ਹੇ 'ਚ ਤੁੰਨਕੇ ਰੱਖੂੰ, ਜੀਦੋਂ ਵੀ ਕਾਈ ਚੀਜ਼ ਖਾਣੀ-ਪਾਣੀ ਹੋਈ ਡਬੋਕੇ ਵੇਖਿਆ ਕਰੂੰ, ਠਰੀਐ ਕੇ ਨਿੱਘੀ' ਜੂਪ ਦੀ ਗੱਲ ਸੁਣਕੇ ਉਹ ਹੱਸ ਪਏ। ਹਾਸੇ ਦੀ ਉੱਚੀ ਕਿਲਕਾਰੀ ਸੁਣਕੇ ਬਲੌਰੇ ਦੀ ਸੁਰਤ ਖੁੰਗੀ ਗਈ। ਉਹ ਵੀ ਐਂਵੇ ਈ ਨਾਲ਼ ਹੱਸਣ ਲੱਗ ਪਿਆ।

'ਹੁਰ ਕੀ ਐ ਜਰ ਐਵੇਂ ਈ ਧੁੱਸ ਦੇਈ ਜਾਂਦੈ' ਫੇਰ ਕੌਲਾ ਚੱਕ ਕੇ ਮੂੰਹ ਨੂੰ ਲਾ



ਲਿਆ ਤੇ ਇੱਕੋ ਚੁੱਘੀ ਨਾਲ਼ ਸਾਰੀ ਚਾਹ ਡੀਕ ਗਿਆ, 'ਦੋ ਆਲੀ ਚਾਹ 'ਚ ਬਰਫ਼ ਦੀ ਡਲੀ ਖੋਰਲੀ ਮਿੰਨਤ ਨਾਲ਼ ਈ ਪੀਣ ਵੇਲੇ ਮਾੜੀ-ਮੋਟ ਖੇਚਲ ਤੇ ਹੋਵੇ'

'ਚਾਹ ਤੇ ਸਾਲੀ ਹੋ ਹੁੰਦੀਆ, ਜੇੜ੍ਹੀ ਨਾੜਾਂ ਫੂਕਦੀ ਜਾਏ' ਜੂਪ ਨੇ ਕੌਲਾ ਦੋਵਾਂ ਹੱਥਾਂ ਵਿੱਚ ਫੜ ਲਿਆ।

ਬਲੌਰੇ ਨੇ ਆਪਣੇ ਪੈਰਾਂ ਵਿੱਚ ਪਈ ਚਾਹ ਵਾਲੀ ਚਿੱਬੀ ਬਾਟੀ ਵੱਲ ਵੇਖ ਕੇ ਪੁੱਛਿਆ, 'ਆਹ ਕੀਹਦੀ ਐ'

'ਤੇਰੀਓ ਆ ਹੁਰ ਕੀਦ੍ਹੀ ਮੈਂ ਤੇ ਜੀਵ ਸੜ੍ਹਾਕੇ ਹੁਣੀਂ ਹਟਿਆਂ' ਘੂਰੀ ਵੱਟ ਕੇ ਬੰਸੀ ਨੇ ਅੰਗਰੇਜ਼ ਵੱਲ ਕੱਣਖੀ ਜਿਹੀ ਝਾਤ ਮਾਰੀ। ਜੋ ਓਨ੍ਹਾਂ ਦੇ ਜੂਠੇ-ਭਾਂਡੇ ਲਿਜਾਣ ਲਈ ਉੱਥੇ ਈ ਖੜ੍ਹਾ ਸੀ।

ਬਲੌਰੇ ਨੂੰ ਬਾਟੀ ਵੇਖ ਕੇ ਭੋਰਾ ਵੀ ਯਕੀਨ ਨਹੀਂ ਹੋਇਆ। ਹੁਣ ਤੀਕ ਕਦੇ ਵੀ ਇਉਂ ਨਹੀਂ ਸੀ ਹੋਇਆ। ਅੰਗਰੇਜ਼ ਸਭ ਨਾਲੋਂ ਪਹਿਲਾਂ, ਮਾਣ ਵਿੱਚ, ਗਲਾਸ ਭਰਕੇ ਆਪ ਹੱਥੀਂ ਉਹਨੂੰ ਫੜਾਉਂਦਾ ਸੀ। ਜਦੋਂ ਵੀ ਉਹਦੇ ਖੇਤਾਂ ਵਿੱਚ ਕਦੇ ਕੰਮ ਕਰਦਾ ਹੁੰਦਾ ਤਾਂ ਪਾਸਾ ਮਾਰਕੇ ਸਿਰਹਾਣੇ ਵਾਲੇ ਪਾਸੇ ਮੰਜੇ ਤੇ ਨਾਲ਼ ਬੈਠਾ ਲੈਂਦਾ। ਦੌਣ ਵਾਲੇ ਪਾਸੇ ਬਹਿਣ ਨਾਲ਼ੋਂ ਉਹ ਖੜਾ ਰਹਿਣਾ ਈ ਠੀਕ ਮੰਨਦਾ।

ਪਰ ਬਾਟੀ ਵਿੱਚ ਕਦੇ ਵੀ ਚਾਹ ਨਹੀਂ ਸੀ ਪੀਤੀ।

ਏਹ ਗਲਾਸ ਈ ਸੀ, ਜੋ ਬਲੌਰੇ ਦੀ ਪਛਾਣ ਕਾਮਿਆਂ ਨਾਲੋਂ ਵੱਖਰੀ ਕਰਦਾ। ਹੋਂਦ ਦੀ ਲਕੀਰ ਹੁੰਦੀ। ਅੱਜ ਉਹਦੇ ਸੀਨੇ ਵਿੱਚ ਸੂਲਾਂ ਦਾ ਝਾੜ੍ਹਾ ਧੂਹਿਆ ਗਿਆ। ਉਹ ਵੀੜ੍ਹੀਆ ਨਹੀਂ ਸਗੋਂ ਦਿਆੜੀ ਤੇ ਆਇਆ। ਪਿੰਡੇ 'ਚੋਂ ਭੇਡਾਂ ਦੇ ਵਾੜੇ 'ਚ ਬੈਠੇ ਛੱਤਰੇ ਜਿਹੀ ਬੋਅ ਆਉਂਣ ਲੱਗ ਪਈ। ਆਪਣੀ ਨੀਵੀਂ ਪਾ ਕੇ ਸੱਜੀ ਕੱਛ ਸੁੰਘੀ।

ਉਹਨੇ ਚੇਹ ਮੰਨਕੇ ਬਾਟੀ ਨੂੰ ਆਪਣੇ ਖੱਬੇ ਹੱਥ ਦੇ ਪੰਜੇ 'ਚ ਫੜਕੇ, ਜ਼ੋਰ ਨਾਲ਼ ਘੁੱਟਣਾ ਸ਼ੁਰੂ ਕਰ ਦਿੱਤਾ। ਦੰਦ ਜੁੜ ਗਏ। ਬਾਟੀ 'ਚੋਂ ਚਾਹ ਬਾਹਰ ਆਉਂਣ ਲਈ ਕਿਨਾਰਿਆਂ ਤੀਕ ਆ ਗਈ।

ਜ਼ੋਰ ਲੱਗਣ ਕਰਕੇ ਬਾਂਹ ਕੰਬਣ ਲੱਗ ਪਈ।

ਖੇਤ ਨੂੰ ਜਾਂਦੇ ਬਚਨੇ ਨੇ ਲੱਸੀ ਵਾਲਾ ਡੋਲੂ ਹੱਥ 'ਚ ਫੜ ਲਿਆ ਤੇ ਗੱਡੀ ਤੋਂ ਭੁੰਜੇ ਉੱਤਰ ਕੇ ਵਹਿੜਕੇ ਦੀ ਨੱਥ ਫੜ ਲਈ। ਕਿਤੇ ਐਵੇਂ ਨਾ ਟਰਾਲੀ 'ਚ ਢੁੱਡ ਦੇ ਮਾਰੇ। ਖੜੀ ਟਰਾਲੀ ਤੋਂ ਟਾਲ ਲੈਂਦੇ ਨੇ ਗੱਲ ਛੇੜ੍ਹੀ, 'ਓ ਗੇਜ ਕਿਤੇ ਬੰਦੇ ਤਾਂ ਨੀ ਬੀਜੀ ਬੈਠਾ, ਐਨੇ ਕਸ 'ਚ ਵੀ ਤੈਨੂੰ ਨਾ ਬੰਦਿਆਂ ਦੀ ਤੋਟ ਆਈ, ਸਾਨੂੰ ਵੀ ਦੇ ਦੇ ਇੱਕ ਅੱਧ ਖੁੰਗਕੇ, ਨਾ ਤੂੰ ਕੀ ਸਾਵ ਦਿੰਨਾ ਹੈਨਾਂ ਨੂੰ'

ਖਾਲ਼ੀ ਧਾਮੇ ਨੂੰ ਪੁੱਠਾ ਕਰਕੇ, ਉੱਤੇ ਠੋਲਾ ਮਾਰਕੇ ਅੰਗਰੇਜ਼ ਮੁਸਕਰੀਂ ਹੱਥ ਪਿਆ, 'ਕਾਦੇ ਸਾਵ .... ਸਾਵ ਤਾਂ ਬੰਦਾ ਇੱਕੋ ਆਰੀ ਦਿੰਦਾ, ਜਿਉਂਦੇ ਬੰਦੇ ਦੇ ਕਾਈ ਸਾਵ-ਸੂਵ ਨੀ ਹੁੰਦੇ, ਨਿੱਤ ਨਮਾਂ ਗਧੀ-ਗੇੜ ਗਿੜ੍ਹਦੈ'

'ਮੂੰਅ-ਮੂੰਅ' ਬਚਨੇ ਨੇ ਬੁਲ ਜੋੜਕੇਂ ਵਹਿੜਕੇ ਨੂੰ ਠੱਲਣ ਲਈ ਬੁਸ਼ਕਰ ਮਾਰੀ। ਵਹਿੜਕਾ ਰੁੱਕਿਆ ਤਾਂ ਨਹੀਂ, ਪਰ ਅੱਗੇ ਨਾਲ਼ੋਂ ਮੱਠੀ ਚਾਲ ਤੁਰ ਪਿਆ। ਟਪੂਸੀ ਮਾਰ

ਕੇ ਗੱਡੀ ਦੇ ਬੰਬ ਤੇ ਚੜ੍ਹਕੇ, ਵਿੱਡ ਨਾਲ਼ ਢੋਅ ਲਾ ਕੇ ਬਹਿ ਗਿਆ। ਦਾਤਰੀ ਚੱਕ ਕੇ ਗੱਡੀ ਦੇ ਫੱਟਿਆਂ ਦੀ ਵਿਰਲ਼ ਵਿੱਚ ਅੱਡਾ ਦਿੱਤੀ, ਕਿਤੇ ਰਾਹ 'ਚ ਨਾ ਡਿੱਗ ਪਵੇ।

'ਜਿਮੇਂ ਤੇਰੀ ਰਜ਼ਾ ਰਾਜੀ ਭਾਈ, ਨਾ ਦੱਸ' ਝੱਟ ਵਿੱਚ ਈ ਗੱਡੀ ਘਰਾਂ ਦੇ ਓਹਲੇ ਹੋ ਗਈ।

ਇੰਨੇ ਵਿੱਚ ਬਲੌਰਾ ਪੈਰਾਂ ਵਿੱਚ ਪਈ ਬਾਟੀ ਨੂੰ ਚੱਕ ਕੇ, ਟਰੈਕਟਰ ਦੀ ਸੀਟ ਤੇ ਜਾ ਕੇ ਬਹਿ ਗਿਆ। ਟੂਲ਼ ਖੋਲ਼ ਕੇ ਵਿੱਚੋਂ ਚਿੱਬਾ ਗਲਾਸ ਕੱਢ ਲਿਆ। ਕੁੜ੍ਹਤੇ ਦੇ ਅਗਲੇ ਬੰਨ੍ਹੇ ਨਾਲ਼, ਕੂਚੀ ਵਾਂਗ ਵਿੱਚ ਫੇਰ ਕੇ ਸਾਫ਼ ਕਰ ਲਿਆ। ਫੇਰ ਬਾਟੀ ਵਾਲੀ ਚਾਹ ਵਿੱਚ ਉਲੱਧ ਕੇ ਸੁੜਾਕੇ ਮਾਰ ਕੇ ਟੌਹਰ ਨਾਲ਼ ਪੀਣ ਲੱਗ ਪਿਆ। ਚਿੱਬੜ ਗਲਾਸ 'ਚ ਚਾਹ ਪੀ ਕੇ ਆਪਣੀ ਹੋਂਦ ਦੀ ਲਕੀਰ ਖਿੱਚ ਲਈ। ਕੋਈ ਫਿੰਨਸੀ ਫ਼ੋੜਾ ਬਣਨ ਤੋਂ ਪਹਿਲਾਂ ਈ ਫਿਸ ਪਈ।

ਪਰ ਫੇਰ ਵੀ ਕੋਈ ਜੋਕ ਜ਼ਮੀਰ ਨੂੰ ਚਿੰਬੜੀ ਰਹੀ।

ਬੰਸੀ ਤੇ ਜੂਪ ਨੇ ਚਾਹ ਪੀ ਕੇ ਆਪਣੇ ਜੂਠੇ ਕੌਲੇ ਰੇਤੇ ਨਾਲ ਸੁੱਕ-ਮਾਂਜ ਕਰ ਦਿੱਤੇ। ਪਾਣੀ ਤੋਂ ਬਿਨਾਂ ਹੀ ਲਿਸ਼ਕਾ ਦਿੱਤੇ। ਫੇਰ ਤੜ੍ਹਕੇ ਆਪਣੇ ਗੀਜੇ 'ਚੋਂ ਕੱਢ ਕੇ, ਕੰਧ ਦੀ ਮੋਰੀ 'ਚ ਅਡਾ ਕੇ ਰੱਖੀ ਜਰਦੇ ਦੀ ਪੁੜੀ ਖੋਲ਼ ਕੇ ਮਸਾਲਾ ਮਲ਼ਣ ਲੱਗ ਪਏ।

'ਚੱਲੋ ਬੀ ਨੱਪੀਏ ਦੱਬ ਕੇ ਕੰਮ ਦੀ ਸੰਘੀ' ਉਹਨਾਂ ਦੇ ਮਾਂਜੇ ਭਾਂਡੇ ਚੱਕ ਕੇ ਅੰਗਰੇਜ਼ ਨੇ ਝੋਰੇ ਨਾਲ਼ ਆਖਿਆ, ਬੱਲ਼ ਦੰਦਾਂ ਹੇਠ ਭਟੀਚ ਕੇ ਜ਼ੋਰ ਨਾਲ਼ ਸਾਹ ਦੀ ਭੂੰਗਰ ਮਾਰੀ।

'ਸੰਘੀ ਤੇ ਅਹੀਂ ਤੇਰੀ ਵੀ ਨੱਪਦੀਗੇ, ਭੋਰਾ ਕੁ ਆਖੇਂ ਤੇ ਸਈ' ਜੂਪ ਟਿੱਚਰ ਕਰਕੇ ਹੱਥ ਤੇ ਹੱਥ ਮਾਰ ਕੇ, ਪਟਾਕਾ ਜਿਹਾ ਪਾ ਕੇ ਹੱਸ ਪਿਆ ਤੇ ਸੇਲ਼ੀਆਂ ਮਾਰ ਕੇ ਅੰਗਰੇਜ਼ ਤੋਂ ਉਹਦੀ ਮਰਜ਼ੀ ਪੁੱਛੀ, 'ਹੂੰ' ਚੂੰਡੀ ਭਰਕੇ ਬਾਕੀ ਦਾ ਮਸਾਲਾ ਬੰਸੀ ਦੀ ਤਲ਼ੀ ਤੇ ਢੇਰੀ ਕਰ ਦਿੱਤਾ।

ਏਹ ਸੁਣ ਕੇ ਕੇਰਾਂ ਤਾਂ ਉਹ ਭਮੰਤਰ ਗਿਆ, ਤੇ ਫੇਰ ਕਚਿਆਣ ਮੰਨਕੇ ਕੱਚਾ-ਫੋਕੜ ਹਾਸਾ ਹੱਸ ਪਿਆ। ਟਰੈਕਟਰ 'ਤੇ ਬੈਠੇ ਬਲੌਰੇ ਕੋਲ਼ ਜਾ ਕੇ ਖੜੋ ਗਿਆ 'ਹਾਅ ਫੜ੍ਹਾਈ ਕੇਰਾਂ ਆਵਦੀ ਬਾਟੀ-ਜੀ'

ਬਲੌਰੇ ਨੇ ਪੈਰ ਦਾਨ ਵਿੱਚ ਪਿਆ, ਚਿੱਬੜ੍ਹ ਗਲਾਸ ਚੱਕ ਕੇ ਉਹਦੇ ਵੱਲ ਕਰ ਦਿੱਤਾ, ਜੀਹਦੇ ਵਿੱਚ ਘੁੱਟ-ਕੁ ਚਾਹ ਬਾਕੀ ਪਈ ਸੀ। ਉਹ ਭਾਂਵੇ ਦੀ ਪਾਣੀ ਪੀਂਦਾ ਜਾਂ ਲੱਸੀ-ਦੁੱਧ, ਇੱਕ ਘੁੱਟ ਵਿਚ ਛੱਡ ਈ ਦਿੰਦਾ। ਚਾਹ ਦੀ ਘੁੱਟ ਡੋਲ਼ ਕੇ ਅੰਗਰੇਜ਼ ਉਹਦੇ ਵੱਲ ਕੌੜ ਕੇ ਝਾਕਿਆ, ਦੂਜੇ ਮਾਂਜ ਕੇ ਸੁੱਚੇ ਕੀਤੇ ਭਾਂਡੇ ਵੀ ਜੂਠੇ ਹੋ ਚੱਲੇ ਸੀ, 'ਆਹ ਮਾਂਜ ਤਾਂ ਦਿੰਦਾ, ਹੱਥ ਭਿੱਟ ਚੱਲੇ ਸੀਗੇ, ਐਨਾਂ ਨੇ ਵੀ ਮਾਂਜੇ ਐ, ਕਾਈ ਲਹਿਦਾ ਦੋ ਆਰੀਂ ਤਾਂ ਨ੍ਹੀ ਜੰਮਿਆ'

ਬਲੌਰਾ ਉਹਦੇ ਵੱਲ ਅੱਗੋਂ ਕੌੜ ਕੇ ਝਾਕਿਆ ਤਾਂ ਉਹ ਸਾਰਾ ਹਰਖ਼ ਜਬਾੜ੍ਹੇ ਵਿੱਚ ਘੁੱਟ ਗਿਆ। ਥੁੱਕ ਦੀ ਘੁੱਟ ਡਕਾਰ ਕੇ, ਦੁੱਧ ਦੇ ਛਿੱਟੇ ਮਾਰੇ, 'ਚੱਲ ਕਾਈ ਨੀ,



ਤੈ ਕੇੜ੍ਹਾ ਓਪਰੈਂ ਤੇਰੀ ਭਾਬੀ ਆਪੇ ਮਾਂਜ-ਦੂ' ਫੋਕੜ ਹਾਸਾ ਹੱਸਿਆ, ਪਰ੍ਹਾਂ ਨੂੰ ਜਾਂਦਾ ਹੋਇਆ ਚਿੱਤ ਵਿੱਚ ਚੇੜ੍ਹ ਮੰਨ ਗਿਆ, 'ਐਨੂੰ ਸਾਲੇ ਨੂੰ ਪਤਾ ਨ੍ਹੀਂ ਕਾਦੀ ਹੈਂਕੜ ਚੜ੍ਹੀ ਆ'

* * *

ਅੱਗਾ-ਪਿੱਛਾ ਤਕਾ ਕੇ, ਅੰਗਰੇਜ਼ ਨੇ ਪਰਨਾਲ਼ੇ ਧਾਰ ਨਾਲ਼ ਗਲ਼ੀ ਵਿੱਚ ਪਏ ਲੱਲ਼ੇ ਵਿੱਚੋਂ ਮਿੱਟੀ ਦੀ ਕੱਚੀ ਲੱਪ ਚੱਕ ਕੇ, ਬਲੌਰੇ ਦੇ ਜੂਠੇ-ਭਾਂਡੇ ਆਪ ਈ ਮਾਂਜ ਦਿੱਤੇ। ਹੱਥ ਝਾੜ੍ਹਕੇ ਸਾਫ਼ ਕੀਤੇ।

ਛਾਤੀ ਤਾਣਕੇ, ਘਰ ਆ ਕੇ ਗੈਲ਼ਰੀ ਵਿੱਚ ਚਲਦੇ ਪੱਖੇ ਹੇਠ ਆ ਕੇ ਬਹਿ ਗਿਆ। ਜੂਠੇ-ਭਾਂਡੇ ਮਾਂਜਣ ਦਾ ਰੋਸ ਉਹ ਨੂੰ ਖ਼ਵੀਆਂ ਲੈ ਕੇ ਆ ਰਿਹਾ ਸੀ।

ਮੂਰਤੀ ਨੇ ਹਮੇਸ਼ਾ ਈ ਉਹਦੇ ਨਾਲ਼ ਦਬਕਾ ਮਾਰ ਕੇ ਗਿਲ਼ਾ ਕੀਤਾ, 'ਕਿਆ ਕਰ-ਖਾਂ ਹੋ-ਨੂੰ ਆਵਦੇ ਭਾਂਡੇ ਮਾਂਜਿਆ ਕਰੇ, ਮਈਥੋਂ ਨ੍ਹੀਂ ਓ-ਦੀ ਲੱਕ ਮਾਂਜੀ ਦੀ' ਜੂਠੇ ਭਾਂਡਿਆਂ ਦੇ ਢੇਰ ਨੂੰ ਟਿਕਾ ਕੇ ਠੁੱਡਾ ਜੱਦਰ ਦਿੰਦੀ।

'ਕਾਂਤੋਂ ਭਾਂਡਿਆਂ 'ਚ ਚਿੱਬ ਧੱਸੀ ਜਾਂਨੀਐਂ, ਕੁਛ ਨੀ ਹੁੰਦੈ, ਜੂਠੇ ਭਾਂਡਿਆਂ ਦਾ ਪੁੰਨ ਈ ਹੁੰਦੈ, ਕਮਲ ਨਾ ਕੁਦਾ' ਅੰਗਰੇਜ਼ ਨੇ ਬਾਂਹ ਮੋੜਕੇ ਗੁੱਟ ਦਾ ਸਿਰਹਾਣਾ ਲਾ ਲਿਆ ਤੇ ਉਹਦੇ ਚੇਰ੍ਹੇ ਵੱਲ ਕਰਕੇ ਲੇਟ ਗਿਆ। ਸੱਜੇ ਪੈਰ ਦੇ ਨਹੁੰਆਂ ਨਾਲ਼ ਖੱਬੀ ਲੱਤ ਦੀ ਪਿੰਜਣੀ ਖੁਰਕ ਕਰਨ ਲੱਗ ਪਿਆ।

'ਮੈਂ ਤਾਂ ਕਮਲੀ ਈ ਲੋਟਆਂ ਆਵਦੀ ਸੂੰ ਆਵਦੇ ਕੋਲ ਈ ਰੱਖ' ਭਾਂਡੇ ਮਾਂਜਣੇ ਥਾਂਏ ਹੀ ਛੱਡ ਦਿੱਤੇ, ਦੋਵੇਂ ਹੱਥ ਜੋੜ੍ਹਕੇ ਚਿੜਾਇਆ, 'ਜੇ ਬਾਲਾ ਸਿਆਣਾ ਤਾਂ ਮਾਂਜਿਆਂ ਕਰਖਾਂ ਭਾਂਡੇ, ਖੱਟ ਲਿਆ ਕਰ ਸਾਰਾ ਪੁੰਨ, ਮਾਰਦੈ ਮੋਠਾਂ ਦੇ ਭਾਅ ਦੀਆਂ ਤਕਲੇ ਅਰਗੀ ਸਿੱਧੀ ਗੱਲ ਤੇ ਨੀ ਔਂਦਾ' ਬੁਲ ਘੁੱਟ ਕੇ ਨੱਕ ਨੂੰ ਵਟਾ ਚਾੜ੍ਹਿਆ ਤੇ ਫੇਰ ਫ਼ੱਟੀ ਤੇ ਬਹਿ ਗਈ।

'ਖੜਜਾ...' ਉਹਦੀ ਹੋਕਰ ਸੁਣਕੇ ਮੂਰਤੀ ਕੰਬ ਗਈ, ਪੈਰਾਂ ਭਾਰ ਬਹਿ ਗਈ ਜੇ ਮਾਰੂ ਤਾਂ ਉਠ ਕੇ ਭੱਜ ਜਾਊਂ, 'ਮੁੱਕੀ ਮਾਰਕੇ ਨਾ ਗਿੱਚੀ 'ਚ ਬਲ਼ੀ ਚਾੜ੍ਹਦੂੰ, ਸੂਗਲੀ ਜੀ ਲੱਤਾਂ ਲਮਕਾ ਕੇ ਬਹਿ ਗਿਆ। ਦਾਬਾ ਪਾਉਂਣ ਲਈ ਪਤਾ ਨਹੀਂ ਫੇਰ ਕੀ ਕੁਛ ਬੋਲੀ ਈ ਗਿਆ।

ਮੂਰਤੀ ਥਾਂਏ ਡਰ ਨਾਲ਼ ਛਾਪਲ ਕੇ ਸ਼ੈ ਹੋ ਗਈ ਤੇ ਚੁੰਨੀ ਦੀ ਬੁੱਕਲ ਵਿਚ ਡਰ ਨਾਲ਼ ਹਿਲਦੇ ਬੁੱਲ੍ਹ ਲਕੋ ਕੇ ਪਤਾ ਨਹੀਂ ਚਿੱਤ ਵਿੱਚ ਕੀ ਆਖੀ ਗਈ। ਅੰਗਰੇਜ਼ ਨੇ ਮੰਜੇ ਦੀ ਬਾਹੀ ਤੋਂ ਸਿਰ ਉੱਚਾ ਕਰਕੇ ਕੱਣਖੀ ਜਿਹੀ ਨਿਗ੍ਹਾ ਨਾਲ਼ ਉਹਦੇ ਵੱਲ ਨਿਰਖ ਕਰਨ ਦੇ ਢੰਗ ਨਾਲ਼ ਵੇਖਿਆ, ਮਾਰੇ ਹੋਏ ਦਾਬੇ ਦਾ ਕਿੰਨਾ ਕੁ ਅਸਰ ਹੋਇਆ। ਮੂਰਤੀ ਦੀ ਆਦਤ ਸੀ, ਡਰਦੀ ਹੋਈ ਵੀ ਦਿਲ ਦੀ ਭੜ੍ਹਾਸ ਮੂੰਹ ਤੇ ਕੱਢ ਦਿੰਦੀ। ਪਿੱਠ ਪਿੱਛੇ 'ਕਿੱਚ-ਕਿੱਚ' ਕਰਨ ਦੀ ਵਜਾ ਨਹੀਂ ਸੀ। ਜਦੋਂ ਉਹ ਫੇਰ ਬਾਂਹ ਦਾ ਸਿਰਹਾਣਾ ਲਾ ਕੇ ਪਾਸਾ ਲੈ ਕੇ ਮੰਜੇ ਤੇ ਲੇਟ ਗਿਆ ਤਾਂ ਮੂਰਤੀ ਦੇ ਬੋਲ ਨੇ ਸਾਹ ਭਰਿਆ, 'ਚਾਰੇ ਚਾਕੇ

ਮੇਰੇ ਤੇ ਧੌਂਸ ਜਮਾਈ ਜਾਇਆ ਕਰ, ਓਹਦੇ ਮੂਹਰੇ ਨੀ ਕੁਸਕਦਾ, ਖੌਰੇ ਕਾਸ ਚੀਜ਼ ਦੀ ਕਾਣ੍ਹ ਮੰਨਦੈਂ....'

'ਟਿੱਕ ਜਾ ਟਿੱਕ, ਜਕ ਕਰਲੈ' ਅੰਗਰੇਜ਼ ਨੇ ਉਂਵੇਂ ਹੀ ਮੰਜੇ ਤੇ ਪਾਸਾ ਲਏ ਬਿਨਾਂ ਈ ਜ਼ੋਰ ਨਾਲ਼ ਦਬਕਾ ਮਾਰਿਆ।

'ਖੱਸੀ ਬੰਦੇ ਤੀਵੀਂ ਨੂੰ ਕੁੱਟਣ ਜੋਗੇ ਈ ਹੁੰਦੇ ਐ' ਅੰਗਰੇਜ਼ ਨੇ ਏਹ ਸੁਣਕੇ ਸਾਰੀ ਗੱਲ ਆਪ ਮੂੰਹ ਵਿੱਚ ਚਿਤਾਰੀ ਤੇ ਫਿਰ ਆਪਣੇ ਪੈਰਾਂ ਕੋਲ ਪਈ ਜੁੱਤੀ ਚਾਕੇ ਜ਼ੋਰ ਨਾਲ਼ ਚਲਾਂਵੀ ਠੋਕੀ। ਮੁੱਛ ਨੂੰ ਵਟਾ ਚਾੜ੍ਹਨ ਲੱਗ ਪਿਆ।

ਮੂਰਤੀ ਨੇ ਉਸ ਦਿਨ ਤੋਂ ਬਾਦ ਕਦੇ ਵੀ ਬਲੌਰੇ ਦੀ ਜੂਠੀ ਬਾਟੀ ਨਹੀਂ ਸੀ ਮਾਂਜੀ। ਏਹ ਬਾਟੀ ਉਵੇਂ ਦੀ ਉਵੇਂ ਈ ਕੰਧੋਲੀ ਦੇ ਰਖਨੇ ਵਿੱਚ ਟੇਢੀ ਕਰਕੇ ਪਈ ਹੁੰਦੀ। ਜਦੋਂ ਵੀ ਏਸ ਬਾਟੀ ਵੱਲ ਉਹ ਵੇਂਹਦਾ ਤਾਂ ਆਵਦੀ ਗਿੱਚੀ ਨੱਪੀ ਹੋਈ ਲੱਗਦੀ।

ਅੰਗਰੇਜ਼ ਨੇ ਆਣ ਰੱਖਣ ਲਈ ਅੱਜ ਬਲੌਰੇ ਦੀ ਜੂਠੀ ਬਾਟੀ ਸਾਰਿਆਂ ਤੋਂ ਅੱਖ ਬਚਾਕੇ ਆਪ ਮਾਂਜੀ। ਜਿੰਦ ਕਸੂਤੀ ਈ ਕੜਿੱਕੇ 'ਚ ਵੜਿੱਕੀ ਹੋਈ ਸੀ। ਨਾ ਹੀ ਬਲੌਰੇ ਨੂੰ ਬਾਟੀ ਮਾਂਜ ਕੇ ਦੇਣ ਲਈ ਆਖਣ ਦੀ ਦਲੇਰੀ ਸੀ ਤੇ ਨਾ ਹੀ ਜੂਠੀ ਬਾਟੀ ਮੂਰਤੀ ਕੋਲ ਲੈ ਕੇ, ਮੱਥੇ ਲੱਗਣ ਦੀ ਜੁਅਰਤ ਪੈਂਦੀ ਸੀ।

ਜੇ ਇਉਂ ਹੀ ਮੂਰਤੀ ਕੋਲ ਬਾਟੀ ਲੈ ਆਉਂਦਾ ਤਾਂ ਘਰ ਵਿੱਚ ਫੇਰ ਕਲੇਸ਼ ਦਾ ਪੰਗਾ ਹੋ ਜਾਂਦਾ। ਮੂਰਤੀ ਨੇ ਕਹਿ ਏ ਦੇਣਾ ਸੀ, 'ਆਹ ਤਕਮਾ ਆਵਦੇ ਕੋਲ ਈ ਰੱਖ ਹਿੱਕ ਤੇ ਲਮਕਾ ਲੈ ਬਾਟੀ....' ਉਹਦੇ ਪੈਰਾਂ ਵਿੱਚ ਚਲਾਵੀਂ ਮਾਰ ਦੇਣੀ ਸੀ।

ਹੁਣ, ਅੰਗਰੇਜ਼ ਨੇ ਮਾਂਜੇ ਹੋਏ ਭਾਂਡੇ ਮੂਰਤੀ ਦੇ ਅੱਗੇ ਚਲਾਂਵੇ ਸੁੱਟ ਦਿੱਤੇ, ਤੇ ਕੂੰਗਰ ਮਾਰ ਕੇ ਬੋਲਿਆ, 'ਆ ਚੱਕ' ਤੇ ਨਾਲ਼ ਈ ਮੁੱਛ ਨੂੰ ਵਟਾ ਚਾੜ੍ਹਿਆ। ਸਾਰੇ ਭਾਂਡੇ ਕੱਚ ਆਗੂੰ ਲਿਸ਼ਕਦੇ ਵੇਖ ਕੇ ਮੂਰਤੀ ਦਾ ਸੀਨਾ ਖੁਸ਼ੀ ਨਾਲ਼ ਸਵਾ-ਗਿੱਠ ਹੋਰ ਚੌੜਾ ਹੋ ਗਿਆ।

ਅੰਦਰ ਰਸੋਈ ਵਿੱਚ ਪਏ ਰਿੜਕਣੇ ਵਿੱਚੋਂ ਠੰਢੀ ਲੱਸੀ ਦਾ ਗਲਾਸ ਭਰਕੇ, ਵਿੱਚ ਮੱਖਣੀ ਦੀ ਚਾਪ ਪਾ ਕੇ, ਉਹਨੂੰ ਲਿਆ ਕੇ ਫੜਾ ਦਿੱਤੀ। ਪਰ ਅੰਗਰੇਜ਼ ਨੂੰ ਲੱਸੀ ਕੌੜੀ ਜੇਹੀ ਲੱਗੀ।

ਅੰਗਰੇਜ਼ ਨੇ ਕੰਧ ਵਿੱਚ ਬਣੇ ਮੋਘਰੇ ਵਿੱਚੋਂ ਤਕਾਲਿਆ, ਟਰਾਲੀ ਕਿੰਨੀ ਕੁ ਰਹਿ ਗਈ ਹੈ ਭਰਨ ਵਾਲੀ। ਜਦੋਂ ਟਰਾਲੀ ਐਨ ਪੂਰੀ ਡੱਟੀ ਗਈ ਤਾਂ ਉਹਨਾਂ ਨੇ ਪੀਨਾਂ ਤਾਂਈਂ ਕਹੀਆਂ ਨੂੰ ਰੂੜ੍ਹੀ ਦੀ ਕੱਢੀ ਟੀਸੀ ਵਿੱਚ ਗਡੋ ਦਿੱਤਾ। ਰੋਟੀ ਨਾਲ਼ ਲੱਸੀ ਰੱਜ ਕੇ ਪੀਣ ਲ਼ਈ ਬੰਸੀ ਟਾਇਰ ਦੇ ਉਹਲੇ ਬਹਿ ਕੇ ਰਿੰਮ 'ਤੇ ਪਿਸਾਬ ਕਰਨ ਲੱਗ ਪਿਆ।

'ਦਮ ਮਾਰਲੀ ਗੇ ਮਾੜਾ ਜਾ' ਉਹ ਉੱਥੇ ਈ ਵਣ ਦੇ ਤਣ ਨਾਲ਼ ਢੋਅ ਲਾ ਕੇ ਲੇਟ ਗਏ। ਪਿੰਡੇ ਨੂੰ ਅਕੜਾ ਕੇ ਅੰਗਾਂ-ਪੈਰਾਂ ਦੀ ਕੜਿੱਲ ਭੰਨੀ। ਅਜੇ ਦੋ ਸਾਹ ਵੀ ਨਹੀਂ ਸੀ ਲੈ ਕੇ ਛੱਡੇ, ਅੰਗਰੇਜ਼ ਨੇ ਰੋਟੀ ਖਾਣ ਲਈ ਬੋਲ ਮਾਰ ਲਿਆ। ਆਪਣੇ ਲੀੜ੍ਹੇ ਝਾੜਕੇ, ਟੋਕਰੇ ਹੱਥ ਵਿੱਚ ਫੜਕੇ ਉਹ ਤੁਰ ਪਏ।



ਖੇਤ ਤਾਂ ਸਿਰਫ਼ ਰੂੜ੍ਹੀ ਲਾਹੁਣ ਦੇ ਲਈ ਕਹੀਆਂ ਦੀ ਹੀ ਲੋੜ ਸੀ।

ਟਰੈਕਟਰ ਦੀ ਛੱਤਰੀ ਨਾਲ਼ ਬੱਧੇ ਆਪਣੇ ਸਾਫੇ ਨੂੰ ਖੋਲਦਾ ਹੋਇਆ, ਜੂਪ ਐਂਵੇ ਈ ਬੋਲ ਪਿਆ, 'ਭਲਾਂ ਦੀ ਹਾ ਟਰੈਟ ਕੈ ਬੰਦਿਆਂ ਬਰੋਬਰ ਹੋਊਗਾ ਬਈ'

ਬਲੌਰੇ ਨੇ ਝੱਗਾ ਲਾਹ ਕੇ ਜ਼ੋਰ ਨਾਲ਼ ਝਾੜਿਆ। ਮੁੜਕੇ ਨਾਲ਼ ਨੁੱਚੜ ਰਹੀ ਢੂਹੀ ਨੂੰ ਮੂਕੇ ਨਾਲ਼ ਪੂੰਜ ਕੇ ਫੇਰ ਝੱਗਾ ਪਾ ਲਿਆ। ਸੱਜੀ ਅੱਖ ਮੀਚ ਕੇ ਤਲੀ ਨਾਲ਼ ਮਲਦਾ ਹੋਇਆ, ਗੱਲ ਦਾ ਜੱਬ ਮਕੌਣ ਦੀ ਨੀਅਤ ਨਾਲ਼ ਮੋੜ੍ਹ ਦਿੱਤਾ, 'ਵੇਖੋ ਵੇਖ ਆ, ਆਲਸੀ ਬੰਦਿਆਂ ਦੇ ਤਾਂ ਭਲਾਂ ਦੀ ਸੌ ਰੱਖਲਾ, ਜੇਰੇ ਆਲ਼ੇ ਵੀਹ ਬੰਦਿਆਂ ਦੀ ਝਾਲ਼ ਨੀ ਝੱਲਦਾ'

'ਹਾ ਹੋ ਜੇੜ੍ਹੀ ਚੀਜ਼ ਬੰਦੇ ਨੇ ਆਪ ਘੜੀ ਹੋਏ ਓ ਬੰਦੇ ਤੋਂ ਵੱਡੀ ਨੀ ਹੋ ਸਕਦੀ' ਹੌਦ ਤੇ ਆ ਕੇ ਟੂਟੀ ਛੱਡ ਕੇ ਉਹ ਕੁਚੈਲੇ ਹੱਥ ਧੋਣ ਲੱਗ ਪਏ ਤਾਂ ਜੂਪ ਨੇ ਵੀ ਟੋਕਾ ਹੀ ਵਾਹ ਦਿੱਤਾ, 'ਵੇਖ ਲੈ ਬਲੌਰ ਸਿਆਂ ਰੰਗ ਲੀਲੀ ਛੱਤਰੀ ਆਲੇ ਦੇ, ਹੈਵਜਾ ਟਰੈਟ ਤੇਰੇ ਥੱਲੇ ਵੀ ਹੋਣਾ ਸੀਗਾ ਜੇ ਥੋਡੇ ਬੁੜ੍ਹੇ ਨੇ ਪੈਲ਼ੀ ਨਾ....'

ਬਲੌਰਾ ਏਹ ਸੁਣਕੇ ਆਠਰ ਗਿਆ।

'ਜੇ ਵੇਚੀ ਵੀ ਹੁੰਦੀ ਫੇਰ ਵੀ ਕੁਸ਼ ਹੱਥ-ਪੱਲੇ ਪੈਂਦਾ, ਐਮੇਂ ਭੰਗ-ਭਾਣੇ ਈ ਸੋਰਤੀ' ਬੰਸੀ ਨੇ ਮੂੰਹ ਵਿਚ ਉਂਗਲ ਫੇਰ ਕੇ ਕੋਲ਼ ਬੈਠੀ ਚਿੜੀ ਤੇ ਪਾਣੀ ਦੀ ਕੁਰਲ਼ੀ ਕਰ ਦਿੱਤੀ ਤੇ ਸਾਫ਼ੇ ਨਾਲ਼ ਹੱਥ ਪੂੰਜਣ ਲੱਗ ਪਿਆ, 'ਗੇਜ ਆਨ੍ਹੂੰ ਐਨੇ ਵੀ ਛੱਤਕੇ ਕੋਠੀ ਤੇ ਨਜ਼ਰ ਵੱਟੂ ਲਾ ਦੇਣਾ ਸੀਗਾ'

ਟੂਟੀ ਦੀ ਧਾਰ ਹੇਠਾਂ ਹੱਥਾਂ ਦੀਆਂ ਰੇਖਾਵਾਂ ਨੂੰ ਵੇਖਿਆ ਤੇ ਫੇਰ ਝਾਂਵੇਂ ਦੀ ਫਾਕੜ ਚੱਕ ਕੇ, ਖੁਰਚ-ਖੁਰਚ ਕੇ ਸਾਫ਼ ਕਰਨ ਲੱਗ ਪਿਆ। ਤਲ਼ੀਆਂ ਤੇ ਝਰੀਟਾਂ ਪੈ ਗਈਆਂ। ਹੱਥ ਧੋਂਦੇ ਦਾ ਸਾਹ ਚੜ੍ਹ ਗਿਆ।

ਰੇਖਾਂਵਾਂ 'ਚ ਕੋਈ ਚਿਹਰਾ ਵਿਖਾਈ ਦਿੱਤਾ, ਜੀਹਦੇ ਤੇ ਥੁੱਕ ਕੇ, ਉਹ ਹੌਲ਼ਾ ਫੁੱਲ ਹੋ ਗਿਆ। ਰੋਟੀ ਖਾਣ ਲਈ ਉਹ ਬਲਦ ਗੱਡੀ ਦੇ ਜੋਤੇ ਤੇ ਬਹਿ ਗਿਆ, ਜੇਬ ਵਿੱਚੋਂ ਗਲਾਸ ਕੱਢ ਕੇ ਭੁੰਜੇ ਰੱਖ ਲਿਆ, ਮੂਹਰੇ ਕਰਕੇ।

* * *

# ਕੜਚੋਲ਼ੜ

ਬਲੌਰੇ ਦੇ ਹੱਡਾਂ ਵਿੱਚ ਕੋਈ ਅੱਗ ਸੁੱਤੀ ਪਈ ਹੁੰਦੀ। ਕੰਮ ਨੂੰ ਜਦੋਂ ਹੰਬਲਾ ਮਾਰ ਕੇ ਜੁੱਟ ਪੈਂਦਾ ਤਾਂ ਕਿੰਨੇ ਹੀ ਬੰਦਿਆਂ ਦਾ ਜ਼ੋਰ ਆ ਜਾਂਦਾ। ਉਹ ਤਿੰਨ ਕਿੱਲੇ ਲੰਬੀ ਆੜ ਦਾ ਪਰਾ, ਕੋਢੀ ਢੂਹੀ ਇੱਕੋ ਈ ਝੁੱਟੀ ਨਾਲ਼ ਸੰਵਾਰ ਦਿੰਦਾ। ਇਉਂ ਨਿੱਠ ਕੇ ਕੰਮ ਕਰਨ ਦੀ ਧੁੰਮ ਖੇਤਾਂ ਵਿੱਚ ਪੈ ਗਈ।

'ਮੈਂ ਤਾਂ ਪਟਾਸ 'ਚ ਪਾ ਕੇ ਬੰਦਾ ਚਲਾ-ਦੂੰ, ਆਹ ਕੰਮ ਕੀਐ ਮੇਰੇ ਮੂਹਰੇ' ਇੰਨਾ ਆਖ ਕੇ ਉਹ ਕੰਮ ਨੂੰ ਧਨੇਸੜੀ ਲੈ ਕੇ ਚੁੰਬੜ ਜਾਂਦਾ।

ਉਹਨੂੰ ਕਿੰਨੇ ਈ ਵਰ੍ਹੇ ਹੋ ਗਏ, ਕਦੇ ਵੀ ਕਾਮਾ ਨਹੀਂ ਸੀ ਪਾਇਆ। ਵੀੜੀ ਕਰ-ਕਰ ਕੇ ਆਪਣਾ ਕੰਮ ਨੇਪਰੇ ਚਾੜ੍ਹ ਲਿਆ।

ਪਰ ਜਦ ਏਸ ਵਾਰ ਆੜ੍ਹਤ ਤੇ ਜਾ ਕੇ ਕਣਕ ਸੁੱਟ ਕੇ, ਹਾੜ੍ਹੀ ਦਾ ਹਿਸਾਬ ਕਰਿਆ ਤਾਂ ਸਾਰੀ ਵੱਟਤ ਲੈਣ-ਦੇਣ ਵਿੱਚ ਈ ਕੱਟ-ਕੱਟਾ ਗਈ। ਉਹ ਨੂੰ ਜਾਪਿਆ, ਵਹੀ ਵਾਲ਼ੇ ਪਹਾੜੇ ਉਹਦੇ ਵੱਸ ਦੇ ਨਹੀਂ ਰਹੇ। ਦੇਣ ਵਾਰੀ ਦੋ ਦੂਣੀ ਪੰਜ ਹੋ ਜਾਂਦੇ ਨੇ ਲੈਣ ਵਾਰੀ ਦੋ ਦੂਣੀ ਇੱਕ, ਭਲਾਂ ਦੀ ਕਣਕ ਚਾਰ ਕਿਲਿਆਂ ਦੀ ਸੀ, ਪਰ ਢੇਰੀ ਦੀ ਟੀਸੀ ਉਹਨੇ ਮੰਡੀ ਵਿੱਚ ਬਚਨ ਨਾਲ਼ੋਂ ਉੱਚੀ ਕੱਢ ਲਈ। ਉਤੇ ਮੰਜਾ ਡਾਹ ਕੇ, ਠਾਠ ਬੰਨਕੇ ਕੰਨ ਪਰਨੇ ਪਿਆ ਰਹਿੰਦਾ।

ਸਾਰੀ ਰੜਕ ਅੰਤ ਵਿੱਚ ਵਹੀਆਂ ਦੇ ਪੀਲ਼ੇ ਵਰਕਿਆਂ ਵਿੱਚ ਖੇਹ ਹੋ ਗਈ। ਸਿਰ ਦੇ ਸਾਫ਼ੇ ਨੂੰ ਹੱਥ ਵਿੱਚ ਫੜਕੇ ਵਟ ਚਾੜ੍ਹਦਾ ਹੋਇਆ, ਉਹ ਘਰ ਆ ਕੇ ਸਵਾਤ ਵਿੱਚ ਰਾਤ ਦਾ ਭੁੱਖਾ-ਭਾਣਾ ਪੈ ਗਿਆ। ਖੁੰਜ ਵਿੱਚ ਪਏ ਕੁੱਜੇ ਵੱਲ ਝਾਕੀ ਗਿਆ, ਜੀਹਦੇ ਤੇ ਉਹਨੇ ਪੱਕੇ ਪੋਚੇ ਤੇ ਪਾਂਡੋਂ ਮਿੱਟੀ ਨਾਲ਼ ਅੱਖਾਂ, ਬੁੱਲ, ਨੱਕ ਮੂੰਹ ਬਣਾਇਆ ਹੋਇਆ ਸੀ। ਆਪਣੇ ਸਿਰ ਦੀ ਮੂੰਗਿਆ ਪੱਗ ਲਾਹ ਕੇ ਉੱਤੇ ਰੱਖ ਦਿੱਤੀ।

ਉਹਦੇ ਜਾਣ ਲੱਗਿਆਂ ਕੁੱਜੇ ਨਾਲ਼ ਵਾਅਦਾ ਕਰਿਆ ਸੀ, 'ਲੈ ਬੀ ਐਕਤੀਂ ਤੈਨੂੰ ਨਮਾਂ ਰੋਗਨ ਕਰਾ ਦੇਣਾ, ਵੇਂਹਦਾ ਚੱਲੀ ਪੂਰੀ ਟਸਕਣ ਕੱਢਦੂੰ'

ਨਸੀਬੋ ਸੋਟੀ ਦੇ ਸਹਾਰੇ ਨਾਲ਼ ਧਰਤੀ ਨੂੰ ਠੋਕਰ ਕੇ ਕਾਹਲ਼ੀ ਨਾਲ਼ ਤੁਰਦੀ ਹੋਈ, ਗੁੜ ਦੀ ਚਾਹ ਦੀ ਗੜਵੀ ਭਰਕੇ, ਉਹਦੇ ਕੋਲ ਅੰਦਰ ਆ ਗਈ। ਪਾਵੇ ਨੂੰ ਹੱਥ ਪਾ ਕੇ ਸੋਟੀ ਭੁੰਜੇ ਰੱਖ ਦਿੱਤੀ।

'ਲੈ ਮਾਂ ਸੱਦਕੇ ਵੀਰ, ਮੇਰਾ ਪੁੱਤਰ ਥੱਕਿਆ ਵਿਐ' ਮੰਜੇ ਕੋਲ ਦੌਣ ਵਾਲੇ ਪਾਸੇ ਕਰਕੇ ਪੀੜੀ ਡਾਹ ਕੇ ਬਹਿ ਗਈ ਤੇ ਉਹਦੀ ਖੱਬੀ ਲੱਤ ਦੀ ਪਿੰਜਣੀ ਮੰਡਣ ਲੱਗ ਪਈ, 'ਬਾਲ਼ਾ ਨ੍ਹੇਰ, ਮੇਰੇ ਹੱਥੀਂ ਪਲਿਆ ਹਾਲੇ ਓਦਾ ਗੁੰ ਮੇਰੇ ਨਹੁੰਆਂ 'ਚ ਹੋਊ ਅੜਿਆ ਵਿਐ, ਧਲੂਤਰ ਜਾ ਓਮਾ ਹੱਟੀ ਦੇ ਥੜ੍ਹੇ ਨਾ ਚੜ੍ਹਨ ਦੇਵੇ, ਮੈਂ ਕਿਆ, ਭਾਈ ਆਥਣੇ



ਤੇਰਾ ਰਾਈ-ਰਾਈ ਦਾ ਸਾਵ ਨੱਕੀ ਕਰ ਦੇਣਾ, ਫੇ ਕਤੇ ਜਾ ਕੇ ਗੋਗਲੇ ਜੇ ਨੇ ਖੰਡ ਦਾ ਫੱਕਾ ਹਦਾਰ ਦਿੱਤਾ' ਫੇਰ ਦੂਜੀ ਲੱਤ ਦੀ ਪਿੰਜਣੀ ਮੰਡਣ ਲੱਗ ਪਈ।

ਬਲੌਰੇ ਨੇ ਹੁੱਜਕਾ ਮਾਰਕੇ ਆਪਣੀ ਲੱਤ ਇੱਕਠੀ ਕਰਕੇ, ਪਰ੍ਹੇ ਕਰ ਲਈ। ਮੱਥੇ ਤੋਂ ਮੁੜ੍ਹਕੇ ਦੀ ਬੂੰਦ, ਸੇਲ੍ਹੀ ਕੋਲੋਂ ਚਿਉਂਕੇ ਮੰਜੇ ਦੀ ਬਾਹੀ ਤੇ ਡਿੱਗ ਪਈ। ਮੁੱਠੀ ਉਹਨੇ ਏਨੇ ਜ਼ੋਰ ਨਾਲ਼ ਘੁੱਟ ਕੇ ਮੀਚੀ, ਅੰਗੂਠੇ ਦਾ ਕੜਾਕਾ ਨਿਕਲ ਗਿਆ। ਮੁੜ੍ਹਕੇ ਦੀ ਬੂੰਦ ਬਾਹੀ ਵਿੱਚ ਪਈ ਤਰੇੜ ਵਿੱਚ ਈ ਸਿੱਧੀ ਡਿੱਗੀ ਤੇ ਖ਼ਪ ਗਈ। ਨਹੁੰ ਨਾਲ਼ ਏਸ ਤਰੇੜ ਵਿੱਚੋਂ ਕੁਛ ਖੁਰਚ ਕੇ ਲੱਭਣ ਲੱਗ ਪਿਆ।

ਨਸੀਬੋ ਨੇ ਚਾਹ ਤੋਂ ਮਲ਼ਾਈ ਲਾਹ ਕੇ ਬੂਹੇ ਵਿੱਚੋਂ ਦੀ ਬਾਹਰ ਵਿਹੜੇ ਵਿੱਚ ਸੁੱਟ ਦਿੱਤੀ। ਉਹਨੂੰ ਘਾਣੀ ਕੁੱਛ ਲੋਟ ਨਾ ਲੱਗੀ ਠਰਮੇ ਨਾਲ਼ ਸਾਰੀ ਗੱਲ ਪੜਤਾਲ਼ੀ,' ਕੀ ਹੋਇਆ' ਚੁੰਨੀ ਦੀ ਬੁੱਕਲ 'ਚ ਵਲ਼ੇਟੇ ਕੰਨ ਬਾਹਰ ਕੱਢ ਲਏ। ਤੁੰਗਲ ਹਿੱਲੇ। ਗੱਲ੍ਹਾਂ ਦੀਆਂ ਝੁਰੜੀਆਂ ਹੋਰ ਡੂੰਘੀਆਂ ਹੋ ਗਈਆਂ, ਜਿਨ੍ਹਾਂ ਵਿੱਚ ਸਨਸੇ ਦਾ ਪਾਣੀ ਛੱਲਾਂ ਮਾਰ ਕੇ ਵਗਣ ਲੱਗ ਪਿਆ।

ਪੈਰ ਦੇ ਅੰਗੂਠੇ ਨਾਲ਼ ਮਿੱਟੀ ਨੂੰ ਖੁਰਚ ਕੇ, 'ਆਹੀ ਤਾਂ ਘਾਟੇ ਆ ਹੋਇਆ ਈ ਕੁਛ ਨੀ' ਮੰਜੇ ਦੇ ਸੰਘੇ ਵਿੱਚ ਉਂਗਲ ਅਡਾ ਈ ਤੇ, ਵਟਾ ਚਾੜਕੇ ਰੱਸੀ ਤੋੜ੍ਹ ਦਿੱਤੀ, 'ਓ-ਹੀ ਹੋਇਆ ਜੋ ਹਰਿੱਕ ਆਗੀਂ ਹੁੰਦੈ....' ਸੁੱਬੀ ਭੁੰਜੇ ਲਮਕਣ ਲੱਗ ਪਈ।

ਨਸੀਬੋ ਨੇ ਕੋਰੇ ਕੁੱਜੇ ਵਿੱਚੋਂ ਪਾਣੀ ਦੀ ਕੌਲ਼ੀ ਭਰਕੇ, ਉਹਦੇ ਵੱਲ ਕੀਤੀ। ਪਾਣੀ ਦੀ ਅੱਧੀ ਕੌਲੀ ਪੀ ਕੇ ਪਰ੍ਹੇ ਜੰਗਲੇ ਵਿੱਚ ਦੀ ਚਲਾਂਵੀ ਮਾਰੀ, ਜੋ ਦੀਸਾਂ ਦੇ ਪੈਰਾਂ ਵਿੱਚ ਧੇਹ ਦੇ ਕੇ ਵੱਜੀ। ਕੌਲ਼ੀ ਜੰਗਲੇ ਦੇ ਸਰੀਆਂ ਵਿੱਚੋਂ ਕਿਵੇਂ ਲੰਘ ਗਈ, ਦੀਸਾਂ ਹੈਰਾਨ ਸੀ, ਡਰੀ ਹੋਈ। ਨਵਾਂ ਪਹਿਰਾਂ ਬਣਾਦੇ ਕੁਛ ਬੋਲ ਕੇ ਦੱਸਣ ਦੀ ਬਜਾਏ ਬਲ਼ੌਰੇ ਨੇ ਝੱਗੇ ਦੀ ਜੇਬ ਪੁੱਠੀ ਕਰਕੇ ਵਿੱਖਾ ਦਿੱਤੀ। 'ਪਤਾ ਨੀ ਸਵ ਕੁਝ ਕੇੜੀ ਖੁੱਡ 'ਚ ਸੁਰ ਜਾਂਦੈ, ਹਾ ਬਰਕੈਣ ਅਰਗੀ ਕੁੜੀ ਵੀ ਕੱਲ੍ਹ ਨੂੰ ਕਿਹੇ ਦੇ ਮੱਥੇ ਡੰਮਣੀ ਪੈਣੀ ਐਂ, ਕਿਥੋਂ ਔਣਗੇ ਐਦੇ ਲੀ ਨੇਕੜੂ, ਢਾਂਵੇਂ' ਅੱਜ ਉਹ ਦੀ ਇੰਚ-ਇੰਚ ਪਿੰਡੇ ਦੀ ਮਿੱਟੀ ਕੁੱਚਲੀ ਗਈ। ਥੋੜ੍ਹਾ ਜਿਹਾ ਹੋਰ ਰਾਖ਼ ਹੋ ਗਿਆ। ਮੁੜਕਾ ਔਂਣ ਕਰਕੇ ਜੁੱਤੀ ਵਿੱਚ ਚਰਗਲ਼ ਪੈ ਗਿਆ।

ਪੈਰਾਂ ਭਾਰ ਈ ਪੀੜ੍ਹੀ ਤੇ ਬੈਠੀ-ਬੈਠੀ ਨੇ, ਪੀੜ੍ਹੀ ਧੂਹ ਕੇ ਗਿੱਠ ਕੁ ਹੋਰ ਅੱਗੇ ਕਰੀ ਤੇ ਉਹਦੇ ਗੋਡੇ 'ਤੇ ਹੱਥ ਧਰਕੇ ਹੱਲਾ-ਸ਼ੇਰੀ ਵਿੱਚ ਬੋਲੀ, 'ਜੇਰਾ ਰੱਖ ਸਾਊ, ਰੱਬ ਕਿਤੇ ਤੇ ਸਾਡਾ ਵੀ ਹੋਊ ਨਾ, ਸਵ ਰੋਣੇ ਧੋਤੇ ਜਾਣੇ ਆ, ਅਏਂ ਰੋਇਆਂ ਕੇੜਾ ਢਾਡਾ ਰਿੱਜਦੈ' ਅੱਖਾਂ ਪੂੰਜਣ ਲਈ ਚੁੰਨੀ ਦਾ ਲੜ ਅੱਗੇ ਕੀਤਾ। ਜਦ ਬਲੌਰੇ ਨੇ ਲੜ ਨਾ ਫੜਿਆ, ਕੌੜ ਕੇ ਵੇਖਿਆ ਤਾਂ ਆਪਣੇ ਮੱਥੇ ਦਾ ਮੁੜਕਾ ਪੂੰਜਿਆ।

ਦੀਸਾਂ ਨੇ ਹੱਥ ਵਿੱਚ ਫੜ੍ਹੀ ਰੋਟੀ ਵਾਲੀ ਥਾਲ਼ੀ, ਵਿਹੜੇ ਵਿੱਚ ਭੁੰਜੇ ਰੱਖ ਦਿੱਤੀ। ਫੰਡਰ ਕੁੱਤੀ ਆ ਕੇ ਦਾਲ਼ ਨੂੰ ਲੱਕਣ ਲੱਗ ਪਈ। ਸਵਾਤ ਦੀ ਚੁਗਾਠ ਨਾਲ਼ ਮੋਢੇ ਦੀ ਢੋਅ ਲਾ ਕੇ, ਟੇਢੀ ਲੋਟ ਤਖ਼ਤੇ ਨਾਲ਼ ਈ ਡੁੰਨ ਵੱਟਾ ਬਣਕੇ ਪੈਰਾਂ ਭਾਰ ਬਹਿ ਗਈ ਤੇ ਕੁਸਕੀ, 'ਜੇਰਾ ਕਰਕੇ ਈ ਤੇ ਐਨਾ ਪਾਵਿਆਂ ਨੂੰ ਅੱਪੜੇਂ ਆਂ ਬੀਜੀ'

ਨਸੀਬੋ ਨੇ ਜਕ-ਦਿਨੇ ਧੌਣ ਨੂੰ ਭਵਾਂ ਕੇ ਰੋਅਬ ਪਾਇਆ, ਬਿਨ੍ਹਾਂ ਦੰਦਾਂ ਤੋਂ ਵੱਟੀ

ਕਚੀਚੀ ਨਾਲ਼ ਮਾਸ ਗੱਲ੍ਹਾਂ ਦਾ ਵਿੱਚ ਨੂੰ ਧਸ ਗਿਆ। ਅੱਖਾਂ ਦੇ ਕੋਲ ਦੀਆਂ ਝੁਰੜੀਆਂ ਕੰਬੀਆਂ। ਤਾਲੂਏ ਨਾਲ਼ ਜੰਮੀ ਜੀਭ ਖਗੂੰਰਾ ਮਾਰ ਕੇ ਥੁੱਕ ਨਾਲ਼ ਗਿੱਲੀ ਕੀਤੀ ਤੇ ਬੋਲੀ, 'ਨੀ ਤੂੰ ਮਰਿਆ ਭਾਲਦੀ ਐਂ, ਲੁਤਰੋ ਨੂੰ ਜਕ 'ਚ ਨੀ ਰੱਖੀ ਦਾ' ਫੇਰ ਬਲੌਰੇ ਵੱਲ ਅਹੁਲ਼ੀ, 'ਸਾਊ ਦਾਤਾ ਸਭ ਕੁਛ ਵੇਖੀ-ਝਾਕੀ ਜਾਂਦੈਂ' ਚਾਹ ਦੀ ਬਾਟੀ ਚੱਕ ਕੇ ਉਹਦੇ ਅੱਗੇ ਕਰੀ, 'ਲੈ ਫੜ'

ਬਲੌਰੇ ਨੇ ਖੱਬੇ ਹੱਥ ਦੇ ਮੁਰਚੇ ਨੂੰ ਦੋਵਾਂ ਲੱਤਾਂ ਦੇ ਸੰਨ੍ਹ ਵਿੱਚ ਏਨੀ ਜ਼ੋਰ ਨਾਲ਼ ਦਾਬ ਦੇ ਕੇ ਘੁੱਟਿਆ, ਖ਼ੂਨ ਦਾ ਵਹਾ ਖੜੋਨ ਕਰਕੇ ਉਂਗਲਾਂ ਸੁੰਨ ਹੋ ਗਈਆਂ। ਬਾਟੀ ਵਿੱਚ ਆਪਣਾ ਮੂੰਹ ਵੇਖਕੇ ਚੇਹ ਚੜ੍ਹ ਗਈ।

'ਐਸ ਗੱਲ ਦੇ ਈ ਵੈਣ ਪਿੱਟੀ ਜਾਨੇ ਐਂ ਦਾਤਾ ਵੀ ਵੇਖੀ ਝਾਕੀ ਜਾਂਦੈ ਬੀਜੀ, ਕਰਦਾ-ਕਰੌਂਦਾ ਕੱਖ ਨੀ, ਆਂਪਾਂ ਨੂੰ ਕੀ ਭਾਅ ਰੱਬ ਦਾ' ਨਹੁੰਆਂ ਨਾਲ਼ ਘਰੂੰਢ ਭਰਕੇ ਦੀਸਾਂ ਮਿੱਟੀ ਨੂੰ ਝਰੀਟ ਰਹੀ ਸੀ। ਵੱਡੀ ਉਂਗਲ ਦੇ ਪੋਟੇ ਵਿੱਚੋਂ ਨਹੁੰ ਉੱਚੜ ਜਾਣ ਕਰਕੇ ਲਹੂ ਸਿੰਮ ਪਿਆ।

ਨਸੀਬੋ ਨੇ ਕਚਿਆਣ ਮੰਨਕੇ, ਸੋਟੀ ਨੂੰ ਧਰਤੀ ਤੇ ਦੋ-ਵਾਰ ਮਾਰ ਕੇ, ਤੀਜੀ ਵਾਰ ਤਖ਼ਤੇ ਤੇ ਮਾਰਿਆ, 'ਭਾਜਾ ਹਈਥੋਂ, ਸਾੜ-ਸੱਤੀ ਜੇਈ, ਢਿੱਡੋਂ ਜੰਮ ਕੇ ਜਾਨ ਦੀ ਵੈਰੀ ਬਣੀਏ, ਉਠ' ਉਹਨਾਂ ਚਿਰ ਉਹਦੇ ਵੱਲ ਸੋਟੀ ਕਰਕੇ ਝਾਕੀ ਈ ਜਿਨ੍ਹਾਂ ਚਿਰ ਦੀਸਾਂ ਉਠਕੇ ਚਲੀ ਨਹੀਂ ਗਈ।

ਬਲੌਰੇ ਦੀਆਂ ਰਗਾਂ ਵਿੱਚ ਕਿੰਨਾਂ ਰੋਣਾ ਅੜਿਆ ਪਿਆ ਸੀ, 'ਕਦੇ-ਕਦੇ ਤੇ ਭੈਅ ਔਣ ਲੱਗ ਪੈਂਦਾ ਰੱਬ ਦੇਹ 'ਚੋਂ ਜਾਨ ਕੱਢਣੀ ਈ ਨਾਂ ਭੁੱਲ-ਜੇ, ਜੇ ਆਂਪਾਂ ਨੂੰ ਮਾਰਨਾ ਈ ਭੁੱਲ ਗਿਆ ਨਾ, ਐਸ ਜੂਨ 'ਚ ਪਿੰਜਦੇ ਰਵਾਂਗੇ' ਦੋਵਾਂ ਹਥੇਲੀਆਂ ਨੂੰ ਜ਼ੋਰ ਨਾਲ਼ ਆਪਸ ਵਿੱਚ ਰਗੜ ਕੇ ਘਸਾਇਆ। ਮੈਲ਼ ਦੀਆਂ ਕਿੰਨੀਆਂ ਹੀ ਵੱਤੀਆਂ ਲੱਥ ਗਈਆਂ।

ਤਖ਼ਤਾ ਹਵਾ ਦੇ ਬੁੱਲੇ ਨਾਲ਼ ਝੁੱਲਿਆ। ਚੀਲ਼ ਦੀ ਚੂਲ਼ 'ਚੂੰ....' ਕਰਕੇ ਚੂਕੀ। ਨਸੀਬੋ ਦੇ ਕਾਲਜੇ ਖ਼ੋਹ ਪਈ ਕੋਈ ਉੱਤੇ ਆ ਗਿਆ, ਪਰ ਨਹੀਂ। ਹਵਾ ਨਾਲ਼ ਚੁੰਨੀ ਲੱਥ ਕੇ ਸਿਰ ਤੋਂ ਬਾਹਵਾਂ ਵਿੱਚ ਆ ਪਈ। ਜੀਹਦਾ ਪੱਲਾ ਅੱਡ ਲਿਆ, ਜੀਹਦੇ ਵਿੱਚ ਦੋ ਮੋਰੀਆਂ ਸੀ ਟਿੱਡੀਆਂ ਦੀਆਂ ਟੁੱਕ ਕੇ ਕਰੀਆਂ ਹੋਈਆਂ, ਅੰਬਰ ਵੱਲ ਝਾਕ ਕੇ ਬੋਲੀ, 'ਡੱਕੇ ਨਾਲੋਂ ਵੀਰ ਖੁੰਗੀ ਨ੍ਹੀ ਭੰਨੀ, ਖ਼ਵਰੇ ਕਾਨੂੰ ਐਵਜੇ ਦਿਨ ਵਖੌਂਦਾ ਵਾਖਰੂ, ਹੇ ਸੱਚਿਆਰਿਆ ਕਾਦੇ ਪਰਤਿਆਵੇ ਲੈਨਾਂ, ਚੱਕ ਲੈ ਸੰਘੀ ਤੋਂ ਗੂਠਾ ਲੈ ਲੈਣ ਦੇ ਸੌਖ ਦਾ ਸਾਹ'

ਫੇਰ ਉਹ ਚੁੰਨੀ ਦੇ ਅੱਡੇ ਪੱਲੇ ਦੀਆਂ ਮੋਰੀਆਂ ਵੱਲੀਂ ਬਿੱਟ-ਬਿਟ ਝਾਕੀ ਗਈ। ਚਿੱਤ 'ਚ ਖੁੜਕੀ, ਖਵਰੇ ਵਾਹਗੁਰੂ ਕੋਈ ਸੁਣਦਾ ਈ ਹੋਵੇ ਤੇ ਸਾਰੀ ਨਿਆਮਤ ਏਨ੍ਹਾਂ ਮੋਰੀਆਂ ਵਿੱਚੋਂ ਦੀ ਸੁਰ ਜਾਂਦੀ ਹੋਵੇ। ਰੱਬ ਸੁਣੇ ਵੀ ਕੀਹਦੀ-ਕੀਹਦੀ, ਸਾਰੇ ਸਰਦੇ-ਵਰ੍ਹਦੇ ਲੋਕਾਂ ਨੇ ਮੰਗਣ ਤੇ ਲੱਕ ਈ ਬੱਧਿਆ। ਕਾਵਾਂ-ਰੌਲ਼ੀ ਪਾਏ ਬੈਠੇ ਆ।

ਉਹਨੇ ਚੁੰਨੀ ਨੂੰ ਰਫੂ ਕਰਨ ਦੀ ਸੋਚੀ।



'ਐਨੇ ਦੁੱਖ ਝੱਲ ਕੇ ਤਾਂ ਰੱਬ ਨੀ ਜਿਉਂ ਸਕਦਾ ਬੇਬੇ ਆਪਾਂ ਪਤਾ ਨੀ ਖਣੀ ਕੇੜੀ ਮਿੱਟ ਦੇ ਬਣੇਆਂ' ਬਲੌਰੇ ਦਾ ਡੁੱਬ ਮਾਰ ਕੇ ਰੋਣ ਨੂੰ ਕਲੇਜਾ ਕਰਦਾ ਸੀ, ਪਰ ਰੋਣਾ ਠੱਲਣ ਦੇ ਲਈ ਹੱਸ ਪਿਆ। ਧੱਕੇ ਨਾਲ਼ ਹੱਸਿਆ 'ਰੱਬ ਆਪਾਂ ਨੂੰ ਰਵਾਕੇ ਤਰਲੇ ਕਢਾ ਕੇ ਰਾਜੀ ਐ, ਪਰ ਹੁਣ ਮੰਵੀਂ ਨੀ ਓਹਦੇ ਚਿਤ ਦੀ ਨੀ ਪੁੱਗਣ ਦੇਣੀ' ਨਸੀਬੋ ਨੇ ਹਾਉਕਾ ਖਿੱਚਿਆ ਤਾਂ ਬਲੌਰੇ ਨੇ ਪੈਰੋਂ ਜੁੱਤੀ ਲਾਹ ਲਈ, 'ਮੈਥੋਂ ਛੋਤ ਨਾ ਲੁਹਾਲੀਂ, ਜੇ ਹੌਕਾ ਲਿਆ ਤਾਂ' ਦੰਦ ਕਰੀਚੇ ਗਏ ਜਦੋਂ ਉਹਨੇ ਹੱਸਣ ਦੀ ਕੋਸ਼ਿਸ਼ ਕਰੀ। ਨਸੀਬੋ ਵੀ ਡਰਦੀ ਮਾਰੀ ਹੱਸੀ 'ਬੇਬੇ ਤੈਂ ਬਲਾਂ ਵੱਡੀ ਗਲ਼ਤੀ ਕਰੀ' ਆਖੀ ਗੱਲ ਦਾ ਆਪ ਈ ਹੁੰਗਾਰਾ ਭਰਨ ਲੱਗਾ, ਸਿਰ ਨੂੰ ਝਟਕ ਕੇ।

ਏਹ ਸੁਣਕੇ ਉਹ ਥਾਂਏ ਛਾਪਲ਼ ਗਈ, 'ਕੇਵਜੀ ਗਲ਼ਤੀ ਹੋ-ਗੀ ਐ ਮੈਥੋਂ' ਮੱਥੇ ਤੇ ਖੱਬੇ ਹੱਥ ਦੀ ਪਲ਼ਾਕੀ ਧਰਕੇ, ਧੌਣ ਨੂੰ ਮੌਰਾਂ ਤੋਂ ਅੱਗੇ ਕੱਢ ਲਿਆ। ਸੱਜਾ ਹੱਥ ਭੁੰਜੇ ਰੱਖ ਕੇ, ਉਹਦੇ ਨੇੜ ਨੂੰ ਹੋ ਕੇ ਮੂੰਹ ਵੱਲ ਗਹੁ ਨਾਲ਼ ਝਾਕਣ ਲੱਗੀ। ਬੁੱਲ ਘੁੱਟੇ ਗਏ।

'ਕਿਤੇ ਜਣਦੇ ਦੀਆਂ ਰਗਾਂ ਮਲਕੇ ਈ ਫੁੜਕਾਇਆ ਹੁੰਦਾ, ਅੱਜ ਨੂੰ ਕੁੱਤਾ-ਬਿੱਲਾ ਬਣਕੇ ਮੌਜ਼ਾਂ ਕਰਦਾ' ਕੰਧੋਲ਼ੀ ਦੀ ਛਾਂਵੇ ਅਗਲੇ ਪੈਰਾਂ ਵਿੱਚ ਰੋਟੀ ਫੜਕੇ ਖਾਈ ਜਾਂਦੀ ਫੰਡਰ-ਕੁੱਤੀ ਵੱਲ ਵੇਖਕੇ ਮੁਸਕਾ ਪਿਆ।

ਏਹ ਸੁਣਦੇ ਸਾਰ ਹੀ ਨਸੀਬੋ ਦੀ ਉਮੀਦ ਦਾ ਹੌਕਾ ਨਿਕਲ ਗਿਆ, ਪਰ ਹੰਝੂ ਇੱਕ ਵੀ ਨਹੀਂ ਆਨੇ ਵਿੱਚੋਂ ਸਿੰਮਣ ਦਿੱਤਾ, 'ਨਾ ਵੇ ਪੁੱਤ ਇਉਂ ਨਾ ਆਖ਼, ਜੀਦੋਂ ਤੇਰਾ ਜਰਮ ਹੋਇਆ ਸੀਗਾ ਐਦ੍ਹੇ ਕੋਲ ਢੱਠੇ ਦੇ ਬੱਲ ਅਰਗੀ ਦਸ ਘੁੰਮਾਂ ਪੈਲ਼ੀ ਸੀਗੀ, ਜੇ ਸਾਰ ਹੁੰਦੀ, ਐਂ ਹੋਣੀਆਂ ਕਾਤੋਂ ਜੰਮਕੇ ਥੋਡਾ ਪਾਪ ਲੈਂਦੀ, ਐਨੇ ਅਡਾਤੇ ਗੁਲਸਰਲ਼ੇ' ਜੋ ਵੀ ਪੈਲੀ ਅਜੈਬ ਨੇ ਵੇਚੀ ਸੀ, ਉਹ ਸਾਰੀ ਬਲੌਰੇ ਦੇ ਜੰਮਣ ਤੋਂ ਬਾਦ ਈ ਵੇਚੀ।

ਬਲੌਰੇ ਨੂੰ ਸਵਾਤ ਵਿੱਚ ਪਈ ਹਰ ਸ਼ੈਅ ਹਵਾ 'ਚ ਉੱਡਦੀ ਨਜ਼ਰ ਆਈ। ਸਿਰ ਨੇ ਇਉਂ ਹੰਦਾਲੀ ਖਾਧੀ, ਜਿਵੇਂ ਕਿਸੇ ਨੇ ਭੰਵਾਲੀ ਦੇ ਕੇ ਛੱਡ ਦਿੱਤਾ ਹੁੰਦਾ। ਹਾਲੇ ਤੀਕ ਸੁਰਤ ਟਿਕਾਣੇ-ਥਾਂ ਨਹੀਂ ਆਈ-'ਜੀਅ ਕਰਦੈ, ਵਹੀਆਂ ਨੂੰ ਲਾਬੂੰ ਲਾ ਕੇ ਆਪ ਨੂੰ ਵਿੱਚੇ ਈ ਫੂਕਲਾਂ.....'

ਨਸੀਬੋ ਉਹਦੇ ਪੈਰ ਫੜਕੇ ਭੁੰਜੇ ਪੱਥਲਾ ਮਾਰ ਕੇ ਬਹਿ ਗਈ, 'ਨਾ ਵੇ ਪੁੱਤ ਤਰਲਾ ਐਨਾਂ ਮਾੜਾ ਨਾ ਕਰੀਂ ਸਾਡਾ, ਆਵਦੀ ਮੌਤ ਨੂੰ ਮੰਵੀਂ ਤੇਰੇ ਆਸਰੇ ਨੇੜ ਨੂੰ ਕਰਦੀ ਆਂ, ਸਾਡੇ ਆਸਤੇ ਈ ਜਿਉਂ-ਲੈ' ਉਹਦੇ ਗੋਡਿਆਂ ਦੀ ਚੱਪਣੀ ਤੇ ਆਪਣਾ ਮੱਥਾ ਦੋ ਵਾਰ ਠੋਕਰਿਆ।

'ਮੰਵੀਂ ਹੁਣ ਚੀਕਰ ਹੋਰਾਂ ਲੀ ਜਿਉਂਨਾ ਆਇਆਂ, ਆਵਦੇ ਲੀ ਤੇ ਕਰਮ ਈ ਨੀ ਲਖਾਏ, ਜਵੇਂ ਵੇਹਲ ਜੀ ਨੀ ਮਿਲੀ' ਜੰਗਲੇ ਵਿੱਚੋਂ ਦੀ ਬਾਹਰ ਅੰਬਰ ਵੱਲ ਝਾਕ ਕੇ ਘੂਰੀ ਵੱਟੀ। ਮੁੱਛ ਤੇ ਹੱਥ ਚਲਾ ਗਿਆ। ਤਾਅ ਦਿੱਤੀ ਤੇ ਥੁੱਕ ਦਿੱਤਾ, 'ਥੂਹ.....'

ਕਿੰਨਾ ਥੁੱਕ-ਝੱਗ ਉਹਦੀ ਦਾੜ੍ਹੀ ਵਿੱਚ ਅੜ੍ਹ ਗਿਆ। ਹਵਾ ਦਾ ਬੁੱਲਾ ਬਾਹਰੋਂ ਅੰਦਰ ਵੱਲ ਨੂੰ ਆ ਰਿਹਾ ਸੀ। ਥੁੱਕ ਦੇ ਛਿੱਟੇ ਨਸੀਬੋ ਦੇ ਹੱਥਾਂ ਤੇ ਵੀ ਛੰਡੇ ਗਏ। ਉਹਨੂੰ ਸੁੱਖ ਦਾ ਸਾਹ ਆ ਗਿਆ। ਹੁਣ ਕੁਛ ਨਹੀਂ ਕਲੋਟਾ ਕਰਦਾ।

ਨਸੀਬੋ ਦੀ ਉਹਦੇ ਗੋਡਿਆਂ ਤੇ ਸਿਰ ਰੱਖਕੇ ਮੰਗੀ ਪੀਰ ਦੀ ਦੁਆ ਪੂਰੀ ਹੋ ਗਈ, 'ਵੇ ਪੀਰਾ ਥੁੱਕਦੇ' ਫੇਰ ਕੁਛ ਚਿਰ ਉੱਥੇ ਈ ਬੈਠੀ ਰਹੀ ਤੇ ਸੋਟੀ ਦੇ ਆਸਰੇ ਧਰਤੀ ਨੂੰ ਟੋਹ-ਟੋਹ ਕੇ ਚੌਂਤਰੇ ਕੋਲ ਦੀਸਾਂ ਵੱਲ ਚਲੀ ਗਈ।

ਪਰ ਸੁਆਤ ਵਿੱਚੋਂ ਜਾਂਦੀ ਹੋਈ ਬੂਹੇ ਦੇ ਕੋਲ ਕਿੰਨਾ ਚਿਰ ਈ ਖੜੀ ਰਹੀ। ਬਲੌਰੇ ਨੇ ਕੁੱਜਾ, ਗੁੱਠ ਵਿੱਚ ਟਾਹਲੀਆਂ ਦੇ ਮੁੱਚਰਾਂ ਨਾਲ਼ ਭਰੀ ਬੋਰੀ ਤੋਂ ਚੱਕ ਕੇ ਆਪਣੇ ਸਿਰਹਾਣੇ ਵਾਲੇ ਪਾਸੇ, ਸੱਜੇ ਪਾਵੇ ਤੇ ਟੰਗ ਲਿਆ।

ਬਲੌਰੇ ਦਾ ਦਿਲ ਕਰਦਾ ਸੀ, ਨਸੀਬੋ ਦੇ ਲ਼ਮਕ ਰਹੇ ਨਾਲੇ ਨਾਲ਼ ਬੱਧੀ ਚਾਬੀ ਖੋਲ੍ਹ ਕੇ ਕੋਠੇ ਤੇ ਸਿੱਟ ਦੇਵੇ। ਪਤਾ ਨਹੀਂ ਐਸੀ ਕੇਹੜੀ ਸ਼ੈਅ ਹੈ ਸੰਦੂਕ 'ਚ ਜਿਨੂੰ ਮੁੱਠੀ-ਜਿੰਦਾ ਲਾਹ ਕੇ ਰੱਖਦੀ ਐ।

ਚੁੰਨੀ ਦੇ ਲੜ੍ਹ ਵਿੱਚ ਆਟੇ ਦਾ ਗੱਫਾ ਬੰਨ੍ਹ ਕੇ ਨਸੀਬੋ ਪੀਰ ਦੀ ਮੜ੍ਹੀ ਵੱਲ ਤੁਰ ਪਈ, 'ਮੰਨੂੰ ਤੇ ਥੋਡਾ ਜੰਮਿਆਂ ਦਾ ਸ਼ਰਾਪ ਲੈ ਕੇ ਈ ਬਹਿ-ਜੂ-ਗਾ'।

* * *

ਚਾਦਰੇ ਦੇ ਲੜ੍ਹ ਇਕੱਠੇ ਕਰਕੇ, ਲੱਤਾਂ ਦੇ ਸੰਨ੍ਹਾਂ ਵਿੱਚ ਦੇ ਕੇ ਮੰਜੇ ਤੇ ਪਿਆ ਬਲੌਰਾ ਛੱਤ ਦੇ ਬਾਲ਼ਿਆਂ ਵੱਲ ਝਾਕੀ ਜਾਂਦਾ ਸੀ। ਜਾਲ਼ੇ ਲੱਗੇ ਸਨ, ਜਿਨ੍ਹਾਂ ਨੂੰ ਸਾਫ਼ ਕਰਨ ਦਾ ਕਦੇ ਉੱਤਾ ਹੀ ਨਹੀਂ ਵਚਾਰਿਆ। ਮੀਹਾਂ ਦੀ ਰੁੱਤ ਨੇੜ ਆਈ ਖੜੀ ਵੇਖਕੇ, ਛੱਤ ਤੇ ਮਿੱਟੀ ਪਾਉਂਣ ਦੀ ਵਿਉਂਤ ਘੜੀ ਗਿਆ। ਕੋਰ-ਮਿੱਟੀ ਮਿਲਦੀ ਵੀ ਬੜੀ ਅਖਿਆਈ ਨਾਲ਼।

ਨਸੀਬੋ ਵੀ ਤਸਲ਼ੇ ਵਿੱਚ ਗਲੋਟੇ ਰੱਖ ਕੇ, ਅਟੇਰਦੀ ਹੋਈ ਸੁਆਤ ਦੇ ਤਖ਼ਤੇ ਨਾਲ਼ ਢੋਅ ਲਾ ਕੇ ਬਹਿ ਗਈ। ਤਸਲੇ ਨੂੰ ਜਾਣਕੇ ਅਟੇਰਨ ਨਾਲ਼ ਖੜਕਾ ਕੇ ਖੱੜਕਾ ਕੀਤਾ, ਪਰ ਬਲੌਰੇ ਦੀ ਸੁਰਤ ਨਹੀਂ ਫੁੱਟੀ। ਉਹ ਵੀ ਛੱਤ ਵੱਲ ਝਾਕੀ, ਲਮਕ ਰਹੇ ਜਾਲਿਆਂ ਨੂੰ ਨਿਹਾਰਦੀ ਹੋਈ ਬੋਲੀ, 'ਬਾਲੇ ਵੀ ਐਨ ਠਾਂਹ ਨੂੰ ਲਿਫ਼ੇ ਔਂਦੇ ਆ, ਮੀਂ ਚ ਪੂਰਾ ਖ਼ੋਰ ਪੈਂਦਾ, ਕਦੇ ਕਿਤੇ ਕੋਈ ਬੱਠਲ਼ ਧਰਦੇ ਆਂ ਕਦੇ ਕਿਤੇ ਥਾਮਾ, ਛੱਤਾਅ ਐਨਾ ਚਿਉਂਦਾ ਭਾਂਡੇ ਮੁੱਕ-ਜਾਂਦੇ ਆ'

ਮੀਂਹਾਂ ਦੀਆਂ ਵਾਛੜਾਂ ਦੇ ਖਾਧੇ ਵਿੰਗ-ਤੜਿਗੇ ਤਖ਼ਤੇ ਦੇ ਫੱਟਾਂ ਵੱਲ ਝਾਕਿਆ। ਜਿਨ੍ਹਾਂ ਵਿੱਚ ਦੋ-ਉਂਗਲ ਭਰ ਦੀਆਂ ਵਿਰਲ਼ਾ ਹੋ ਗਈਆਂ ਸੀ, ਜਿਹਨਾਂ ਨੂੰ ਉਹਨੇ ਕਈ ਥਾਂਵਾਂ ਤੋਂ ਚੀਪਟਾਂ ਲਾ ਕੇ ਬੰਦ ਕਰਿਆ ਸੀ। 'ਹੂੰ ਹੇ ਤਾਂ ਹੈ ਈ, ਪਰ ਜੇਵਜੇ ਬੰਦਿਆਂ ਦੇ ਸੁਭਾਅ ਕੱਬੇ ਹੋਗੇ ਓਵਜੀ ਧਰਤੀ ਦੀ ਮਿੱਟ ਹੋ-ਗੀ, ਨਿਰਾ ਸ਼ੋਰਾ ਰਹਿ ਗਿਐ, ਕੋਰ ਮਿੱਟੀ ਤੇ ਥਿਆਉਂਦੀ ਨੀ, ਦੂਈ ਮਿੱਟੀ ਤੇ ਕਾਨਿਆਂ ਦਾ ਨਾਸ਼ ਮਾਰਜੂ, ਸ਼ੋਰਾ ਖਾਜੂ ਸਵ ਬਾਲਿਆਂ ਨੂੰ, ਹੂੰ....!'

ਨਸੀਬੋ ਨੇ ਨਾਲ਼ ਈ ਪੈਂਤਰਾ ਬਦਲ ਲਿਆ, 'ਐਂ ਨੀ ਬੱਲੋਂ ਪੈਣੀ ਵੀਰ, ਕਰਮਾਂ ਨੂੰ ਦੇ ਗੇੜ ਨੂੰ ਐਂ ਪੁੱਠ ਘਕੌਣਾ ਪੈਣਾ' ਉਹਦੇ ਮੂਹਰੇਂ ਮੁੱਠੀ ਮੀਚ ਕੇ ਇਉਂ ਹਲਾਈ ਜਿਵੇਂ ਚੱਕੀ ਦੀ ਹੱਥੀ ਗੇੜੀ ਹੁੰਦੀ ਐ, 'ਕਿਹੇ ਨੂੰ ਭਲੱਚੇ 'ਚ ਲੈ ਕੇ ਗੇੜ ਬਣਾ, ਵਾਹੀ ਬੀਜਾਈ



ਵੇਲੇ ਹੋ-ਦੇ ਸੰਦ ਸਹੇੜੇ ਨਾਲ਼ ਡੰਗੂ ਮਾਰ ਲਿਆ, ਖੌਰੇ ਚਾਰ ਛਿਲੜ੍ਹ ਜੇਵ 'ਚ ਡੁੱਕੇ ਜਾਣ'

ਉਹਨੇ ਚੰਗੇ ਦਿਨਾਂ ਲਈ ਆਸ ਬਣਾ ਦੀ, ਪਰ ਉਹ ਵੀ ਖੁਆਬਾਂ ਲਈ ਸੂਲੀ ਦੀ ਛਾਲ ਬਣ ਗਈ। ਤਸਲ਼ੇ ਵਿੱਚੋਂ ਬੁੜਕ ਕੇ ਬਾਹਰ ਨਿਕਲ਼ੇ ਗਲੋਟੇ ਨੂੰ ਚੁੱਕ ਕੇ ਫੇਰ ਵਿੱਚ ਧਰ ਲਿਆ। ਮਿੱਟੀ ਝਾੜ੍ਹੀ।

ਬਲੌਰੇ ਦੇ ਅਕਲ਼ ਖਾਨੇ ਪੈ ਗਈ, ਬੇਬੇ ਹੁਣ ਅਗਲੀ ਪੀੜੀ ਦੀ ਕੁੱਲ ਬਾਰੇ ਸੋਚਣ ਲਾਪੀ ਐ। ਕਣਕ ਦੀ ਬੋਰੀ ਕੋਲ ਪੱਟੀ ਚੂਹੇ ਦੀ ਖੁੱਡ ਵੱਲੀਂ ਝਾਕਣ ਲੱਗ ਪਿਆ। ਜੀਹਦੇ ਵਿੱਚ ਵਸਣ ਵਾਲਾ ਚੂਹਾ ਉਹਨਾਂ ਤੋਂ ਡਰ ਕੇ ਕਦੇ ਵੀ ਨਹੀਂ ਸੀ ਭੱਜਿਆ। ਫੇਰ ਢਿੱਡ ਵਿੱਚ ਪਈ ਭੁੱਬਲ ਚਿੱਥ ਕੇ ਬਾਹਰ ਕੱਢੀ, 'ਘਾਣ੍ਹੀ ਤਾਂ ਲੋਟ ਆ ਚਲੋ ਅਣਖ਼ ਫੁੜਕਾ ਕੇ ਈ ਸਈ, ਔਣ ਆਲੇ ਲੁੰਗ-ਲਾਣੇ ਦਾ ਈ ਕੁਛ ਸੰਮਾਰ ਲੀਏ...ਹੂੰ'

ਦੀਸਾਂ ਵੱਲ ਝਾਕ ਕੇ ਮੂੰਹ ਜਿਹਾ ਰੋਦੂੰ ਬਣਾਕੇ ਖਚਰਾ ਜਿਹਾ ਹੱਸ ਪਿਆ, ਜਿਹੜੀ ਪਰਸੋਂ ਦੀ, ਨਸੀਬੋ ਦੇ ਹਯਾ ਲਾਹੁਣ ਕਰਕੇ ਮੂੰਹ ਢਿੱਲਾ ਕਰੀ, ਚਿੱਬੜ੍ਹ ਦੇ ਛੋਲਕ ਲਾਹੀ ਜਾਂਦੀ ਸੀ।

'ਮੇਰੀ ਰੈ ਨੂੰ ਟਿੱਚ ਨਾ ਗੌਲ਼ੀ' ਅੱਗੋ ਨਿਉਂਕੇ ਗਲ਼ੋਟੇ ਦੇ ਟੁੱਟੇ ਤੰਦ ਨੂੰ ਫੜ੍ਹਕੇ ਮੁੜ ਜੋੜ ਲਿਆ 'ਵਾਰੇ ਨਿਆਰੇ ਹੋਣਗੇ, ਮੇਰੀ ਆਖੀਂ ਲੋਹੇ ਤੇ ਲਖ਼ੀਤਰ ਜਾਣੀ' ਸੋਟੀ ਦੀ ਟੋਅ ਨਾਲ਼ ਧਰਤੀ ਤੇ ਲਖ਼ੀਰ ਮਾਰ ਦਿੱਤੀ।

ਦੀਸਾਂ ਨਾਲ਼ ਜ਼ਬਰੀ ਨਿਗ੍ਹਾ ਰਲਾ ਕੇ ਟਿੱਚਰ ਨਾਲ਼ ਆਖਿਆ, 'ਜਮਾਂ ਈ ਜਵਲੀ ਠੋਕਤੀ ਐ, ਲੋਹੇ ਤੇ ਲਖੀਰ ਦਾ ਕੀ ਜੁੰਮਾ ਜੀਨੂੰ ਜੰਗਾਲ਼ ਈ ਖਾ ਜਾਂਦੀ ਐ' ਬਾਦ ਵਿੱਚ ਬੁਰਕੀ ਚੱਬਣ ਦੀ ਰੀਸ ਲਾਹੀ। ਦੀਸਾਂ ਨੇ ਪਰੇ ਨੂੰ ਮੂੰਹ ਕਰਕੇ ਮਸਾਂ ਈ ਹਾਸਾ ਰੋਕਿਆ। ਪਰੇ ਨੂੰ ਹੱਸਕੇ, ਫੇਰ ਐਧਰ ਨੀਵੀਂ ਪਾ ਕੇ ਚਿੱਬੜ ਛਿਲਣ ਲੱਗ ਪਈ।

ਅਜੈਵ ਨੇ ਚੌਂਤਰੇ ਤੇ ਚੜ੍ਹਨ ਤੋਂ ਪਹਿਲਾਂ ਖਗੂੰਰਾ ਮਾਰਿਆ ਤਾਂ ਜੋ ਦੀਸਾਂ ਚੁੰਨੀ ਦੀ ਬੁੱਕਲ ਮਾਰ ਲਏ। ਲੋਟ ਵਿੱਚੋਂ ਪਾਣੀ ਪੀਣ ਲਈ ਆਇਆ ਤੇ ਪਤਾ ਨਹੀਂ ਕੀਹਨੂੰ ਸੁਣਾ ਗਿਆ, 'ਫੰਡਰ ਕੁੱਤੀ ਕਤੂਰਿਆਂ ਦੀ ਰਾਖ਼ੀ'

ਤਸਲ਼ੇ ਵਿੱਚੋਂ ਬੁੜਕ ਰਹੇ ਗਲੋਟੇ ਨੂੰ ਚੁੱਕ ਕੇ, ਬਲੌਰੇ ਨੇ ਭੁੰਜੇ ਰੱਖ ਦਿੱਤਾ, ਜੀਹਨੂੰ ਉਹ ਅਟੇਰੀ ਜਾਂਦੀ ਸੀ। ਉਹਦੀ ਛਾਤੀ ਵੱਲ ਵੇਖ ਕੇ ਨਸੀਬੋ ਨੇ ਝੱਗੇ ਦੀ ਪਾਟੀ ਜੇਬ ਵੇਖੀ. ਤਾਂ ਉਹਨੇ ਸਹਿ-ਸਭਾਅ ਕਹਿਤਾ, 'ਰਾਤੀ ਏਹ ਸੂਲ ਆਨੂੰ ਚੁਬੀ ਜਾਂਦੀ ਸੀਗੀ, ਕਮਲ ਕੀ ਕੁਦਿਆ, ਪਾੜਕੇ ਮੈਂ ਬਲ਼ਦੀ ਜੋਤ ਵਿੱਚ ਬਾਲ਼ ਕੇ ਸਵਾਹ ਕਰਤੀ' ਜਿਦੋਂ ਐਦੇ 'ਚ ਕੁਛ ਪੌਣ ਨੂੰ ਈ ਨੀਗਾ ਹੁੰਦਾ, ਫੇਰ ਕਾਨੂੰ ਐਮੇਂ ਭਾਰ ਚੱਕਣਾ।

ਬਾਹਵਾਂ ਨੂੰ ਸਿਰ ਉੱਤੋਂ ਦੀ ਉਲਾਰ ਕੇ ਨੇਸ਼ਤੀ ਭੰਨੀ ਤੇ ਘਰੋਂ ਬਾਹਰ ਤੁਰ ਗਿਆ। ਗੋਡਿਆਂ ਤੋਂ ਨੀਵਾਂ ਮੂੰਗਿਆ ਰੰਗ ਦਾ ਕੁੜਤਾ ਤੇ ਗਿਟਿਆਂ ਤੋਂ ਥੋੜ੍ਹਾ ਜਿਹਾ ਚੱਕਵਾਂ ਭੂਰਾ ਚਾਦਰਾ ਉਹਦੀ ਦਿਖ ਨੂੰ ਹੋਰ ਵੀ ਨਰੋਆ ਬਣੌਂਦਾ ਸੀ। ਮੂਕਾ ਉਹ ਡੱਬੀਦਾਰ ਈ ਬੰਨ੍ਹਦਾ, ਉਹਵੀ ਕੰਨ ਕੋਲੋਂ ਲੜ੍ਹ ਛੱਡ ਕੇ। ਹਨੇਰੀ ਨੇ ਗਲ਼ੀਆਂ ਵਿੱਚ

ਵਿਛੀ ਕੱਕੀ-ਰੇਤ ਨੂੰ ਉਡਾਕੇ ਪਤਾ ਨਹੀਂ ਕਿਹੜੇ 'ਖੂੰਜੇ-ਲੈਣ' ਲਾ ਦਿੱਤਾ ਸੀ, ਹੇਠਾਂ ਤੋਂ ਪੱਕ-ਰੋੜ ਨਿਕਲ ਆਈ। ਰੋੜ੍ਹਾਂ ਦੇ ਮਿਧਣ ਦੀ ਅਵਾਜ਼, ਉਹਦੀ ਜੁੱਤੀ ਹੇਠੋਂ 'ਜਰਕ-ਜਰਕ' ਕਰਕੇ ਆ ਰਹੀ ਸੀ।

ਏਹ ਜਰਕ ਉਹ ਨੂੰ ਹੋਰ ਵੀ ਚੰਗੀ ਲੱਗੀ ਤਾਂ ਉਹ ਜਾਣ-ਜਾਣ ਕੇ ਹਰ ਲੱਤ ਤੇ ਆਪਣਾ ਸਾਰਾ ਭਾਰ ਪਾ ਕੇ ਈ ਤੁਰਨ ਲੱਗ ਪਿਆ। ਇਉਂ ਤੁਰਨ ਨਾਲ਼ ਲਹੂ ਵਿੱਚ ਕੋਈ ਜੋਸ਼ ਠਾਠਾਂ ਮਾਰਨ ਲੱਗ ਪਿਆ।

ਉਹਨੂੰ ਨਸੀਬੋ ਦੀ ਕਿਸੇ ਨਾਲ਼ ਗੇੜ ਬੰਨ ਕੇ ਗਉਂ ਕੱਢਣ ਵਾਲੀ ਗੱਲ ਜੱਚ ਵੀ ਗਈ। ਪਰ ਉਹ ਐਸੇ ਘਰ ਨਾਲ਼ ਭੜੱਪਾ ਗੰਢਣਾ ਚਾਹੁੰਦਾ ਸੀ, ਜੀਹਦੇ ਕੋਈ ਚੋਬਰ ਜਵਾਕ ਨਾ ਹੋਏ, ਜੋ ਪੱਜ ਨਾਲ਼ ਘਰ ਆ ਕੇ ਦੀਸਾਂ ਵੱਲ ਕਸੂਤਾ ਨਾ ਝਾਕੇ। ਉਹ ਬਚਨ ਦੇ ਘਰ ਵੱਲ ਅਹੁਲਿਆ।

ਏਨ੍ਹਾਂ ਦੇ ਖੇਤਾਂ ਵਿੱਚ ਕੰਮ ਕਰਨ ਨਾਲ਼ ਰੂਹ ਨੂੰ ਸਕੂਨ ਵੀ ਮਿਲਦਾ। ਟਾਹਲ਼ੀਆਂ ਵਾਲੀ ਸੱਤ ਕਿੱਲੇ ਪੈਲੀ ਹੌਲ਼ੀ-ਹੌਲ਼ੀ ਅਜੈਵ ਨੇ ਇਨ੍ਹਾਂ ਨੂੰ ਹੀ ਬੈ ਕੀਤੀ ਸੀ। ਹਾਲੇ ਵੀ ਕੋਈ ਸਾਂਝ ਲਹੂ-ਮਿੱਟੀ ਜਿਹੀ ਉਸ ਖੇਤ ਨਾਲ਼ ਜੁੜੀ ਹੋਈ ਸੀ। ਰੀਝ ਵੀ ਸੀ, ਸਾਰੀ ਪੈਲ਼ੀ ਆਪ ਠੇਕੇ ਤੇ ਲੈ ਕੇ ਵਾਹੇ-ਬੀਜੇ।

ਪਰ ਉਹਨਾਂ ਦੇ ਬਾਰ੍ਹ ਮੂਹਰੇ ਜਾ ਕੇ ਖੜੋ ਗਿਆ......।

'ਹੇ ਸਾਲੇ ਦੋਏਂ ਈ ਠੇਠਰ ਆ, ਹੈਨਾਂ ਤੋਂ ਕੀ ਛਿੱਕੂ ਭਾਲਦੈਂ, ਹੇਨਾਂ ਨੇ ਤੇ ਕਦੇ ਕੁੱਤੀ-ਬਿੱਲੀ ਨੀ ਸਾਬਤੀ ਛੱਡੀ' ਬਲੌਰਾ ਕਿੰਨਾਂ ਚਿਰ ਭਵੰਤਰ ਕੇ ਗਲ਼ੀ ਵਿੱਚ ਈ ਖੜੋਤਾ ਰਿਹਾ। ਆਪਣੀ ਜੁੱਤੀ ਪੈਰ ਭੁੰਜੇ ਝਟਕ ਕੇ ਝਾੜੀ। ਮੱਥੇ 'ਚ ਸੋਚਾਂ ਵਿੱਚ ਉਭਰੀ ਤਿਊੜੀ ਦੇ ਵੱਟ ਨੂੰ ਨਹੁੰ ਨਾਲ਼ ਖੁਰਚੀ ਗਿਆ।

ਇੰਨੇ ਈ ਵੀਹੀ ਵਿੱਚ ਅੰਗਰੇਜ਼ ਚਾਦਰੇ ਦੇ ਲੜ੍ਹ ਹੱਥ ਵਿੱਚ ਫੜਕੇ ਚਕਵੇਂ ਪੈਰੀਂ ਛੁਟਿਆ ਆਉਂਦਾ ਦਿਸ ਪਿਆ। ਪੈਰਾਂ ਨਾਲ਼ ਧੂੜ੍ਹ ਜਮਾਂ ਵੀ ਨਹੀਂ ਸੀ ਉਡਦੀ ਜਿਵੇਂ ਉਹਦੇ ਠਿੱਬੇ ਛਿੱਤਰ ਪੱਟ ਦੇ ਸੀ। ਅਗੂੰਠੇ ਨੂੰ ਥੁੱਕ ਨਾਲ਼ ਸਲਾਬ ਕੇ ਸੇਲ਼ੀ ਦੇ ਅਗਾਂਹ ਨੂੰ ਢਿਲਕੇ ਵਾਲ ਥਾਂ ਸਿਰ ਕੀਤੇ। ਤਾਜੇ ਕੱਢੇ ਖ਼ਤਾਂ ਕਰਕੇ ਗੱਲ੍ਹਾਂ ਰੱਤੀ-ਭਾਅ ਦਿੰਦੀਆਂ ਸੀ।

ਉਹਨੂੰ ਨੇੜੇ ਆਉਂਦੇ ਨੂੰ ਤੱਕ ਕੇ, ਅੱਖ ਵਿੱਚ ਕਸੀਰ ਪੈ ਜਾਣ ਦਾ ਬਹਾਨਾ ਕੀਤਾ ਤੇ ਝੱਗੇ ਦੇ ਮੂਹਰਲ਼ੇ ਪੱਲੇ ਨਾਲ਼ ਅੱਖ ਬੰਦ ਕਰਕੇ ਮਲ਼ਣ ਲੱਗ ਪਿਆ। ਅੰਗਰੇਜ਼ ਨੇ ਦੂਰੋਂ ਈ ਤਕਾ ਕੇ, ਘਾਣੀ ਸਮਝ ਕੇ ਦਲ਼ੀਲ਼ ਦਿੱਤੀ, 'ਓਏ ਬਲੌਰ ਮਲੀ ਨਾ ਆਨੇ 'ਚ ਰੜ੍ਹਕ ਬਾਲੀ ਪਊਗੀ, ਦਖ਼ਾ-ਖਾਂ ਕਣ' ਉਹਦੀ ਪਲ਼ਕ ਨੂੰ ਪੁੱਠਾ ਕਰਕੇ ਜ਼ੋਰ ਨਾਲ਼ ਫੂਕ ਮਾਰੀ। ਪੂਰੀ ਨਿਰਖ ਕਰਕੇ ਕਿਹਾ, 'ਮੱਲਾ ਹੈ ਤੇ ਕੁਝ ਨੀ, ਕਈ ਆਂਗੀਂ ਰੀਣ ਜਾ ਹੁੰਦਾ, ਠੰਢੇ-ਠਾਰ ਪਾਣੀ ਦੇ ਛਿੱਟੇ ਮਾਰ-ਲੀਂ....'

'ਹੂੰ' ਬਲੌਰਾ ਕੁਛ ਬੋਲੇ ਤੇ ਸਮਝੇ ਬਿਨਾਂ ਈ ਉਹਦੇ ਨਾਲ਼ ਐਵੇਂ ਈ ਅੱਖਾਂ ਝਪਕਦਾ ਹੋਇਆ ਤੁਰ ਪਿਆ।

ਉਹਦੇ ਪੈਰੀਂ ਪਾਈ ਤਿੱਲੇਦਾਰ ਜੁੱਤੀ ਦੀ ਜਰਕ ਨਾਲ਼, ਬਲੌਰੇ ਦੇ ਪਾਏ ਠਿੱਬੇ



ਛਿੱਤਰ ਪੂਰੀ ਈ 'ਖੜੈ-ਖੜਾਂ' ਦੀ ਤਾਲ ਬੰਨੀ ਗਏ। ਐਸੀ ਜਰਕ ਵਾਲੀ ਜੁੱਤੀ ਲੈਣ ਦੀ ਉਹਦੇ ਚਿੱਤ ਵਿੱਚ ਰੀਝ ਉਮੰਡੀ। ਆਪਣੇ ਪੰਜੇ ਘੁੱਟ ਕੇ ਤੁਰਨ ਲੱਗਾ, ਤਾਂ ਆਪਣੇ ਪੈਰਾਂ ਵਿੱਚ ਹੁੰਦੀ ਜੁੱਤੀ ਦੀ ਅਵਾਜ਼ ਬੰਦ ਕਰਕੇ, ਉਹਦੀ ਜਰਕ ਸੁਣਨ ਦਾ ਹੰਬਲਾ ਮਾਰਿਆ।

ਏਹ ਜਰਕ ਬਲੌਰੇ ਨੂੰ ਅਜੈਵ ਦੇ ਸਾਹਾਂ ਵਿੱਚੋਂ ਸੁਣੀ, ਜਦੋਂ ਉਹ ਰਾਤ ਜਾਂ ਦਿਨ ਨੂੰ ਘੂਕ ਸੁੱਤ ਪਿਆ ਹੁੰਦਾ। ਏਹ ਸੂਕਰ ਕੋਲ ਪਏ ਬੰਦੇ ਦੇ ਕੰਨਾਂ ਨੂੰ ਖਾਣ ਲੱਗ ਪੈਂਦੀ। ਏਸ ਖਿਆਲ ਨਾਲ਼ ਸੁੰਨ ਜਿਹਾ ਹੁੰਦਾ ਗਿਆ। ਪੱਜ ਬਣਾਕੇ ਗੱਲ ਨਜਿੱਠੀ, 'ਭਲਾਂ ਐਂਤਕੀ ਆਗੀ ਕੈ ਘੁੰਮਾਂ ਨਰਮਾ ਠੋਕਤਾ ਬਾਈ, ਕੇ ਸਾਰੀ ਪੈਲ਼ੀ 'ਚ ਈ ਧਾਂਈਂ ਕਰਤੇ'

'ਆਂਪਾਂ' ਅੰਗਰੇਜ਼ ਗਲ਼ੀ ਵਿੱਚ ਪਏ ਰੋੜ੍ਹੇ ਤੋਂ ਛਾਲ ਮਾਰ ਕੇ ਮਸਾਂ ਈ ਠੇਡਾ ਖਾਂਦਾ ਬਚਿਆ ਤੇ ਫੇਰ ਆਪ ਈ ਪੈਰ ਨਾਲ਼ ਘੜੀਸ ਕੇ ਪਰੇ ਗੰਦੀ ਨਾਲੀ ਵਿੱਚ ਸੁੱਟ ਦਿੱਤਾ, ਕਿਤੇ ਕੋਈ ਹੋਰ ਜਣਾ ਨਾ ਠੇਡਾ ਖਾ ਜਾਵੇ, 'ਐਨਾ ਮਾਂਜਣਾ ਕਿੱਥੇ ਆ ਭਰਾਵਾ, ਕਲ਼ੀਏ ਆਲੇ ਖੇਤ ਚਾਰ ਘੁੰਮਾਂ ਵੀਜਿਆ ਨਰਮਾ, ਬਾਕੀ ਡਿੱਗੀ ਆਲੇ ਟੱਕ 'ਚ ਸਾਰੀ ਸੱਤੇ ਘੁੰਮਾਂ ਧਾਂਈ ਗੋਡ-ਤੇ'

ਬਲੌਰੇ ਨੇ ਖੱਬਾ ਹੱਥ ਪਿੱਠ ਪਿੱਛੇ ਕਰ ਲਿਆ ਤੇ ਉਂਗਲਾਂ ਦੇ ਪੋਟਿਆਂ ਤੇ ਅੰਗੂਠਾ ਛੁਹਾ ਕੇ ਜੋੜ੍ਹ ਲਾ ਲਿਆ, ਆਪਣੇ ਦਿਮਾਗ਼ ਵਿੱਚ ਹੀ, 'ਸੱਤ ਤੇ ਚਹੁ ਹੋ-ਗੇ ਗਿਆਰਾਂ, ਢੂਡ ਕੁ ਘੁੰਮਾਂ ਐਨੇ ਰੱਖੇ ਹੋਣੇ ਆਂ ਪੱਠੇ-ਡੱਥੇ ਲੀ, ਹੂੰ ਫੇਰ ਵਲਾ ਬਣਾ ਕੇ ਅੱਗੇ ਗੱਲ ਤੋਰੀ, 'ਤਗੜਾ ਬਾਈ ਜੇੜਾ ਕੱਲਾ-ਕਹਿਰਾ ਈ ਐਨੀ ਵਾਹੀ ਦਾ ਸੀਂਡ ਕੱਡੀ ਫਿਰਦੈਂ' ਉਹ ਦਾੜ੍ਹੀ ਨੂੰ ਠੋਢੀ ਕੋਲੋਂ ਖੁਰਚਦਾ ਹੋਇਆ ਉਹਦੇ ਮੂੰਹ ਵੰਨੀਂ ਝਾਕ-ਝਾਕ ਕੇ ਤੁਰਿਆ ਗਿਆ।

'ਐਨਾਂ ਨਾ ਵਡਿਆ, ਦੇਹ 'ਚ ਏਨਾਂ ਤੰਤ ਕਿੱਥੇ, ਕੱਲੇ ਦੇ ਹੱਡ ਖੋਲ੍ਹੇ ਹੋ ਜਾਂਦੇ ਆ, ਸੀਰੀ ਰਲਾਇਆ ਮੰਦਰ ਘੱਚਾ' ਛੱਪੜੀ ਵਿਚੋਂ ਪਸਲੇਟੇ ਮਾਰਕੇ ਲਿਬੜੀ ਆਉਂਦੀ ਬੌਂਡੀ ਗਾਂ ਵੇਖ ਕੇ, ਉਹ ਪਰੇ ਨੂੰ ਕਿਸੇ ਘਰ ਦੇ ਕੌਲ਼ੇ ਨਾਲ਼ ਲੱਗ ਕੇ ਖੜ੍ਹੋ ਗਏ। ਮੂੰਹ ਵਿੱਚੋਂ ਦੰਦ ਜੋੜਕੇ 'ਟਿਚਾਰੀ' ਮਾਰ ਕੇ ਅੱਗੇ ਨੂੰ ਹੱਕ ਦਿੱਤੀ। ਡਰ ਸੀ ਕਿਤੇ ਪੂਛ ਮਾਰ ਕੇ ਚਿੱਕੜ ਦੇ ਛਿੱਟੇ ਨਾ ਪਾ ਦੇਵੇ, ਹਾਲ਼ੇ ਤੇ ਅੰਗਰੇਜ਼ ਨੇ ਇੱਕ ਧੋ ਵੀ ਕੁੜਤਾ ਨਹੀਂ ਸੀ ਪਾਇਆ।

ਬਲੌਰ ਨੇ ਫ਼ੌਕੀ ਮੁੱਕੀ ਵੱਟ ਕੇ ਹਵਾ 'ਚ ਉਗਾਸ ਕੇ ਡਰਾਵਾ ਦਿੱਤਾ।

'ਚਲੋ ਸੀਰੀ ਵੀ ਹੈ-ਗਾ, ਕੰਮ ਨੂੰ ਤੇ ਊਰੀ ਆਨੂੰ ਘਕਾਈ ਫਿਰੂੰ' ਫੇਰ ਥੋੜ੍ਹਾ ਜਿਹਾ ਠੰਢਾ ਸਾਹ ਭਰਕੇ ਅਗੇਤੀ ਤੰਦ ਦੇੜ੍ਹੀ, 'ਮੁੰਡਾ ਤੇਰਾ ਗੱਭਰੂ ਹੋਣਾ ਸੁੱਖ ਨਾਲ਼ ਓਨੂੰ ਵੀ ਲੱਗਦੇ ਹੱਥ ਈ ਹਾਲ਼ੀ ਕੱਢਲੋ, ਬਾ-'ਚ ਅੱਸਰ ਢਾਂਡੀ ਆਨੂੰ ਛੜਾਂ ਮਾਰੂ' ਉਹਨੇ ਫੇਰ ਵਲਾ ਬਣਾਕੇ ਨਿਆਣੇ ਦੀ ਉਮਰ ਦੀ ਨਿਰਖ਼ ਕਰਨੀ ਚਾਹੀ।

ਛੱਪੜੀ ਤਾਂ ਲੋਕਾਂ ਨੇ ਭਰਤ ਪਾ ਪਾ ਕੇ ਆਪਣੇ ਕਬਜ਼ੇ ਵਿੱਚ ਕਰਲੀ। ਜਦੋਂ ਵੀ ਮੀਂਹ ਆਉਂਦਾ ਸਾਰਾ ਪਾਣੀ ਗਲ਼ੀਆਂ ਤਾਈਂ ਖੜੋ ਜਾਂਦਾ। ਜਿਹੜਾ ਪਾਣੀ ਵਿੱਚ ਖੜਾ

ਸੀ, ਉਹਦੇ ਵਿੱਚੋਂ ਸੜ੍ਹਿਆਂਦ ਮਾਰਨ ਲੱਗ ਪਈ। ਹਰੇਵਾਈ ਐਨੀ ਗਾੜ੍ਹੀ ਹੋ ਗਈ, ਪਾਣੀ ਦੀ ਸਤਾਅ ਤੇ ਬੂਟੇ ਕੇਲੀਆਂ ਉਗ ਪਈਆਂ।

ਪੱਗ ਦੇ ਤੁਰਲੇ ਨਾਲ ਅੰਗਰੇਜ਼ ਨੇ ਨੱਕ ਨੂੰ ਢੱਕ ਲਿਆ ਤੇ ਹੋਰ ਕਾਹਲ਼ੇ ਪੈਰੀਂ ਤੁਰ ਕੇ ਲੰਘ ਗਿਆ। ਹਵਾ ਦਾ ਰੁੱਖ ਓਧਰ ਨੂੰ ਹੋਣ ਕਰਕੇ ਮੁਸ਼ਕਾਟ ਕਿੰਨੀ ਵਾਟ ਤੀਕ ਪਿੱਛੇ ਆਉਂਦੀ ਰਹੀ। 'ਓਅ ਹਾਲੇ ਤੀਜੀ ਜਮਾਤ 'ਚ ਭੜਾਈ ਕਰਦੈ, ਐਨੀ ਬੁੱਕਤ ਨੀ ਬੀ ਖੇਤਾਂ 'ਚ ਮੱਥਾ ਮਾਰੇ' ਮੂੰਹ ਅੱਗੇ ਪੁੱਠਾ ਹੱਥ ਕਰਕੇ ਛਿੱਕ ਮਾਰੀ, 'ਹੌਦੇ ਲੀ ਭੌਣਾ ਬਣੌਣ ਚੱਲਿਆਂ ਟੇਕ ਤਖਾਣ ਕੋਲ਼'

ਬਲੌਰੇ ਦੇ ਲਹੂ ਵਿੱਚ ਚਾਅ ਨੇ ਕਿਲਕਾਰੀ ਮਾਰੀ। ਜਾਂ ਸੱਸ ਚੰਗੀ ਹੋਵੇ ਜਾਂ ਕੰਧ 'ਤੇ ਟੰਗੀ ਹੋਵੇ। ਸਭ ਕੁਛ ਠੀਕ ਈ ਸੀ। ਉਹਨੇ ਅੰਗਰੇਜ਼ ਨਾਲ਼ ਭਿਆਲ਼ੀ ਪਾਉਂਣ ਦੀ ਪੱਕੀ ਠਾਣ ਲਈ, 'ਭਵੇਂ ਦੀ ਭੁੰਜੇ ਡੋਲ੍ਹ ਕੇ ਖਾਲੋ ਪੌ-ਬਾਰ੍ਹਾਂ ਰਹੂ' ਉਹਦੇ ਨਾਲ਼ ਲੰਮੀ ਵਾਟ ਕਰਨ ਲਈ 'ਸਹਿ-ਸੁਭਾਅ ਆਖਿਆ, 'ਮੰਵੀ ਔਦਰ ਈ ਟੇਕ ਵੰਨੀਂ ਚੱਲਿਆਂ, ਮੰਜੇ ਦੀਆਂ ਪੱਚਰਾਂ ਬਣੌਣ, ਘਰੇ ਆ ਕੇ ਚੂਲਾਂ 'ਚ ਆਪੇ ਈ ਠੋਕਲੂੰ'

ਧੁੱਪ ਉਹਨਾਂ ਦੇ ਤਾਲੂਏ ਨੂੰ ਮਚਾਈ ਜਾਂਦੀ ਸੀ।

'ਗੱਲ਼ਾਂ 'ਚ ਜ਼ਿੱਲ਼ੇ ਨਾ ਹੋਈਗੇ ਪਲਾਘਾਂ ਪੱਟੀ-ਗੇ ਛੇਤੀ, ਧੰਨ ਆ ਲੋਕ ਜੋ ਐਵਜੀ ਤਾਅ 'ਚ ਕੰਮ-ਧੰਦੇ ਕਰਦੇ ਆ, ਭਗਤੀ ਕਰਨ ਦੀ ਲੋੜ੍ਹ ਨੀ ਹੋਨ੍ਹਾਂ ਨੂੰ, ਦਿਉਤਿਆਂ ਨੂੰ ਤਪ 'ਚ ਪਛਾਂਹ ਸਿੱਟਦੇ ਆ ਮੁੜਕੇ ਦੀ ਬੂੰਦ ਨਾਲ਼' ਧੂੜਾਂ ਪੱਟਦੇ ਹੋਏ, ਪੱਬਾਂ ਨਾਲ਼ ਵੀਹੀ ਦੀ ਕੱਕੀ-ਰੇਤ ਨੂੰ ਪੁੱਟ ਕੇ ਪਿਛਾਂਹ ਸੁੱਟਦੇ ਮੋੜ ਮੁੜ ਗਏ।

* * *

ਅੰਗਰੇਜ਼ ਕੇ ਲਾਣੇ ਨੂੰ ਜੋਹ ਕੇ ਵੇਖਣ ਲਈ, ਸਭ ਤੋਂ ਪਹਿਲਾਂ ਬਲੌਰੇ ਨੇ ਵੱਟਾਂ ਤੇ ਉੱਘੇ ਖੱਬਲ਼ ਤੇ ਸਪਰੇ ਕਰਨ ਲਈ, ਡਰੰਮੀ ਮੰਗੀ। ਡਰੰਮੀ ਨੂੰ ਤੂੜੀ ਵਾਲੇ ਕੋਠੇ 'ਚੋਂ ਚੱਕ ਕੇ, ਟਾਕੀ ਨਾਲ਼ ਝਾੜ੍ਹ ਕੇ, ਜਦੋਂ ਪਿੱਠ ਤੇ ਮੋਡਿਆਂ ਉੱਤੋਂ ਦੀ ਵੱਧਰੀਆਂ ਕਸ ਕੇ ਟੰਗਿਆ ਤਾਂ ਸੀਨੇ ਵਿੱਚ ਕੋਈ ਸਾਂਝ ਠਾਂਠਾਂ ਮਾਰ ਗਈ। ਜਾਣੀ ਨੱਕ ਵਿੱਚ ਪਾਈ ਨਕੇਲ਼ ਢਿੱਲ਼ੀ ਹੋ ਗਈ।

ਉਹਨੇ ਨੀਝ ਨਾਲ਼ ਤਲ਼ੀਆਂ ਵੱਲ ਵੇਖਿਆ, ਜਿਨ੍ਹਾਂ 'ਚ ਮਰਜ਼ੀ ਦਾ ਕੁਸ਼ ਬੀਜਿਆ ਗਿਆ।

ਸਾਂਝੀ ਵੱਟ ਤੇ ਸਪਰੇ ਕਰਦੇ ਬਲੌਰੇ ਨੇ, ਪੱਕੇ ਖਾਲ਼ ਦੀ ਅੱਸੀ ਤੇ ਤੁਰੀ ਆਉਂਦੀ ਦੀਸਾਂ ਦੀ ਚਾਲ਼ ਨੂੰ ਵੇਖਿਆ ਤਾਂ ਦੰਗ ਈ ਰਹਿ ਗਿਆ। ਹਿੱਕ ਤਾਣਕੇ ਤੁਰਦੀ ਆ ਰਹੀ ਸੀ। ਭੱਤਾ ਲੈ ਕੇ ਆਉਂਦੀ ਪਈ ਸੀ, ਸਿਰ ਤੇ ਛਾਬਾ ਰੱਖਿਆ ਜੀਹਦੇ 'ਚ ਕਾਫ਼ੀ ਨਿੱਕ ਸੁੱਕ ਸੀ। ਜਦੋਂ ਉਹਨੇ ਛਾਲ ਮਾਰ ਕੇ ਲੱਕ ਜਿੰਨੀ ਡੂੰਘੀ ਖਾਲ਼ੀ ਟੱਪੀ ਜੀਹਨੂੰ ਬੰਦੇ ਅਕਸਰ ਈ ਬੰਨ੍ਹ ਉੱਤੋਂ ਦੀ ਲੰਘਦੇ ਸੀ ਕਿਤੇ ਚੁੱਕ ਨਾ ਪੈ ਜਾਵੇ, ਬਲੌਰਾ ਅੱਖਾਂ ਅੱਡ ਕੇ ਰਹਿ ਗਿਆ। ਚਿਤ ਵਿੱਚ ਖੁਸ਼ੀ ਨੇ ਬੜ੍ਹੱਚੀ ਪਾਈ।

ਉਹਦੇ ਵੱਲ ਗਹੁ ਨਾਲ਼ ਝਾਕੀ ਈ ਗਿਆ ਤੇ ਮੱਲੋ-ਜ਼ੋਰੀ ਡਰੰਮੀ ਦੇ ਪੰਪ ਨੂੰ



ਗੇੜਨ ਵਾਲਾ ਹੱਥ ਸੱਜੀ ਮੁੱਛ ਤੇ ਆ ਟਿਕਿਆ। ਬੁਲ੍ਹਾਂ ਤੇ ਹਾਸੀ ਦੀ ਬਰੀਕ ਲ਼ਖੀਰ ਖਿੱਚੀ ਗਈ ਤੇ ਉਹਦੀ ਧੌਣ ਸੱਜੇ ਮੋਢੇ ਵੱਲ ਲਿਫ਼ੀ ਤਾਂ ਅਕਾਸ਼ ਵਿਚ ਚਮਕ ਰਹੇ ਸੂਰਜ ਨਾਲ਼ ਮੱਥਾ ਲੱਗ ਗਿਆ। ਪੈਂਦੀ ਧੁੱਪ ਕਰਕੇ ਵੀ ਉਹਨੇ ਅੱਖਾਂ ਨਹੀਂ ਮੀਚੀਆਂ, ਘੂਰੀ ਵੱਟੀ ਈ ਗਿਆ। ਸੂਰਜ ਬੱਦਲ਼ਾਂ ਦੇ ਉਹਲ਼ੇ ਹੋ ਗਿਆ ਤਾਂ ਨੀਵੀਂ ਪਾਈ। ਦੋ ਘੜੀ ਤੀਕ ਉਹਨੂੰ ਫੇਰ ਕੁਸ਼ ਨਹੀਂ ਦਿਸਿਆ। ਜਦੋਂ ਨੂੰ ਦਿਸਣ ਲੱਗਿਆ ਓਦੋਂ ਨੂੰ, ਦੀਸਾਂ ਐਨ ਕੋਲ਼ ਆ ਗਈ ਸੀ।

ਡਰੰਮੀ ਗਾਤਰੇ 'ਚੋਂ ਲਾਹ ਕੇ ਉੱਥੇ ਈ ਵੱਟ ਤੇ ਧਰ ਕੇ, ਰੋਟੀ ਖਾਣ ਲਈ ਉਹ ਬਚਨ ਕੀ ਟਾਹਲੀ ਹੇਠ ਆ ਕੇ ਬਹਿ ਗਏ। ਉਹ ਏਸ ਟਾਹਲੀ ਦੀ ਛਾਂਵੇਂ ਬਹਿਕੇ ਈ ਦੁਪਹਿਰ ਕੱਟਦਾ ਸੀ। ਦੀਸਾਂ ਨੇ ਭੱਤੇ ਵਾਲਾ ਛਾਬਾ ਉਹਦੇ ਕੋਲ ਨੂੰ ਮੂਹਰੇ ਰੱਖਕੇ, ਟਾਹਲੀ ਦੀ ਲਮਕ ਰਹੀ ਲ਼ਗਰ ਤੋਂ ਪੱਤਾ ਤੋੜ੍ਹ ਲਿਆ। ਖੱਬੇ ਹੱਥ ਦੀ ਮੁੱਠੀ ਮੀਚ ਕੇ, ਉੱਤੇ ਰੱਖ ਲਿਆ ਤੇ ਜ਼ੋਰ ਨਾਲ਼ ਦੂਜਾ ਹੱਥ ਮਾਰ ਕੇ ਪਟਾਕਾ ਪਾ ਦਿੱਤਾ।

ਪਟਾਕਾ ਸੁਣਕੇ ਪੰਛੀਆਂ ਦੀ ਉਡਾਰ ਘਾਬਰ ਕੇ ਉੱਡ ਗਈ। ਬਲੌਰੇ ਨੇ ਚਿੱਤ ਵਿੱਚ ਪਈ ਕੱਢ ਮਾਰੀ, 'ਦੀਸਾਂ ਭੈਣ, ਤੇਰੀ ਠੂਣੇ ਖਾਂਦੀ ਤੋਰ ਤੋਂ ਲੱਖਣ ਸਹਿਜੇ ਈ ਲੱਗਦੈ, ਹੁਣ ਤੂੰ ਕੱਲੀ ਨੀ ਰਹੀ, ਆਵਦੇ 'ਚ ਕਿਹੇ ਹੁਰ ਨੂੰ ਵੀ ਲਕਾਈ ਬੈਠੀਐਂ' ਲੱਸੀ ਵਾਲੀ ਡੋਲਣੀ ਦਾ ਕੁੰਢਾ ਫੜ੍ਹਕੇ ਪੈਰਾਂ ਕੋਲ ਬਣੀ ਦੀਸਾਂ ਦੀ ਪੈੜ੍ਹ ਵਿਚਲੀ ਪੱਧਰੀ ਥਾਂ ਤੇ ਰੱਖ ਲਿਆ।

ਦੀਸ਼ਾਂ ਨੇ ਵੱਟ ਤੇ ਖੁੱਬੀ ਦਾਤੀ ਨੂੰ ਚੱਕ ਕੇ, ਮੌਰਾਂ ਤੋਂ ਡੂਹੀ ਖੁਰਕੀ ਤੇ ਕੱਣਖੀ ਨਿਗ੍ਹਾ ਨਾਲ਼ ਉਹਦੇ ਵੰਨੀ ਝਾਕੀ। ਇੱਟ-ਸਿੱਟ ਦੇ ਬੂਝੇ ਨਾਲ਼ੋਂ ਪੱਤਾ ਤੋੜਕੇ ਮੂੰਹ ਵਿੱਚ ਪਾ ਲਿਆ। ਕੌੜ ਮੰਨ ਕੇ ਪਿਚਕਾਰੀ ਬੰਨ੍ਹ ਕੇ ਪਰੇ ਪੁਲਾਂਗ ਤੀਕ ਥੁੱਕ ਦਿੱਤਾ, 'ਵੀਰੇ ਸੁੱਖੇ ਦੀ ਦਾਤਣ ਤਾਂ ਨੀ ਕਰਲੀ ਆ ਕੀ ਚਿੱਥ ਕੇ ਸੁੱਟੀ ਜਾਨੈਂ' ਤਾੜੀ ਮਾਰਕੇ ਖੁਲ੍ਹ ਕੇ ਹੱਸੀ। ਧੌਣ ਵਿੱਚ ਪਾਈ ਕਾਲੀ ਲੌਂਗ-ਤਵੀਤੀ ਕੌਡੇ ਨਾਲ਼ ਲੱਗਕੇ ਤਣੀ ਗਈ।

'ਤੇਰੇ ਬੋਲਣ 'ਚ ਹੋਰ ਤਾਂ ਹੁਰ ਤੇਰੇ ਸਾਹ ਲੈਣ 'ਚੋਂ ਵੀ ਮੈਨੂੰ ਕਿਹੇ ਓਪਰੇ ਬੰਦੇ ਦਾ ਝੌਲ਼ਾ ਪੈਂਦਾ' ਡੋਲਣੀ ਖੋਲ਼ ਕੇ, ਲੱਸੀ ਦੀਆਂ ਚਾਰ ਘੁੱਟਾਂ ਢੱਕਣ 'ਚ ਪਾ ਕੇ ਪੀ ਲਈਆਂ।

ਦੀਸਾਂ ਨੇ ਚੁੰਨੀ ਦੇ ਲੜ੍ਹ ਨਾਲ਼ ਬੰਨੀ ਮੋਮੀ ਕਾਗਜ਼ ਦੀ ਪੁੜ੍ਹੀ ਖੋਲ਼ ਕੇ ਫੜਾ ਦਿੱਤੀ। ਜੀਹਦੇ ਵਿੱਚ ਕਾਲਾ ਲੂਣ ਸੀ ਖਾਸ ਲੱਸੀ-ਦਹੀਂ 'ਚ ਪਾਉਂਣ ਲਈ। ਪੁੜੀ ਚੋਂ ਵੱਡੀ ਚੂੰਡੀ ਭਰਕੇ ਲੱਸੀ ਵਿੱਚ ਪਾ ਲਈ ਤੇ ਪੁੜੀ ਮੁੜ੍ਹ ਬੰਨਦੀ ਹੋਈ, 'ਵੀਰੇ ਜਵਾਨੀ ਹੁੰਦੀ ਐਵਜੀ ਸ਼ੈਅ ਏ, ਬੰਦਾ ਟਟਿਆਣੇ ਨਾਲ਼ ਕੇੜਾ ਨਾ ਅੱਗ ਬਾਲਦੇ'

ਪਦੀਨੇ ਤੇ ਮਰੂਏ ਦੀ ਚਟਨੀ ਨਾਲ਼ ਰੋਟੀ ਘਸਾ ਕੇ ਮਿੱਸੀ ਕਰ ਲਈ ਤੇ ਪੋਪਲਾ ਬਣਾਕੇ ਬੁਰਕੀ ਵੱਡੀ। ਬੁਰਕੀ ਨੂੰ ਚਿੱਥਦਾ ਹੋਇਆ, 'ਤਾਂਈ ਤਾਂ ਐਸ ਵੇਰ ਮੇਰੀ ਰੱਖੜੀ ਬੰਨਣੀ ਵੀ ਭੁੱਲਗੀ, ਹਿੱਕ 'ਚ ਕਾਈ ਢਾਡਾ ਈ ਚੰਦ ਚਾੜ੍ਹੀ ਬੈਠੀ ਐਂ'

'ਲੈ....ਓਹ ਤੇ ਕਿਤੇ ਐਵੇਂ ਈ ਚੇਤੇ 'ਚ ਖੁੰਜ-ਗੀ, ਤੂੰ ਐਮੇਂ ਈ ਮੇਰੀਆਂ ਕਨਸੋਆਂ ਕੱਢਣ ਲਾਪਿਆਂ' ਉਹ ਲੱਤ ਤੇ ਲੱਤ ਰੱਖਕੇ, ਵੱਟ ਨਾਲ਼ ਬਾਂਹ ਪਰਨੇ ਅੱਧ-ਲੇਟੀ ਜੀ ਬਹਿ ਗਈ ਤੇ ਪੈਰ ਨੂੰ ਹਿਲਾਈ ਗਈ।

'ਹੁਣ ਤੈਂ ਆਵਦੀ ਜੁਰਤ ਨਾਲ਼ ਜਿਉਂ ਸਕਨੀਐਂ' ਦੀਸਾਂ ਨੇ ਕਿੰਨੇ ਈ ਦੁਨੀਆਵੀ ਜ਼ੰਜਾਲ਼ ਤੜਾਗੀ ਵਾਂਗ ਲਾਹ ਕੇ ਸੁੱਟ ਦਿੱਤੇ, ਜਿਨ੍ਹਾਂ ਨੂੰ ਬਲੌਰਾ ਸਰਸਰੀ ਨਿਗ੍ਹਾ ਨਾਲ਼ ਵੀ ਵੇਖ ਝਾਕ ਸਕਦਾ ਸੀ, 'ਬੌਤ ਬਦਲ ਗਈ ਐਂ, ਪਰ ਭੈਣੇ ਉਹ ਹੈ ਕੌਣ' ਮੈਥੋਂ ਕਾਦਾ ਲਕੋ....ਐ'

'ਆਪੇ ਬੁਜ ਲਾ' ਅੱਖਾਂ ਵਿੱਚ ਸਿੱਧਾ ਹੀ ਝਾਕੀ।

'ਊ ਹੂੰ' ਕਿੰਨਾ ਚਿਰ ਅੱਖਾਂ ਵਿੱਚ ਝਾਕੀ ਗਿਆ ਪਰ ਆਪਣੇ ਮੋਢੇ ਝਟਕੇ ਨਾਲ਼ ਉਤਾਂਹ ਨੂੰ ਚਾੜ੍ਹਕੇ ਬੁੱਲ੍ਹ ਵਿੰਗੇ ਜਿਹੇ ਟੇਰ ਕੇ, ਨਾ ਸਮਝੀ ਵਿੱਚ, ਨਾਲ਼ ਗਵਾਹੀ ਭਰ ਦਿੱਤੀ, 'ਭਿਆਂ ਮੇਰੀ ਤਾਂ'

ਖਾਲ਼ੀ ਜੂਠੇ ਭਾਂਡੇ ਇਕੱਠੇ ਕਰਕੇ ਦੀਸਾਂ ਨੇ ਡੋਲਣੀ ਵਿੱਚ ਧਰ ਲਏ। ਢੱਕਣ ਧਰ ਕੇ ਉੱਤੇ ਮੁੱਕੀ ਮਾਰੀ, 'ਏਹ ਜੂਰੀ ਤੇ ਨੀ ਵੀਰ ਜੀਹਨੂੰ ਮੈਂ ਜਾਣਦੀ ਹੋਵਾਂ, ਹੋਨੂੰ ਤੂੰਮੀਂ ਜਾਣੇ, ਬੌਤ ਕੁਝ ਕੱਲਾ ਆਵਦਾ ਈ ਹੁੰਦੈ.....'

'ਮੈਂ ਐਨਾ ਗੰਦਾ ਨ੍ਹੀ ਕੇ ਤੇਰੇ ਚਾਵਾਂ ਨੂੰ ਲਾਬੂੰ ਲਾਂਵਾ, ਦੱਸ ਦੇ ਝੱਲੀਏ' ਬਲੌਰੇ ਨੇ ਲਾਡ ਨਾਲ਼ ਉਹਦੇ ਕੰਨ ਨੂੰ ਫੜਕੇ ਮਰੋੜ੍ਹ ਦਿੱਤਾ। 'ਹਈ' ਦੀਸਾਂ ਦੀ ਚੀਕ ਨਿਕਲ ਗਈ। ਪੀੜ ਦੀ ਝਾਲ਼ ਝੱਲਣ ਦੇ ਲਈ ਦੰਦਾਂ ਹੇਠ ਜੀਭ ਨੂੰ ਘੁੱਟ ਕੇ ਨੱਪ ਲਿਆ। ਸੱਜਾ ਕੰਨ ਮਰੋੜਨ ਕਰਕੇ ਉਹਦੀ ਸੱਜੀ ਅੱਖ ਵੀ ਮੀਚੀ ਗਈ ਤੇ ਮੋਢਾ ਵੀ ਝੁਕ ਗਿਆ। ਧੌਣ ਤਣਕੇ ਪੂਰੀ ਦੂਣ ਸਵਾਈ ਹੋ ਗਈ।

ਕੰਨ ਛੁਡਾ ਕੇ ਅੰਗੂਠਾ ਦਿਖਾ ਕੇ ਚਿੜ ਭਨਾਈ, 'ਨਈ, ਜੇ ਸਵ ਕੁਸ ਤੈਨੂੰ ਵੀ ਪਤਾ ਲਾ-ਗਿਆ, ਫੇਰ ਏਹ ਦੀਸਾਂ ਦੇ ਪੱਲੇ ਕੀ ਨੇਕੜੂ ਰਹਿ ਜੂ' ਕੰਨ ਦੀ ਕਰੂੰਬਲ ਨੂੰ ਮਲ਼ ਕੇ ਚੀਸ ਨੂੰ ਘੱਟ ਕਰਿਆ, 'ਹੇ ਮੇਰੀ ਆਵਦੀ ਓ ਜ਼ਿੰਦਗੀ ਐ ਜੋ ਮੈਂ ਆਵਦੀ ਮਰਜ਼ੀ ਨਾਲ਼ ਜਿਓਣੀ ਐ, ਕਿਹੇ ਦਾ ਕਾਈ ਲੇਗਾ-ਦੇਗਾ ਨੀ'

ਬਲੌਰੇ ਨੇ ਹੁਣੇ ਖਾਧੀ ਰੋਟੀ ਦਾ ਡਕਾਰ ਲਿਆ ਤੇ ਮਨੌਤ ਦਿੱਤੀ, 'ਭੈਣ ਜ਼ਿੰਦਗੀ ਤਾਂ ਆਵਦੀ ਹੁੰਦੀ ਐ ਪਰ ਜਿਉਣੀ ਕਿਹੇ ਹੋਰ ਲੀ ਪੈਂਦੀ ਐ, ਕਜੀਆ ਏਹੀ ਐ' ਬੱਜਰੀ ਦੀ ਡਲ਼ੀ ਚੱਕ ਕੇ, ਕਹੀ ਦੀ ਛੁਰੀ ਨੂੰ ਰੇਤ ਕੇ ਤਿੱਖਾ ਕਰਨ ਲੱਗਾ। ਜੰਗਾਲ ਖ਼ਰਚ ਕੇ ਲਾਹੁਣ ਲੱਗ ਪਿਆ।

ਪਰ ਦੀਸਾਂ ਵੀਚਰ ਕੇ ਖੜ੍ਹੋ ਗਈ। ਸਲਵਾਰ ਦੇ ਪਹੁੰਚੇ ਦੀ ਲੌਣ ਨਾਲ਼ ਲੱਗੇ ਪੁੱਠ ਕੱਡੇ ਲਾਹੁਣ ਲੱਗੀ ਤੇ ਬੋਲੀ, 'ਕਈ ਜਣੇ ਐਵਜੇ ਵੀ ਹੁੰਦੇ ਆ, ਜਿਨ੍ਹਾਂ ਨਾਲ਼ ਮਰਜ਼ੀ ਦਾ ਜੀਆ ਜਾਦੈ ਵੀਰੇ' ਆਪਣੇ ਗੁੱਟ ਤੇ ਬੱਧੀ ਖੰਮਣੀ ਨੂੰ ਖਿੱਚ ਕੇ ਤੋੜ ਦਿੱਤਾ।

'ਜਾ ਹੁਣ ਘਰੇ ਛੂਟ ਵੱਟਜਾ, ਚੇਤੇ ਰੱਖੀਂ ਆ ਇਸ਼ਕ ਕਦੇ ਵੀ ਕਿਹੇ ਨੂੰ ਘਰ ਜੋਗਾ ਨੀ ਰੈਣ੍ਹ ਦਿੰਦਾ-ਗਾ' ਡਰੰਮੀ ਦੇ ਪੰਪ ਨਾਲ਼ ਸਰੋਂ ਦਾ ਤੇਲ ਘਸਾ ਕੇ ਲਾ ਦਿੱਤਾ, ਬੋਕੀ ਰੈਲ਼ੀ ਕਰਨ ਲਈ। ਨਹੀਂ ਤਾਂ ਹੱਥਾ ਗੇੜਦੇ ਤੋਂ ਬਾਹਵਾਂ ਦੇ ਜੋੜ ਈ ਖੱਵਜ ਕੇ ਰਹਿ ਜਾਂਦੇ।

ਦੋਵੇਂ ਹੱਥ ਢਾਕਾਂ ਤੇ ਧਰਕੇ ਲਟੈਣ ਬਣਕੇ ਖੜ੍ਹੋ ਗਈ, 'ਜੇ ਬੰਦਾ ਰਹਿ ਈ ਘਰ ਜੋਗਾ ਜਾਏ ਫੇਰ' ਬੈਸ ਆਹ ਘਰ ਜੋਗਾ ਰਹਿਣਾ ਨੀ, ਖੌਰੇ ਕਿਹੇ ਤਣ-ਪੱਤਣ ਲੱਗਜਾਂ'



ਡਰੰਮੀ ਨੂੰ ਮੋਢਿਆਂ ਦੇ ਗਾਤਰੇ ਪਾ ਕੇ ਦੋ ਪੰਪ ਮਾਰੇ ਤੇ ਫੇਰ ਫੁਹਾਰਾ ਕਸ ਕੇ, ਦੀਸਾਂ ਨੂੰ ਪੈਰਾਂ ਤੋਂ ਲੈ ਕੇ ਸਿਰ ਤੀਕ ਪੂਰੀ ਨੀਝ ਨਾਲ਼ ਤੱਕਿਆ। ਕੰਮ ਬੰਦੇ ਨੂੰ ਇੱਟ ਵਾਂਗ ਸਾਂਚੇ 'ਚ ਢਾਲਦਾ ਈ ਨਹੀਂ, ਸਗੋਂ ਆਵੇ 'ਚ ਪਾ ਕੇ ਪਕਾਅ ਵੀ ਦਿੰਦਾ ਹੈ। ਉਹ ਪਤਾ ਨਹੀਂ ਕਿਹੜੇ ਸਾਂਚੇ 'ਚ ਢਲਦੀ ਜਾ ਰਹੀ ਸੀ। ਹੱਥੀ ਦੁੱਧ ਰਿੜਕਣ ਕਰਕੇ ਉਹਦੇ ਡੌਲ਼ਿਆਂ ਵਿੱਚ ਮੱਛਲੀਆਂ ਪਈਆਂ ਹੋਈਆਂ ਸੀ, ਕਿਸੇ ਗਭਰੀਟ ਦੀ ਤਰ੍ਹਾਂ। ਪਰ ਪੈਰ ਦੇ ਗਿੱਟੇ ਵਿੱਚ ਪਾਇਆ ਕਾਲਾ ਧਾਗਾ, ਜੋ ਨਸੀਬੋ ਨੇ ਕਿਸੇ ਨਜ਼ਰ ਲੱਗਣ ਤੋਂ ਬੰਧਿਆ ਸੀ, ਵੇਖ ਕੇ ਹੈਰਤ ਹੋਈ, 'ਹੁਣ ਨੀ ਏਨੂੰ ਕਿਤੇ ਨਿਗ੍ਹਾ ਲੱਗਦੀ-ਗੀ' ਫੇਰ ਮੋੜ ਦਿੱਤਾ, 'ਭੈਣੇ ਫੇਰ ਬੰਦਾ ਜੀਣ ਜੋਗਾ ਨੀ ਰੈਦ੍ਹਾਂ',

ਦੋਵੇਂ ਇੱਕ ਦੂਜੇ ਵੱਲ ਇੱਕ-ਟਕ ਵੇਖੀ ਗਏ। ਹਵਾ ਦੇ ਵਰੋਲ਼ੇ ਨੇ ਉਹਨਾਂ ਦੀ ਏਹ ਝਾਕਣੀ ਦੀ ਕਿੱਕਲ਼ੀ ਨੂੰ ਭੰਨਿਆ।

* * *

ਬਲੌਰੇ ਨੇ ਵਹਿੜਕੇ ਨੂੰ ਗੱਡੀ ਦੇ ਬੰਬ ਨਾਲੋਂ ਖੋਲ਼ ਕੇ ਨਲਕੇ ਦੇ ਹੇਠ ਬਣਾਏ ਹੋਏ ਟੋਏ ਵਿੱਚੋਂ ਪਾਣੀ ਪਿਆ ਦਿੱਤਾ। ਤੇਹ ਨਾਲ਼ ਵਹਿੜਕਾ ਬਾਲਾ ਈ ਘਰਕਿਆ ਖੜੋਤਾ ਸੀ। ਨਾਸਾਂ ਸੁਕੀਆਂ ਸੀ, ਜਿਨ੍ਹਾਂ ਤੇ ਬਿੰਦੇ-ਬਿੰਦੇ ਉਹ ਆਪਣੀ ਜੀਭ ਫੇਰੀ ਗਿਆ। ਧਲ਼ਿਆਰਾ ਠੀਕ ਕਰਕੇ, ਦੀਸਾਂ ਨੂੰ ਪੱਠਿਆਂ ਦੀ ਟੀਸੀ ਤੇ ਤਸੱਲ਼ੀ ਨਾਲ਼ ਬਹਾ ਕੇ, ਗੱਡੀ ਜੋਤੀ ਤੇ ਰੱਸਾ ਫੜਾਕੇ ਕਿਹਾ, 'ਰੱਬ ਸਾਉਰੇ ਨੇ ਅੱਗੇ ਈ ਖੁੰਦਕਾਂ ਕੱਢ ਕੇ ਜੀਣਾ ਦੁੱਬਰ ਕੀਤਾ ਵਿਆ, ਭੜੱਪੇ ਤੋਂ ਪਰਦਾ ਈ ਰੱਖੀ ਲੋਕ ਬੜ੍ਹੇ ਕਸੂਤੇ ਨੇ, ਪੁੱਠੀ ਬੱਤੀ ਦੇ ਕੇ ਮਰੌਣ ਤਾਂਈ ਜਾਂਦੇ ਐ' ਬਲ਼ਦ ਨੇ ਧੁਰਲੀ ਮਾਰੀ ਅੱਗੇ ਜਾਣ ਲਈ, ਪਰ ਬਲੌਰੇ ਨੇ ਗੱਲ ਕਿਸੇ ਸਿਰੇ ਲਾਉਂਣ ਲਈ ਵਹਿੜਕੇ ਦੀਆਂ ਨਾਸਾਂ ਤੇ ਪੋਲ਼ੀਆਂ-ਪੋਲ਼ੀਆਂ ਉਂਗਲ਼ਾਂ ਫੇਰੀਆਂ, ਰੋਕਣ ਲਈ।

ਵਹਿੜਕਾ ਘਰ ਨੂੰ ਆਉਂਣ ਲਈ ਬਾਲ਼ਾ ਕਾਲ਼੍ਹਾ ਹੋਇਆ ਖੜੋਤਾ ਸੀ ਤਾਂ ਮੂੰਹ ਵਿੱਚੋਂ ਦੀਸਾਂ ਨੇ 'ਟਿੱਚ' ਦੀ ਕੜਾਕੇਦਾਰ ਬੋਲ ਕੱਢੀ ਤਾਂ ਵਹਿੜਕਾ ਧੁਰਲ਼ੀ ਮਾਰਕੇ, ਪੌੜਾਂ ਨਾਲ਼ ਵਾਹਣ ਦੀ ਗਿੱਲ਼ੀ ਮਿੱਟੀ ਪੱਟਕੇ ਭੱਜ ਤੁਰਿਆ। ਨਹੁੰ ਵੇਖਕੇ ਚਿੱਤ ਵਿੱਚ ਆਈ, 'ਐਦੇ ਵੀ ਖੁਰ ਲਵੌਣ ਆਲੇ ਪਏ ਆ'

ਦੀਸਾਂ ਦੀਆਂ ਆਦਤਾਂ ਵੇਖਕੇ ਉਹ ਤਕੌਣ ਲੱਗ ਪਿਆ, ਕੀਹਦੇ ਨਾਲ਼ ਆੜੀ ਗੰਡੀ ਬੈਠੀ ਆ। ਢੇਡ੍ਹ ਕਰਮ ਤੀਕ ਪਿਚਕਾਰੀ ਮਾਰ ਕੇ ਥੁੱਕਣਾ, ਤਾੜੀ ਮਾਰਕੇ ਅੰਬਰ ਵੱਲ ਝਾਕ ਕੇ ਹੱਸਣਾ, ਉਹਦੇ ਚਿਤ ਵਿੱਚ ਕਿਸੇ 'ਵੈਲੀ' ਦਾ ਮੜੰਗਾ ਵਾਹ ਰਹੇ ਸਨ।

ਉਹਨੇ ਨਰਮੇ ਦੇ ਬੂਟਿਆਂ ਦੀ ਛਾਂਵੇ ਪਿਆ ਆਪਣਾ ਝੋਲਾ ਚੱਕ ਲਿਆ। ਤਣੀਆਂ ਖੋਲ੍ਹ ਕੇ ਵਿੱਚੋਂ ਨਕਸ਼ ਵਾਹਿਆ ਕੁੱਜਾ ਕੱਢ ਲਿਆ। ਉਹ ਨੇ ਅੱਖਾਂ ਮੂਹਰੇ ਰੱਖਕੇ ਕੋਈ ਭੇਦ ਭਰੀ ਗੱਲ ਕਰਨ ਈ ਲੱਗਿਆ ਸੀ ਕਿ ਡਰ ਗਿਆ ਕੋਈ ਤੀਸਰਾ ਜਣਾ ਵੀ ਹੈ ਜੋ ਉਹਨਾਂ ਦੀਆਂ ਬਿੜ੍ਹਕਾਂ ਲੈ ਰਿਹਾ ਉਹਨੇ ਆਪਣੇ ਚਾਰੇ ਬੰਨੇ ਝਾਕ ਕੇ ਕਿਸੇ ਦੀ ਬਿੜਕ ਲਈ, ਪਰ ਕੋਈ ਨਹੀਂ ਥਿਆਇਆ। ਫੇਰ ਨੀਵੀਂ ਪਾਈ ਤਾਂ ਆਪਣਾ ਪਰਛਾਵਾਂ ਵੇਖਿਆ, 'ਲੈ ਮਣਾਂ, ਆਹ ਪਿਆ ਸਾਰਾ ਜੱਬੜ੍ਹ'

ਕੁੱਜਾ ਚਾਕੇ ਉਹ ਟਾਹਲੀ ਦੇ ਮੁੱਢ ਵਿੱਚ ਜਾ ਕੇ, ਧੌਣ ਹੇਠਾਂ ਬਾਂਹ ਦਾ ਸਿਰਹਾਣਾ ਲਾ ਕੇ ਬਹਿ ਗਿਆ। ਕੁੱਜੇ ਨੂੰ ਬੋਚ ਕੇ ਆਪਣੇ ਸੱਜੇ ਗੋਡੇ ਤੇ ਧਰਕੇ ਭੇਦ ਖੋਲ੍ਹਣ ਲੱਗਾ।

'ਲੈ ਬੀ ਕੁੱਜਿਆ, ਦੀਸਾਂ ਨੂੰ ਐਨਾ ਕਾਦਾ ਹੰਕਾਰ ਚੜ੍ਹਿਆ ਵਿਐ, ਸ਼ੁਰਲੀ ਜੀ ਸਿੱਧੇ ਮੂੰ ਗੱਲ ਨੀ ਕਰਦੀ, ਬਾਤ ਦਾ ਬਤੰਗੜ੍ਹ ਬਣੌਂਦੀ ਐ, ਵੈਸੇ ਜੇ ਉ ਦੱਸਾਂ ਨਾ, ਬੰਦੇ 'ਚ ਹੰਕਾਰ ਵੀ ਹੋਣਾ ਈ ਚਾਈਦਾ, ਜੇ ਹੰਕਾਰ ਨਾ ਹੋਵੇ ਤਾਂ ਮੇਰਾ ਸਾਲਾ ਰੱਬ ਵੀ ਬੰਦੇ ਨੂੰ ਟਿੱਚ ਈ ਗੌਲਦੈ, ਕੀ ਆਨਾਂ.....'

ਉਹ ਕੁੱਜੇ ਦੇ ਹੱਸਦੇ ਮੂੰਹ ਵੱਲ ਵੇਖਣ ਲੱਗਿਆ। ਅੱਖਾਂ ਬੰਦ ਕਰਕੇ ਮਨ 'ਚ ਚਿਤਵਿਆ, 'ਹਾਂ ਗੱਲ ਲੋਟ ਆ, ਆਹ ਪੈਹੇ ਦੀ ਪਾਈ ਵੱਟ ਨਈਂ ਕਿਹੇ ਤੋਂ ਕਦੇ ਵੀ ਡਾਹੀ ਜਾਣੀ....' ਫੇਰ ਕਿੰਨੀਆਂ ਈ ਦਿਲ ਆਈਆਂ ਗੱਲਾਂ ਕਰੀਆਂ।

ਪਾਣੀ ਦੀ ਕੰਧ ਓਹਲੇ ਕੌਣ ਖੜੋਤਾ.....?

ਵਹਿੜਕਾ ਕੱਕੇ-ਰਾਹ ਦੀ ਧੂੜ ਉਡੌਂਦਾ ਹੋਇਆ, ਥੋੜ੍ਹੀ ਕੁ ਵਾਟ ਭੱਜਿਆ ਤੇ ਫੇਰ ਆਪਣੀ ਚਾਲੇ ਪੈ ਗਿਆ। ਥੱਕਿਆ ਹੋਣ ਕਰਕੇ ਮੱਠਾ ਈ ਤੁਰਦਾ ਸੀ। ਅਗਲੇ ਪਹੇ ਤੋਂ ਇੱਕ ਹੋਰ ਬਲ੍ਹਦ-ਗੱਡੀ ਉਹਦੇ ਪਿੱਛੇ ਲੱਗ ਪਈ।

ਉਹਦੇ ਚਾਲਕ ਚੋਬਰ ਨੇ ਮੁੜਕੇ ਨਾਲ਼ ਭਿੱਜੀ ਦੀਸਾਂ ਦੀ ਕੁੜਤੀ ਵਿੱਚੋਂ ਮਘਦੇ ਅੰਗ ਵੇਖੇ ਤੇ ਦੋਗਲ਼ੀ ਜਿਹੀ ਚੋਬ ਕਸੀ, 'ਪੈਰ ਪੱਟ ਓਏ ਨਗੌਰੀਆ, ਅੱਗੇ ਹੋ, ਸਭ ਕੁਛ ਮੂਹਰੇ ਈ ਐ ਢਾਡਿਆਂ, ਪਿੱਛੇ ਕੀਐ, ਹੋ-ਹੋ' ਬਲਦ ਦੀ ਕੂਲੀ ਢੂਹੀ ਤੇ ਰੱਸਾ ਸਿੱਟ ਕੇ ਗੱਡੀ ਭਜਾ ਕੇ ਅੱਗੇ ਕੱਢ ਲਈ ਤੇ ਲੁੱਚੀ ਝਾਕਣੀ ਨਾਲ਼ ਦੀਸਾਂ ਨੂੰ ਸਾਰੀ ਦੀ ਸਾਰੀ ਛਾਣ ਗਿਆ। ਦੀਸਾਂ ਨੂੰ ਉਹਦੀ ਏਸ ਹਾਸੀ ਵਿੱਚੋਂ ਵਾਸ਼ਨਾ ਦੀ ਬੋ ਨਹੀਂ ਆਈ, ਸਗੋਂ ਆਪਣੀ ਹੋਈ ਹਾਰ ਦੀ ਚੋਹ ਮੰਨੀ। ਉੱਡੀ ਕੱਕੀ-ਰੇਤ ਦੀ ਗਰਦ 'ਚ ਜਿਉਂਣ ਦੇ ਅਰਥ ਗਵਾਚ ਗਏ ਜਾਪੇ।

ਆਪਣੇ ਹੱਡਾਂ ਵਿੱਚ ਲ਼ਕੋਏ ਹੋਏ, ਉਸ ਬੰਦੇ ਦੀ ਹਾਰ, ਜੀਹਨੂੰ ਪਿਆਰ ਦੇ ਰਾਹ ਪੈ ਕੇ ਜ਼ਮੀਰ ਵਿੱਚ ਕਿਸੇ ਰੁੱਖ ਦੇ ਵਾਂਗ ਬੀਜਿਆ ਸੀ। ਚੁੰਨੀ ਨੂੰ ਸਿਰ ਤੋਂ ਲਾਹ ਕੇ ਲੱਕ ਨਾਲ਼ ਬੰਨ੍ਹ ਲਿਆ। ਵਿੱਡ ਦੀ ਪਾਇਪ ਵਿੱਚ ਸੋਰੀ ਹੋਈ ਤੂਤ ਦੀ ਸੋਟੀ ਕੱਢੀ ਤੇ ਪੂਰੇ ਤਾਣ ਨਾਲ਼ ਵਹਿੜਕੇ ਦੀ ਕੰਗਰੋੜ ਤੇ ਦੱਬ ਦਿੱਤੀ। ਰੋਅਬ ਨਾਲ਼ ਦੀਸਾਂ ਨੇ ਪਿਚਕਾਰੀ ਬੰਨਕੇ ਦੂਰ ਵਾਹੇ-ਵਾਹਣਾਂ ਵਿੱਚ ਥੁੱਕਿਆ, ਜਿਨ੍ਹਾਂ 'ਚ ਹਾਲੇ ਪਿਛੇਤਾ ਝੋਨਾ ਲਾਉਂਣ ਵਾਲਾ ਬਾਕੀ ਪਿਆ ਸੀ।

ਚੋਬਰ ਨੇ ਵੀ ਰੱਸਾ ਦੂਹਰਾ ਕਰਕੇ ਜ਼ੋਰ ਨਾਲ਼ ਸਿਰ ਉੱਤੋਂ ਦੀ ਘੁੰਮਾ ਕੇ ਬਲਦ ਦੇ ਪੁੜਿਆਂ ਤੇ ਵਰਾ ਦਿੱਤਾ ਤੇ ਉਹਨੂੰ ਅੱਗੇ ਲੰਘਣ ਲਈ ਟਾਲ਼ ਨਾ ਦਿੱਤੀ।

ਦੋਵਾਂ ਧਿਰਾਂ ਵਿੱਚ ਇੱਕ ਦੌੜ ਲੱਗ ਗਈ।

ਅਗਲੇ ਹੀ ਛਿਣ, ਏਹ ਦੌੜ ਜ਼ਿਦ ਬਣ ਗਈ......!

ਦੀਸਾਂ ਨੇ ਵਹਿੜਕੇ ਦੇ ਚੱਡਿਆਂ ਵਿੱਚ ਹੱਥ ਪਾ ਕੇ ਨੜਾਂ ਨੂੰ ਦਬਾ ਦਿੱਤਾ ਤਾਂ ਉਹ ਛਾਲਾਂ ਮਾਰਦਾ ਹੋਇਆ ਛੂਟਾਂ ਘੱਤ ਗਿਆ। ਧੂੜ ਅੰਬਰ ਨੂੰ ਏਨੀ ਉੱਡੀ ਕਿ ਰੱਬ ਦਾ ਸਾਹ ਵੀ ਜਿਵੇਂ ਘੁਟਿਆ ਗਿਆ।



ਅੱਧੇ ਕਿਲੇ ਦੀ ਲਾਮ ਤੀਕ ਦੋਏਂ ਬਰੋਬਰ ਭੱਜੇ ਗਏ, ਪੱਕੀ ਸੜ੍ਹਕ ਤੇ ਚੜ੍ਹਨ ਤੋਂ ਪਹਿਲਾਂ ਈ ਚੋਬਰ ਦੀ ਗੱਡੀ ਪਿੱਛੇ ਰਹਿ ਗਈ। ਉਹਦੇ ਬਲਦ ਦਾ ਦਮ ਖੁੰਗਿਆ ਗਿਆ। ਦੀਸਾਂ ਨੇ ਜਿੱਤ ਦੇ ਐਲਾਨ ਵਿੱਚ ਲੱਕ ਨਾਲ਼ ਬੱਧੀ ਚੁੰਨੀ ਖੋਲ੍ਹ ਕੇ, ਹਵਾ ਵਿੱਚ ਲਹਿਰਾ ਕੇ ਘੁੰਮਾਈ। ਅੰਗੂਠਾ ਵਿਖਾਕੇ ਬੋਲੀ,'ਹੈ ਨੀ ਵੇ ਕਾਸੇ ਜੋਗਾ'

ਚੋਬਰ ਨੇ ਰੱਸਾ ਖਿੱਚਕੇ, 'ਮੂੰਅ' ਦੀ ਬੋਲ ਨਾਲ਼ ਬੁਸ਼ਕਰ ਮਾਰ ਕੇ ਬਲਦ ਨੂੰ ਠੱਲ੍ਹ ਲਿਆ ਤੇ ਫੇਰ ਹੇਠਾਂ ਉੱਤਰ ਕੇ ਨੱਥ ਫੜਕੇ 'ਹੌਕੇ' ਮਾਰੇ। ਸੋਟੀ ਨਾਲ਼ ਬਲਦ ਦੀਆਂ ਨਾਸਾਂ ਕੁੱਟ-ਕੁੱਟ ਕੇ ਲਹੂ ਕੱਢ ਦਿੱਤਾ। ਬਲਦ ਦੇ ਪੈਂਦੀ ਕੁੱਟ ਵੇਖ ਕੇ ਦੀਸਾਂ ਨੂੰ ਏਹ ਵੀ ਆਪਣੀ ਹਾਰ ਲੱਗੀ।

* * *

# ਧਨੇਸੜੀ

ਮੂਰਤੀ ਨਿੰਮ ਦੀ ਛਾਂਵੇ ਮੂੜੇ ਤੇ ਬੈਠੀ ਹੋਈ, ਬਰਫ਼ ਦੀ ਫਾਕੜ ਪੋਣੇ ਵਿੱਚ ਵਲੇਟ ਕੇ, ਨੱਕ ਤੇ ਟਕੋਰ ਕਰਦੀ ਪਈ ਸੀ। ਨਕਸੀਰ ਫੁੱਟਣ ਕਰਕੇ ਸਾਰੀ ਕੁੜ੍ਹਤੀ ਲਹੂ ਨਾਲ਼ ਗੜੁੱਚ ਸੀ। ਚੁੰਨੀ ਦੇ ਨਾਲ਼ ਸਿਰ ਨੂੰ ਘੁੱਟ ਕੇ ਬੰਨ੍ਹਿਆ ਸੀ।

'ਲੱਸੀ ਦੀ ਘੁੱਟ ਤਾਂ ਫੜਾ ਕੇ ਜਾਈ ਭੋਰਾ' ਅੰਗਰੇਜ਼ ਨੇ ਲੱਕੜ ਦੇ ਕੰਘੇ ਨਾਲ਼ ਜੂੜਾ ਵਾਹ ਕੇ, ਟੁੱਟ ਕੇ ਵਿੱਚ ਅੜੇ ਵਾਲਾਂ ਨੂੰ ਕੱਢ ਕੇ, ਗੁੱਛੀ ਮੁੱਛੀ ਕਰਕੇ, ਪੈਰ ਦੇ ਅਗੂੰਠੇ ਵਿੱਚ ਘੁੱਟ ਕੇ ਫੜ ਲਿਆ ਤੇ ਕੰਘੇ ਨੂੰ ਬਾਹੀ ਨਾਲ਼ ਰੱਖ ਦਿੱਤਾ।

ਗਲ਼ਾਸ ਨੂੰ ਲੱਸੀ ਨਾਲ਼ ਅਨਟਾਰੇ ਤਾਂਈਂ ਭਰਕੇ, ਪੋਣੇ ਵਿੱਚ ਬਰਫ਼ ਨੂੰ ਕੱਢ ਕੇ ਵਿੱਚ ਪਾ ਲਿਆ ਤੇ ਉਂਗਲ ਨਾਲ਼ ਖ਼ੋਰਦੀ ਹੋਈ, ਉਹਦੇ ਕੋਲ ਬੈਠਕ ਵਿੱਚ ਚਲੀ ਗਈ। ਦੌਣ ਤੇ ਬਹਿੰਦੇ ਸਾਰ ਈ ਬੋਲੀ, 'ਆਪਾਂ ਆ ਸੀਰੀ ਤੋਂ ਕੀ ਕਰੌਣਾ, ਜੱਦਰੋ ਤੌਲ਼ਾਂ 'ਚ ਕਰਕੇ ਤੇ ਪਰੇ ਜੂੜ੍ਹ ਵੱਡੋ, ਸੁੱਖਿਆ ਤਾਂ ਨ੍ਹੀ ਆਏ ਤੇਰਮੇਂ ਮੀਨ੍ਹੇ ਚਾਲੀ-ਪੰਜਾਹ ਜ਼ਾਰ ਦੇਣਾ'

ਦੋਵਾਂ ਹੱਥਾਂ ਨਾਲ਼ ਬੋਚਕੇ ਗਲਾਸ ਫੜਦਾ ਹੋਇਆ ਬੋਲਿਆ, 'ਖੇਤਾਂ 'ਚ ਗੋਡੀ ਤੇਰੀ ਮਾਂ ਦਾ ਝਾਟਾ ਪਾਵੂ' ਲੱਸੀ ਦੀ ਘੁੱਟ ਭਰਕੇ ਗਲਾਸ ਫੇਰ ਬੋਚ ਦਿਨੇ ਉਵੇਂ ਈ ਪਾਵੇ ਕੋਲ਼ ਰੱਖ ਦਿੱਤਾ, ਬਰਫ਼ ਖੁਰਨ ਦੇ ਲਈ, 'ਜੂੜ੍ਹ ਵੱਡੋ' ਉਹਨੇ ਦੰਦੀ ਭੰਨਾਈ, ਉਹਦਾ ਇਉਂ ਖਰਵਾਂ ਬੋਲਣਾ, ਖਿੱਝ ਚਾੜ ਗਿਆ।

ਮੂਰਤੀ ਨੂੰ ਆਪਣੀ ਆਖੀ ਦਾ ਬੋਲ ਆਪ ਨੂੰ ਰੜਕਿਆ। ਚੁੰਨੀ ਸੂਤ ਕਰਦੀ ਕੁਝ ਜਕਦੀ ਹੋਈ ਬੋਲੀ, 'ਮੈਂ ਕਵੇਂ ਆਨੀ ਆਂ ਉਹ ਸੁਣ ਸੁਣੇ, ਬਲੌਰੇ ਨੂੰ ਕਰੋ ਪੈਂਤਰੇ ਚ' ਛੱਤ ਦੇ ਬਾਲਿਆਂ ਵੱਲ ਵੇਂਹਦੀ ਉਹ ਮੰਜੇ ਦੇ ਪੈਂਦਾਂ ਵਾਲੇ ਪਾਸੇ, ਪਾਵੇ ਦੀ ਓਟ ਸਿਰ ਨੂੰ ਲਗਾ ਕੇ ਪੈ ਗਈ, 'ਸਵ ਕੁਛ ਕਰੂ, ਕਰੀ ਵੀ ਜਾਂਦੈ'

ਸੱਜੀ ਮੁੱਛ ਨੂੰ ਵਟਾ ਚਾੜਦਾ ਹੋਇਆ, ਜੋ ਖੱਬੀ ਮੁੱਛ ਨਾਲ਼ੋਂ ਕਾਰੀ ਵਿਰਲੀ ਸੀ, ਚਿੱਤ ਵਿਚ ਜੁਗਾਲ਼ੀ ਕਰਨ ਲੱਗਿਆ, 'ਏਹ ਫੁਰਨਾ ਪਹਿਲਾਂ ਕਾਤੋਂ ਨੀ ਫੁਰਿਆ' ਪਾਸਾ ਮਾਰਕੇ ਉਹਦੇ ਲੋਟ ਹੋ ਕੇ ਪੈਣ ਲਈ ਮੰਜੇ ਤੇ ਕਾਰੀ ਜਗ੍ਹਾ ਬਣਾ ਲਈ। ਉਹਦੇ ਚਿਤ ਵਿੱਚ ਕੁਛ ਭਖਿਆ, 'ਪੂਰੇ ਇੱਕ ਵਰ੍ਹੇ ਦੀ ਲਿਖ਼ਤ-ਪੜ੍ਹਤ ਹੋਈਐਂ, ਓਮੇ ਕੋਲ ਪਚੈਤ 'ਚ ਐਂ ਕਵੇਂ ਹਟਜੂ, ਏਹ ਕੌਮ ਬਾਲ਼ੀ ਚੀੜ੍ਹੀ ਹੁੰਦੀ ਐ'

'ਸਾਰਾ ਕੰਮ-ਧੰਦਾ ਖੇਤ-ਬੰਨ੍ਹੇ ਦਾ ਤਾਂ ਬਲੌਰਾ ਈ ਕਰੀ ਜਾਂਦੈ, ਏਹੇ ਤਾਂ ਪੈਸਿਆਂ ਦੀ ਖਿਓ ਰਹਿ-ਗੀ' ਆਵਦੇ ਹੱਥ ਤੇ ਹੱਥ ਮਾਰਿਆ, ਪਾਸਾ ਮਾਰਕੇ ਦੌਣ ਤੋਂ ਉਰ੍ਹਾਂ ਨੂੰ ਹੋ ਗਈ, 'ਨਾਲ਼ੇ ਜੇ ਮੰਦਰ-ਘੱਚਾ ਨੀਰੇ ਦੀ ਸੱਥਰੀ ਵੀ ਲਿਔਂਦਾ ਤਾਂ ਵੀ ਬਲੌਰਾ ਸੱਗ ਈ ਜਾਂਦੈ, ਉਦੇ ਸੀਂਗੇ ਬਿਨ ਨੀ ਓ ਟਟੀਹਰੀ ਵੀ ਉਡੌਂਦਾ'

'ਦੀਂਦਾ ਤੇ ਸਾਲਾ ਅੰਨਿਆਂ ਨੂੰ ਵੀ ਐ, ਪਰ ਘੱਚਾ ਕੰਮ ਤੇ ਐਂਵੇਂ ਹਟੂ ਕਮੇਂ' ਅੱਖਾਂ



ਦੇ ਕੋਏ ਅੱਧੇ-ਮੀਚ ਕੇ ਸੋਚਾਂ ਵਿੱਚ ਗੋਤਾ ਖਾ ਗਿਆ। ਦਾੜੀ ਦੇ ਵਾਲਾਂ ਦੀ ਇੱਕ ਲਿਟ ਨੂੰ ਵਟ ਚਾੜਦਾ ਹੋਇਆ, ਕੰਧ ਤੇ ਟੰਗੇ ਸ਼ੀਸ਼ੇ ਵੱਲ ਗਹੁ ਨਾਲ਼ ਝਾਕੀ ਗਿਆ।

ਉਹਦਾ ਹੱਥ ਫੜਕੇ ਮੁੱਛ ਤੇ ਧਰ ਦਿੱਤਾ, 'ਹੱਡਾਂ ਨੂੰ ਕਾਦਾ ਝੋਰਾ ਲਾ ਲਿਆ ਮੰਵੀਂ ਹੈਗੀਆਂ, ਔਣ ਦੇ ਪਿਓ ਦੇ ਸਾਲੇ ਨੂੰ ਦੇਊਂਗੀ ਪੜੇਥਣ ਤਲ਼ਕੇ ਕੀ ਜਾਦ ਈ ਰੱਖੂ' ਮੂਰਤੀ ਨੇ ਰੋਟੀ ਥੱਪਣ ਦੀ ਸੁਆਂਗ ਰਚਾਈ ਤੇ ਉਠਕੇ ਰਸੋਈ ਵਿੱਚ ਚਲੀ ਗਈ, 'ਤੂੰ ਵੀ ਘਰੇ ਈ ਰਹੀ, ਜੇ ਚਵਲ ਵਿਤੋਂ ਟੀਂਢਰ ਗਿਆ ਤਾਂ ਆ ਜੀ ਦਵੱਲ ਕੇ ਕਿਤੇ ਮੇਰੀ ਛੋਤ ਲੁਹਾਦੇ'

ਬਰਫ਼ ਲੱਸੀ ਵਿੱਚ ਖੁਰ ਚੁੱਕੀ ਸੀ।

* * *

ਹੌਦ ਦੀ ਟੂਟੀ 'ਤੇ ਮਖ਼ਿਆਲ ਦੀਆਂ ਮੱਖੀਆਂ ਬੈਠੀਆਂ ਸੀ। ਮੰਦਰ ਘੱਚੇ ਨੇ, ਸਾਫ਼ੇ ਨਾਲ਼ ਆਪਣਾ ਮੂੰਹ ਚੰਗੀ ਤਰਾਂ ਢਕ ਲਿਆ, ਕਿਤੇ ਅੱਖ ਤੇ ਲੜ ਨਾ ਜਾਣ, ਡੱਕੇ ਦੀ ਹੁੰਜ ਮਾਰ ਕੇ ਪਾਣੀ ਛੱਡ ਕੇ, ਦਾਣੇ ਤੇ ਖਲ਼ ਨਾਲ਼ ਲਿਬੜੇ ਆਪਣੇ ਹੱਥ ਚੰਗੀ ਤਰ੍ਹਾਂ ਮਲਕੇ ਧੋਤੇ। ਸਾਫ਼ੇ ਦੇ ਲੜ੍ਹ ਨਾਲ਼ ਹਵਾ ਝੱਲਦਾ ਹੋਇਆ, ਪੈਰਾਂ ਭਾਰ ਬਹਿਕੇ ਆਪਣੇ ਅੱਗੇ ਦਾਲ਼-ਸਬਜ਼ੀ ਪਾਉਂਣ ਲਈ ਕੌਲ਼ਾ ਰੱਖ ਕੇ ਬਹਿ ਗਿਆ।

ਮੂਰਤੀ ਜੰਗਲੇ ਦੇ ਸਰੀਆਂ ਵਿੱਚ ਦੀ ਏਹ ਸਭ ਕੁਛ ਵੇਖੀ ਗਈ ਤੇ ਪਤੀਲੇ ਵਿੱਚੋਂ ਛੇਤੀ ਅਸੌਣ ਮਾਰੀ ਚਾਹ, ਧਾਮੇ ਵਿੱਚ ਪਾਕੇ, ਕਾਲ੍ਹੇ-ਪੈਰੀਂ ਉਹਦੇ ਕੋਲ ਜਾ ਖੜ੍ਹੀ। ਮੰਦਰ ਨੇ ਸਾਬਣ ਵਿੱਚ ਡੱਕਾ ਖੋਭ ਕੇ ਹੌਦ ਦੀ ਅੱਸੀ ਤੇ ਧਰ ਦਿੱਤੀ ਤੇ ਮੋਮੀਜ਼ਾਮ ਵੀ ਵਲ਼ੇਟ ਤਾਂ, ਨਹੀਂ ਤਾਂ ਜਨੌਰ ਚੁੰਜਾਂ ਮਾਰਕੇ ਸਾਰੀ ਸਾਬਣ ਖਾ ਜਾਂਦੇ। ਖ਼ਰਾਬ ਕਰ ਦਿੰਦੇ।

'ਕੀਹ ਕੋੜ ਚਲਿਆ ਸੀਗਾ ਤੇਰੇ ਹੱਥਾਂ ਨੂੰ, ਸਾਰੀ ਸਾਬਣ ਭਿੱਟਤੀ ਔਤਰੇ ਨੇ' ਕੌਲੇ ਵਿੱਚ ਚਾਹ ਭਰਕੇ ਬੋਲੀ। ਹੱਥ ਮਾਰ ਕੇ ਸਾਬਣ ਦੀ ਟਿੱਕੀ ਵੀ ਵਿਹੜੇ 'ਚ ਚਲਾਵੀਂ ਮਾਰੀ।

ਮੂਰਤੀ ਰਹੀ ਉਹਤੋਂ ਦੂਰ ਈ, ਦੋ ਪਲਾਂਘਾਂ ਦੀ ਵਿੱਥ ਬਣਾਕੇ, ਕਿਤੇ ਉਹ ਲਫੱੜ ਈ ਨਾ ਕੱਢ ਮਾਰੇ। ਤੁਰਦੀ ਬਣੀ। ਮੰਦਰ ਦਾ ਚਿਤ ਕਰਿਆ, ਪਰੇ ਜਾਂਦੀ ਨੂੰ ਗੁੱਤਨੀ ਤੋਂ ਫੜ ਲਵੇ। ਵਟਾ ਚਾੜਕੇ, ਦੋ ਤਿੰਨ ਲੱਥੇ ਜਾਬੜਾਂ ਤੇ ਟਿਕਾਕੇ ਠੋਕੇ। ਹਿੱਕ ਥਾਪੜ੍ਹ ਕੇ ਬਰੋਬਰ ਦੀਆਂ ਸੁਣਾਵੇ, 'ਔਤ ਪੈਣਾ ਥੋਡਾ ਲਾਣਾ, ਜੀਹਨੇ ਕੈ ਪੀੜ੍ਹੀਆਂ ਹੋਗੀਆਂ, ਕਦੇ ਕੁੜੀ ਨੀ ਜੰਮਣ ਦਿੱਤੀ,'

ਕਲ਼ਫ ਨਾਲ਼ ਰੰਗੀ ਖੋਦੀ ਦਾੜੀ ਤੇ ਸਿਰ ਦਾ ਗੰਜ ਉਹਨੂੰ ਕੋਈ ਪੀਰ-ਮਹੰਤ ਹੀ ਦਰਸਾ ਜਾਂਦਾ। ਕਿੰਨੇ ਦਿਨਾਂ ਦਾ ਤਾਪ ਚੜ੍ਹ-ਚੜ੍ਹ ਕੇ ਲੱਥੀ ਜਾਂਦਾ ਸੀ। ਅੰਗਰੇਜ਼ ਨੇ ਫੁਲੇਲ ਡਾਕਟਰ ਨੂੰ ਆਖ ਛਡਿਆ ਸੀ, 'ਬੀ ਐਨੂੰ ਬੈਸ ਗੋਲੀ-ਦੱਪਾ ਈ ਦੇਇਆ ਕਰ, ਜੇ ਟੀਕਾ-ਟੱਲਾ ਲੌਣਾ ਪਵੇ ਤੇ ਨਕਦ ਮੰਗਿਆ ਕਰ ਐਦੇ ਤੋਂ, ਅਹੀਂ ਨੀ ਦੇਣੇ'

ਫੁਲੇਲ ਨੇ ਆਪਣੇ ਪਿਉ ਨਾਲ਼ ਰਲਕੇ ਲੋਕਾਂ ਦੇ ਖੇਤਾਂ ਵਿੱਚ ਹੱਡ-ਭੰਨਕੇ ਕੰਮ

ਕੀਤਾ। ਉਹਦੇ ਪਿਉ ਨੇ ਚਾਲੀ ਵਰ੍ਹੇ ਲੋਕਾਂ ਨਾਲ਼ ਸੀਰ ਖੱਟਕੇ, ਉਹਨੂੰ ਪੜ੍ਹਾ ਕੇ ਐਸ ਲਾਇਕ ਕੀਤਾ ਸੀ, ਕਿ ਅੱਜ ਸਰਦੇ ਪੁੱਜਦੇ ਘਰ ਵਾਲੀ ਹਰ ਸ਼ੈਅ ਉਹਦੇ ਕੋਲ ਸੀ। ਉਹਨੂੰ ਅੰਗਰੇਜ਼ ਦੀ ਇਹ ਸਕੀਮ ਚੰਗੀ ਨਈਂ ਲੱਗੀ, 'ਜੋ ਬੰਦਾ ਸਾਰੀ ਉਮਰ ਆਵਦੇ ਹੱਡ ਕਿਸੇ ਲੀ ਪੋਲੇ ਕਰਲੇ, ਹੋਦੀ ਭੋਰਾ ਵੀ ਕਦਰ ਨੀ, ਕਾਮੇ ਖੇਤਾਂ 'ਚ ਕੰਮ ਕਰਕੇ ਆਵਦੀ ਕਮਾਈ ਚੋਂ ਜੱਟਾਂ ਨੂੰ ਕਮਾਕੇ ਖਵੌਂਦੇ ਨੇ, ਫੇਰ ਵੀ...' ਆਪਣੇ ਖ਼ਰਚੇ ਤੇ ਹੀ ਉਹ ਜੱਟਾਂ ਦੇ ਘਰਾਂ ਵਿੱਚ ਕੰਮ ਕਰਦੇ ਕਾਮਿਆਂ ਦਾ ਇਲਾਜ ਕਰਦਾ। ਜਿਨ੍ਹੇ ਰੁਪਏ ਅਗਲਾ ਦੇ ਦਿੰਦਾ ਰੱਖ ਲੈਂਦਾ ਬਾਕੀ ਕਦੇ ਉਹਨਾਂ ਨਾ ਹੀ ਮੰਗੇ ਸੀ ਨਾ ਹੀ ਕਿਸੇ ਨੇ ਕਦੇ ਦਿੱਤੇ।

ਮੰਦਰ ਘੱਚੇ ਨੂੰ ਕਣਸ ਹਾਲੇ ਵੀ ਸੀ, ਪਰ ਉਹਨੇ ਤੇ ਆਵਦੇ ਸਾਬ ਕਰਨ ਵੇਲੇ ਰੁਪਏ ਕੱਟ ਵੱਡ ਲੈਣੇ ਆਂ। ਕਈ ਵਾਰ ਉਹ ਵੀ ਬਲੌਰੇ ਨਾਲ਼ ਬਹਿਕੇ ਗੱਲ ਕਰਦਾ ਹੁੰਦਾ, 'ਬਲੌਰ ਸਿਆਂ, ਸਾਡੇ ਪ੍ਰੇਮੀ ਕਥਾ ਸਣੌਂਦੇ ਹੁੰਦੇ ਨੇ, ਅੱਖੇ ਜਸੂ ਮਸੂ (ਈਸਾ ਮਸੀਹ) ਨੇ ਇੱਕ ਮੱਛੀ ਨਾਲ਼ ਤੇ ਰੋਟੀ ਨਾਲ਼ ਕਿੰਨੇ ਈ ਲੋਕਾਂ ਨੂੰ ਰਜਾਤਾ ਸੀਗਾ, ਆਂਦੇ ਆ ਫੇਰ ਵੀ ਅੰਨ-ਬਚ ਗਿਆ ਸੀ, ਸੋਡੇ ਬਾਬੇ ਨਾਨਕ ਨੇ ਵੀ ਬੀਹਾਂ ਨਾਲ਼ ਈ ਲੰਗਰ ਖੋਲਤਾ ਸੀ, ਹਲੇ ਤੀਕ ਚੱਲੀ ਜਾਂਦੈਂ ਪਰ ਆਪਾਂ ਨੂੰ ਕਦੇ ਨੀ ਰੋਟੀ ਟੱਕਰੀਂ, ਆਪੇ ਕਮਾਕੇ ਈ ਖਾਣੀ ਪੈਂਦੀ ਐ, ਕਿਥੇ ਰਹਿ ਜਾਂਦੀ ਐ.....'

ਪਾਣੀ ਨਾਲ਼ ਮੂਕਾ ਭਿਉਂਕੇ ਲਿਆ ਜੋ ਪਾਣੀ ਜੂਠਾ ਹੋ ਗਿਆ ਸੀ ਤੇ ਮੁੜ ਐਂ ਮਸ਼ਕ ਵਿੱਚ ਨਈਂ ਸੀ ਪਾ ਸਕਦਾ, ਤੇ ਆਪਣੇ ਮੱਥੇ ਤੇ ਟਕੋਰ ਕਰਨ ਲੱਗਿਆ, 'ਮੰਦਰ ਚਾਚਾ, ਲੰਗਰ ਤੇ ਭਵੇਂ ਚੱਲੀ ਜਾਂਦਾ ਏ, ਰੋਟੀ ਵੀ ਰੱਜੇ ਬੰਦੇ ਨੂੰ ਈ ਰਜੌਂਦੀਐ ਭੁੱਖੇ ਨੂੰ ਨਈਂ, ਓਦੋਂ ਈ ਗੱਲ ਹੋਰ ਸੀ, ਬੀ ਰੋਟੀ ਖਾਧੀ ਜਾਂਦੀ ਸੀਗੀ ਤੇ ਬੰਦਾ ਰੱਜਦਾ ਸੀਗਾ, ਹੁਣ ਤੇ ਭੈਣ ਦੇਣੇ ਦੀ ਰੋਟੀ ਵੀ ਭੁੱਖੀ ਫਿਰਦੀ ਐ ਏ ਮਾੜੇ ਬੰਦੇ ਨੂੰ ਛਕ ਜਾਂਦੀ ਐ'

ਪਰ ਹੁਣ ਉਹ ਮੂਰਤੀ ਨੂੰ ਤੀਬੜ ਕੇ ਤੁਰਦੀ ਹੋਈ ਨੂੰ ਵੇਖੀ ਗਿਆ, 'ਐਦਾ ਚਗਲ ਤੀਮੀਂ ਦਾ ਕੀ ਐ, ਖੌਰੇ ਕੇੜੀ ਛਿੰਜ ਛੇੜ ਕੇ ਬਹਿਜੇ, ਊਤਲ ਜੀ ਨੇ ਐਂਵੇ ਈ ਧਮਾੜ੍ਹ ਚੋਂ ਕੱਢ ਮਾਰੀ ਕੀ ਕਰਲਾਂਗੇ, ਅਗਲੇ ਵਰ੍ਹੇ ਕਿਹੇ ਹੁਰ ਕੇ ਸੀਰੀ ਰਲਣ ਜੋਗੇ ਵੀ ਨੀ ਰੈਣਾਂ' ਉਹਦੇ ਕਾਲਜੇ ਵਿੱਚ ਸੁੱਤੀ ਬੈਠੀ ਕੋਈ ਸ਼ੈਅ ਜਾਗ ਪਈ ਜੀਹਨੇ ਮੂਹਰੇ ਹੋ ਕੇ ਮੰਦਰ ਦੇ ਹੱਥ ਤੇ ਜੀਬ ਨੂੰ ਠਾਕੀ ਰੱਖਿਆ।

ਚਾਹ ਨੂੰ ਦਾਣੇ ਵਾਲੇ ਪੀਪੇ ਵਿੱਚ ਪਾ ਕੇ, ਫੌੜਾ ਚੱਕ ਕੇ ਮੱਝਾਂ ਵਾਲੇ ਕੋਠੇ 'ਚ ਚਲਾ ਗਿਆ। ਜਿਸ ਦੀ ਇੱਕ ਨੁੱਕਰ 'ਚ ਤੂੜੀ ਦਾ ਢਿੱਗ ਸੀ ਤੇ ਉੱਤੇ ਕਿੰਨੇ ਈ ਸੰਦ-ਸੱਪੇ ਪਏ ਸੀ।

'ਵੇਹਦਾ ਚੱਲੀਂ ਏਹ ਤਾਂ ਭੌਣੇ ਆਨੂੰ ਮੂਹਰੇ ਕੋਢੀ ਡੂਹੀ ਰਿੜਿਆ ਫਿਰੂ' ਕੋਲ ਪਈ ਗੜ੍ਹਵੀ ਵਿੱਚ ਠੁੱਠਾ ਮਾਰਿਆ, ਜੋ ਰਿੜ ਕੇ ਮੰਜੇ ਦੇ ਹੇਠਾਂ ਜਾ ਵੜੀ, 'ਪਚੈਤ 'ਚ ਜਾ ਕੇ ਪੈਰੀਂ ਪੱਗਾਂ ਧਰਲੀਂ, ਏਹ ਤਾਂਮੀਂ ਨ੍ਹੀ ਐਦਰ ਮੂੰਹ ਕਰਕੇ ਮੂਤਦਾ' ਮਦਾਰੀ ਦੇ ਡਮਰੂ ਵਾਂਗ ਹੱਥ ਹਵਾ ਵਿੱਚ ਪੱਕੇ ਇਰਾਦੇ ਨਾਲ਼ ਘੁੰਮਾ ਦਿੱਤਾ।



ਅੰਗਰੇਜ਼ ਤਖ਼ਤੇ ਦੀ ਚੁਗਾਠ ਨਾਲ਼ ਖੜੀ ਕਰੀ, ਕਸੌਲ਼ੀ ਚੱਕ ਕੇ ਬਾਹਰ ਨੂੰ ਜਾਂਦਾ ਹੋਇਆ, ਪੱਜ ਬਣਾਕੇ ਮੰਦਰ ਘੱਚੇ ਕੋਲ ਖੜੇ ਗਿਆ, ਜੋ ਤੰਗਲੀ ਨਾਲ਼ ਪੱਠਿਆਂ ਦੇ ਕੁਤਰੇ ਵਿੱਚ ਤੂੜੀ ਰਲਾਈ ਜਾਂਦਾ ਸੀ, 'ਫੁਲਕਾ ਛਕ-ਛਕਾ ਕੇ ਦਵਾਦਵ ਆਜੀ ਖੇਤ ਨੂੰ ਮਗਰੇ ਮੰਵੀ ਆਜੂ ਐਸ ਡਾਂਗ ਤੇ ਕਸੀਆ ਜੜਾ ਕੇ ਪੌਣੇ ਆਂ ਗੋਡੀ'

ਨਿੰਮ ਦੀ ਟਾਹਣੀ ਤੋੜਕੇ ਛਿੱਲਣ ਲੱਗ ਪਿਆ। ਦਾਤਣ ਤਾਂ ਉਹ ਹਮੇਸ਼ਾ ਈ ਟਾਹਲੀ ਦੀ ਕਰਦਾ ਹੁੰਦਾ ਸੀ, ਪਰ ਅੱਜ ਬੇ-ਵਕਤੀ, ਨਿੰਮ ਦੀ ਦਾਤਣ ਹੱਥ 'ਚ ਫੜੀ ਵੇਖਕੇ ਮੰਦਰ-ਘੱਚਾ ਵੀ ਭੰਬਲ-ਭੂਸੇ ਵਿੱਚ ਪੈ ਗਿਆ। ਸਿਰ ਹਿਲਾਕੇ ਹੀ ਜਵਾਬ ਦਿੱਤਾ। ਜਦੋਂ ਉਹ ਕੋਢੀ ਢੂਹੀ ਹੋ ਕੇ ਤੰਗਲ਼ੀ ਨਾਲ਼ ਪੱਠੇ ਰੋਲ੍ਹ ਰਿਹਾ ਸੀ ਤਾਂ ਉਹਦੇ ਸਿਰ ਦਾ ਗੰਜ ਚਾਨਣ ਵਿੱਚ ਚਿਲਕਦਾ।

ਸਿਰ ਦੇ ਗੰਜ ਵੱਲ ਵੇਖਕੇ ਮੰਦਰ ਦੀ ਗੱਲ ਯਾਦ ਆਈ, 'ਜੁੰਡੇ ਰੱਬ ਨੇ ਪੂਰੇ ਲਾ ਕੇ ਈ ਘੱਲੇ ਸੀਗੇ ਗੇਜ ਸਿਆਂ, ਪਰ ਲੋਕਾਂ ਦੀਆਂ ਕਵੀਲਦਾਰੀਆਂ ਸਿਰ ਤੇ ਚੱਕ ਚੱਕ ਕੇ ਰੜੇ ਮੈਦਾਨ ਹੋ ਗਏ ਆਂ' ਅੰਗਰੇਜ਼ ਨੇ ਜੋਹ ਕੇ ਵੇਖਿਆ, 'ਹੁਰ ਖ਼ੈਰ ਸੁੱਖ ਐਂ ਬੀ' ਅੱਖ ਨੂੰ ਉਹਦੇ ਮੂੰਹ ਤੇ ਨਹੁੰ ਵਾਂਗ ਟਿਕਾਈ ਰੱਖਿਆ'

ਪੱਠਿਆਂ ਦੇ ਨਾਲ਼ ਟੋਕਰਾ ਭਰਕੇ ਆਪਣੇ ਲੱਕ ਦੀ ਓਟ ਨਾਲ਼ ਚੁੱਕ ਲਿਆ। ਹੱਥ ਨਾਲ਼ ਥਾਪੜ ਲਿਆ, ਹਲੋਰੇ ਵੱਜਣ ਤੇ ਪੱਠੇ ਨਾ ਭੁੰਜੇ ਡਿੱਗਣ ਤੇ ਚੇਰ੍ਹੇ ਤੋਂ ਸਾਰੀ ਚਿੰਤਾ ਛੂ-ਮੰਤਰ ਕਰਕੇ, ਪੂਰੀ ਚੜ੍ਹਤ ਨਾਲ਼ ਆਖਿਆ, 'ਬਲੌਰੇ ਦੇ ਆਖਣ ਆਨੂੰ, ਕਾਟੋ ਫੁੱਲਾਂ ਤੇ ਖੇਡਦੀ ਐ, ਸਾਲੀ ਖੇਡਦੀ ਵੀ ਓਨ੍ਹਾਂ ਚਿਰ ਐ ਜਿਨ੍ਹਾਂ ਚਿਰ ਰੱਜੀ ਐ, ਜਦੋਂ ਭੁੱਖ ਲੱਗੀ ਤਾਂ ਫੁੱਲ ਛੱਡ ਸਾਰੇ ਬਾਗ ਨੂੰ ਚਰਜੂ,'

ਪੱਠਿਆਂ ਦਾ ਟੋਕਰਾ ਸੱਜਰ ਸੂਈ ਮੰਹਿ ਨੂੰ ਪਾ ਕੇ, ਨਿੰਮ ਦੀ ਦੁਸਾਂਘ ਵਿੱਚ ਅਡਾਕੇ ਰੱਖੀ, ਜੱਦੀ ਬਾਟੀ ਚੱਕ ਕੇ, ਨਲਕੇ ਦੇ ਪਾਣੀ ਨਾਲ਼ ਡੱਟਕੇ, ਕੰਧ ਨਾਲ਼ ਢੋਅ ਲਗਾਕੇ ਬਹਿ ਗਿਆ। ਰੋਟੀ ਦੀ ਉਡੀਕ ਕਰਨ ਲੱਗ ਪਿਆ। ਏਹ ਬਾਟੀ ਉਹਦੇ ਪਿਉ ਕੋਲ ਹੁੰਦੀ ਸੀ, ਜੇੜੀ ਉਹਦੇ ਮਰਨ ਤੋਂ ਬਾਦ ਉਹਦੇ ਹੱਥ ਆ ਗਈ। ਪੜ੍ਹਨਾ ਵਿਚੇ ਈ ਛੱਡਕੇ ਘਰ ਦੀ ਰੋਟੀ ਤੋਰਨ ਲੱਗ ਪਿਆ ਸੀ।

ਮੂਰਤੀ ਕੰਧੋਲੀ ਤੇ ਪਈ ਰੋਟੀ ਵਾਲੀ ਪਰੋਸੀ ਥਾਲੀ ਚੱਕ ਕੇ ਇਧਰ ਆ ਗਈ। ਰੋਟੀ ਲਈ ਆਉਂਦੀ ਨੂੰ ਵੇਖਕੇ ਮੰਦਰ ਘੱਚੇ ਨੇ ਤਾੜੀ ਮਾਰਕੇ, 'ਹੁਰਰ' ਦੀ ਹੋਕਰ ਮਾਰਕੇ, ਨਿੰਮ ਦੀਆਂ ਟਾਹਣੀਆਂ ਤੇ ਬੈਠੇ ਪੰਛੀਆਂ ਨੂੰ ਉਡਾ ਦਿੱਤਾ, ਕਿਤੇ ਵਿੱਚ ਬਿੱਠ ਮਾਰਕੇ, ਅੰਨਦਾਤੇ ਦੀ ਬੇਅਦਬੀ ਨਾ ਕਰ ਦੇਣ।

ਧੌਣ ਭੰਵਾਕੇ ਬਾਹਰਲੇ ਬੂਹੇ ਵੱਲ ਵੇਖਿਆ, ਅੰਗਰੇਜ਼ ਨਾਲ਼ੀ ਵਿੱਚ ਅੜੇ ਗੰਦ ਨੂੰ ਕਸੌਲ਼ੀ ਦੀ ਟੋਅ ਨਾਲ਼ ਕੱਢ ਕੇ, ਗੰਦੇ ਪਾਣੀ ਦਾ ਵਹਿਣ ਬਣਾ ਰਿਹਾ ਸੀ। ਫੇਰ ਮੂਰਤੀ ਵੱਲ ਕੱਣਖੀ ਤੇ ਚੋਰ ਝਾਤੀ ਨਾਲ਼ ਵੇਖਕੇ ਚਿੱਤ 'ਚ ਕੌੜੀ ਗਾਲ ਕੱਢੀ, 'ਚੜਜੇ ਨਾ ਡਿੱਕੇ ਇੱਕ ਆਰੀਂ ਫੇਰ ਸਉਂ ਦਿਉ ਤੇ ਦੀ ਭਮਾਂ ਦੀ ਦੂਖਣੀ ਅੱਖ 'ਚ ਪਾਲੀਂ, ਜੇ ਰੜਕੀ ਤਾਂ ਧੌਣ ਲਹੌਣ ਨੂੰ ਨੌਂ-ਬਰ ਆਂ, ਬਣੀ ਫਿਰਦੀ ਐਂ ਏ ਵੱਡੀ ਮਖਾਣੋਂ, ਹੈਦਾ ਤੜਿਆਟ

ਮੈਂ ਈ ਭੰਨੂ'

ਕੋਈ ਚੀਜ਼ ਸੁੱਟਣ ਦੇ ਤਰ੍ਹਾਂ ਉਹਦੇ ਮੂਹਰੇ ਧਰ ਦਿੱਤੀ। ਉਹਦੀ ਏਹ ਬੇਕਿਰਕੀ ਵੇਖ ਕੇ ਮੰਦਰ ਘੱਚਾ ਸੀਨੇ ਵਿੱਚ ਈ ਗੋਤਾ ਖਾ ਗਿਆ। ਰੋਟੀ ਨੂੰ ਲੱਗੀਆਂ ਭੂਰੀਆਂ ਕੀੜੀਆਂ ਨੂੰ ਵੇਖਕੇ, ਰੋਸੇ ਨਾਲ਼ ਖਾਣ ਸੂਰੇ ਦੀ ਤਰ੍ਹਾਂ ਭੂਸ਼ਰ ਕੇ ਮੂਰਤੀ ਵੰਨੀਂ ਝਾਕਿਆ ਤੇ ਫੇਰ ਰੋਟੀ ਤੋਂ ਕੀੜੀਆਂ ਝਾੜ ਕੇ ਸੁੱਟ ਦਿੱਤੀਆਂ। ਅੱਜ ਥਾਲ਼ੀ ਵਿੱਚ ਦੋ ਰੋਟੀਆਂ ਈ ਸੀ, ਉਹ ਵੀ ਕਚੂਚ, ਨਈਂ ਤਾਂ ਚਾਰ ਰੋਟੀਆਂ ਪਹਿਲਾਂ ਈ ਧਰੀਆਂ ਹੁੰਦੀਆਂ। ਇੱਕ ਅੱਧ ਫੇਰ ਮੰਗ ਲੈਂਦਾ।

ਉਹ ਐਨੀ ਬੇ-ਹਯਾਈ ਹੋਣ ਤੇ ਵੀ, ਥਾਲੀ ਨੂੰ ਮੱਥਾ ਟੇਕ ਕੇ, ਮੂੰਹ ਵਿੱਚ ਦਾਤੇ ਦਾ ਸ਼ੁਕਰ ਕਰਕੇ, ਚੂਲ਼ੀ ਨਾਲ਼ ਪਾਣੀ ਨੂੰ ਥਾਲੀ ਦੇ ਦੁਆਲੇ ਛਿੜਕ ਕੇ, ਰੋਟੀ ਖਾਣ ਲੱਗ ਪਿਆ ਤਾਂ ਮੂਰਤੀ ਜਾਣ ਕੇ ਕੋਲ ਖੜਕੇ ਨੱਕ ਜ਼ੋਰ ਨਾਲ਼ ਸੁਣਕੀ ਗਈ, 'ਭਰਾਵਾਂ ਪਿੱਟੀ ਦਾ ਰੇਸ਼ਾ ਵੀ ਐਨਾ ਕੀ ਆਖ, ਪੀਲਾ-ਪੀਲਾ ਪਾਣੀ ਜਾ ਪਰਸੋਂ ਦਾ ਵਗੀ ਜਾਂਦੈ'

ਮੰਦਰ ਘੱਚਾ ਸੂਗ ਮੰਨਕੇ, ਨੀਵੀਂ ਪਾਈ ਚਿੱਤ ਨੂੰ ਹੋਰ ਬੰਨ੍ਹੇ ਲਾ ਕੇ ਰੋਟੀ ਖਾਣ ਲੱਗ ਪਿਆ। ਸੂਗ ਵੀ ਐਂਨੀ ਚੜ੍ਹੀ, ਮੂੰਹ 'ਚ ਪਾਈ ਬੁਰਕੀ ਚਿੱਥ ਕੇ ਗਾਂਹ ਨਾ ਲੰਘਦੀ, ਸਗੋਂ ਵੱਤ ਨਾਲ਼ ਬਾਹਰ ਨੂੰ ਆਉਂਣ ਨੂੰ ਕਰਦੀ। ਚੇਹ ਮੰਨ ਕੇ ਰੋਟੀ ਖਾਣ ਕਰਕੇ ਅੱਖਾਂ ਚੋਂ ਪਾਣੀ ਸਿੰਮ ਗਿਆ।

ਮੂਰਤੀ ਨੇ ਹੱਥ ਵਿੱਚ ਦੋ ਕੁ ਬੁਰਕੀਆਂ ਵੇਖਕੇ, ਕਾਲ੍ਹੀ ਨਾਲ਼ ਰਸੋਈ ਵਿੱਚ ਝਲਾਣੀ ਤੇ ਪਏ ਛਾਬੇ ਵਿੱਚੋਂ, ਦੋ ਰੋਟੀਆਂ ਹੱਥ ਤੇ ਧਰਕੇ ਲੈ ਆਈ। 'ਕੈ ਰੋਟੀਆਂ ਡੱਫੇਗਾ' ਚੇਹ ਚੜ੍ਹੌਣ ਲਈ ਹਰ ਹੀਲ-ਹੁੱਜਤ ਕਰੀ।

ਮੰਦਰ ਨੇ ਅਣਮੰਨੇ ਮਨ ਨਾਲ਼ ਇੱਕ ਉਂਗਲ ਖੜੀ ਕਰ ਦਿੱਤੀ। ਸੋਚਿਆ ਵੀ, 'ਏਨੀ ਬੇ-ਹਯਾਈ ਨਾਲ ਤੇ ਕੁੱਤਾ ਵੀ ਨਾਂ ਅਮ੍ਰਿਤ ਪੀਵੇ, ਮੈਂ ਪਤਾ ਨ੍ਹੀ ਕਾਤੋਂ, ਖਣੀ ਕੁੱਤੇ ਈ ਚੰਗੇ ਆ' ਜੰਗਲੇ ਦੀ ਗਰਿੱਲ਼ ਨਾਲ਼ ਬੱਧੇ ਕੁੱਤੇ ਵੱਲ ਵੇਖਿਆ, ਜਿਹੜਾ ਮੰਜੇ ਤੇ ਬੈਠਾ ਅਰਾਮ ਨਾਲ਼ ਥਾਲ਼ੀ ਵਿੱਚ ਪਈ ਰੋਟੀ ਨੂੰ ਦੋਹਾਂ ਪੰਜਿਆਂ 'ਚ ਫੜਕੇ ਖਾ ਰਿਹਾ ਸੀ।

'ਲੈ ਫੜ੍ਹ' ਮੂਰਤੀ ਨੇ ਨੱਕ ਸੁਣਕ ਕੇ, ਉਸੇ ਈ ਹੱਥ ਨਾਲ ਰੋਟੀ ਤਲੀ ਤੋਂ ਚੁੱਕ ਕੇ, ਉਹਦੇ ਵੱਧ ਵਧਾ ਦਿੱਤੀ। ਏਹ ਸੂਗਲੀ ਘਤਿੱਤ ਵੇਖਕੇ ਮੰਦਰ ਕੌੜ ਕੇ ਝਾਕਿਆ ਤਾਂ ਸ਼ਿਵੇ ਲੌਂਦੀ ਤੱਕਣੀ ਵੇਖਕੇ ਉਹ ਸ਼ਹਿ ਗਈ। ਫੇਰ ਥੋੜ੍ਹੀ ਜਿਹੀ ਕਰੜੀ ਹੋ ਗਈ।

ਮੰਦਰ ਨੂੰ ਸੂਗ ਆਈ, ਜਿਵੇਂ ਸੀਂਢ ਦਾਲ ਵਿੱਚ ਈ ਪਾ ਦਿੱਤਾ ਹੋਵੇ। ਦਾਲ ਵਾਲੀ ਕੌਲੀ ਥਾਲ਼ੀ ਵਿੱਚੋਂ ਚੱਕ ਕੇ ਵਿਹੜੇ ਵਿੱਚ ਮੰਜੇ ਤੇ ਬੈਠੇ ਕੁੱਤੇ ਵੰਨੀ ਚਲਾਂਵੀਂ ਮਾਰੀ। ਕੁੱਤਾ ਡਰ ਕੇ ਇੱਕ ਵਾਰ ਛਾਪਲ ਕੇ ਮੰਜੇ ਦੇ ਹੇਠਾਂ ਵੜ੍ਹ ਗਿਆ। ਤੇ ਭੌਂਕਣ ਲੱਗਿਆ 'ਵਊ ਵਊ....' ਤੇ ਘਰਰ ਕਰੀ ਗਿਆ। ਪੂਛ ਚੱਡਿਆਂ ਵਿਚ ਲੈ ਗਈ। ਮੂੰਹ ਵਾਲੀ ਸਾਰੀ ਬੁਰਕੀ ਮੁੱਢ ਨਾਲ਼ ਖੜਕੇ, ਬਾਹਰ ਉਛਾਲੀ ਕਰ ਦਿੱਤੀ, 'ਹੂ ਆਹ....' ਹੱਥੂ ਔਣ ਕਰਕੇ ਗੱਲ੍ਹਾਂ ਤੋਂ ਹੰਝੂ ਵਹਿ ਪਏ। ਕੌਲੇ ਵਿੱਚਲਾ ਪਾਣੀ ਡੋਹਲ ਕੇ, ਆਪਣੇ



ਸਿਰ ਤੇ ਟੋਪੀ ਦੇ ਵਾਂਗ ਰੱਖ ਕੇ, ਓਤਦੀ ਸਾਫ਼ੇ ਨਾਲ਼ ਮੜਾਸਾ ਮਾਰ ਕੇ ਤੁਰ ਪਿਆ, 'ਮੈਂ ਆਵਦੀ ਕਾਣ ਨੀ ਥੋਡੇ ਬਾਰ੍ਹ ਮੂਹਰ ਦੀ ਨੰਘਣ ਦਿੰਦਾ, ਜਿਉਂਦੇ ਜੀ ਤੇ ਔਣਾ ਈ ਕੀ ਐ'

ਮੂਰਤੀ ਬੂਹਾ ਢੋਅ ਕੇ ਖਚਰਾ ਹੱਸ ਕੇ ਅੰਦਰ ਨੂੰ ਆ ਗਈ। ਉਹਦੀ ਪੈੜ੍ਹ ਦਾ ਰੇਤਾ ਚੱਕ ਕੇ, ਟੂਣਾ ਜਿਹਾ ਪੜ੍ਹਕੇ, ਚੁੱਲੇ ਵਿੱਚ ਸਿੱਟ ਦਿੱਤਾ। ਕਿਤੇ ਉਹਦੀ ਹਾਅ ਨਾ ਘਰ ਨੂੰ ਲੈ ਕੇ ਬਹਿ ਜਾਵੇ।

ਉਹਦੇ ਜਾਣ ਤੋਂ ਬਾਦ ਕੁੱਤੇ ਨੇ ਪੂਛ ਚੱਡਿਆਂ 'ਚੋਂ ਕੱਢ ਕੇ, ਖੁੰਢੀ ਕਰ ਲਈ ਤੇ ਮੰਜੇ ਦੇ ਉੱਤੇ ਬਹਿ ਗਿਆ।

* * *

# ਘਲੱਲ-ਘੱਚ

ਬਲੌਰੇ ਨੇ ਖੁਰਲੀ ਕੋਲ ਪਏ ਨਵਾਰ ਦੇ ਬੁਣੇ ਮੰਜੇ ਨੂੰ ਟੇਢਾ ਕਰਕੇ ਹੱਥ ਨਾਲ਼ ਛਾਪੜ ਕੇ ਝਾੜਿਆ, ਤੇ ਫੇਰ ਪੈਂਦਾਂ ਤੇ ਘੁੱਗੀਆਂ ਦੀ ਕਢਾਈ ਵਾਲੀ ਦਰੀ ਦੀ ਦੂਹਰੀ ਤਹਿ ਲਾ ਕੇ ਵਿਛਾ ਲਈ। ਖ਼ੇਸ ਨੂੰ ਗੁੱਛੀ-ਮੁੱਛੀ ਕਰਕੇ ਸਿਰ ਦੀ ਢੋਅ ਹੇਠ ਰੱਖ ਲਿਆ। ਚਾਨਣੀ ਰਾਤ ਵਿੱਚ ਘਰ 'ਚ ਪਈ ਹਰ ਸ਼ੈਅ ਚਮਕਦੀ ਜਾਂ ਫੇਰ ਘਸਮੈਲ਼ੀ ਜੇਹੀ ਦੀਂਹਦੀ ਸੀ। ਸੱਜਰ ਸੂਈ ਪੱਠ ਤੇ ਬੱਕਰੀ ਨੂੰ ਖੋਲ਼ ਕੇ ਆਪਣੇ ਮੰਜੇ ਦੇ ਪਾਵੇ ਨਾਲ਼ ਬੰਨ ਲਿਆ, ਕਿਤੇ ਪਿੰਡ ਦੇ ਲੱਟਰ ਕਤੀੜ ਰਾਤ ਨੂੰ, ਆਮ ਈ ਘਰਾਂ ਵਿੱਚ ਖਾਣ ਲਈ ਕੋਈ ਚੀਜ਼ ਲੱਭਦੇ ਆਉਂਦੇ, ਦੰਦ ਨਾ ਮਾਰ ਜਾਣ।

'ਵਚਾਰੇ ਕਤੀੜ ਕਰਨ ਵੀ ਕੀ, ਰੋਟੀ ਦੀ ਬੁਰਕੀ ਕੋਈ ਪੌਂਦਾ ਨੀ, ਭੁੱਖੇ ਮਰਦੇ ਸਤਕੇ ਫੇ ਚੀਰ ਫਾੜ ਈ ਕਰਨਗੇ, ਜੀਣ ਲੀ ਹੂਲਾ ਤੇ ਹੇਲਣਾ ਈ ਪੈਂਣਾ' ਏਨ੍ਹਾਂ ਵਿਚਾਰਾਂ ਨਾਲ਼ ਮਨ ਕੁਛ ਉਕਤਾ ਗਿਆ। ਚੇਹ੍ਰੇ ਨੂੰ ਦੋਵਾਂ ਹੱਥਾਂ ਦੀਆਂ ਤਲੀਆਂ ਨਾਲ਼ ਪਲੋਸਿਆ ਤੇ ਜੁੱਤੀ ਪੈਰੀਂ ਸੋਰਕੇ ਕੇ ਰਸੋਈ ਵੰਨੀ ਤੁਰ ਗਿਆ, 'ਜੇੜ੍ਹੇ ਆ ਲੋਕੀਂ ਥੱਬਿਆਂ ਦੇ ਥੱਬੇ ਨੋਟਾਂ ਦੇ ਲਾ ਕੇ ਕੁੱਤੇ ਲਿਔਂਦੇ ਆ, ਓਨ੍ਹਾਂ ਦਾ ਕਾਈ ਫ਼ੈਦਾ ਨੀ ਹੁੰਦਾ, ਕੁੱਤੇ ਹੁੰਦੇ ਨੇ ਘਰਾਂ ਦੀ ਰਾਖ਼ੀ ਲੀ, ਪਰ ਹੁਣ ਤੇ ਮਨਾਂ ਜ਼ਮਾਨੇ ਈ ਹੋਰੂੰ ਜੇ ਹੋਗੇ ਨੇ, ਬੰਦੇ ਉਲਟਾ ਕਤੀੜਾਂ ਦੀ ਰਾਖੀ ਕਰਦੇ ਨੇ, ਹੂੰ....ਏਹ ਤੇ ਪਿੰਡ ਦੇ ਰਖਵਾਲੇ ਨੇ' ਝਲਾਨੀ ਖੋਲ਼ ਕੇ ਵਿੱਚੋਂ ਸਾਰੀਆਂ ਵਧੀਆਂ ਰੋਟੀਆਂ ਚੱਕ ਕੇ ਵਿਹੜੇ ਵਿੱਚ ਰੱਖ ਦਿੱਤੀਆਂ, ਥਾਲ਼ੀ 'ਚ ਧਰਕੇ। ਨਾਲ਼ ਈ ਇੱਕ ਠੀਕਰਾ ਪਾਣੀ ਦਾ ਭਰਕੇ ਵੀ ਧਰ ਦਿੱਤਾ।

ਘਰ ਵਿੱਚ ਉਹਨੂੰ ਕਿਸੇ ਉਪਰੇ ਦੀ ਹੋਂਦ ਅੱਖ 'ਚ ਕਸੀਰ ਦੀ ਤਰ੍ਹਾਂ ਰੜਕ ਰਹੀ ਸੀ। ਪਰ ਉਹ ਸੀ ਕੌਣ ?

ਅਕਲ ਦੇ ਕਿਸੇ ਖ਼ਾਨੇ ਨਹੀਂ ਸੀ ਪੈ ਰਹੀ। ਚੌਂਤਰੇ ਤੇ ਕੰਮ ਕਰਦੀ ਦੀਸਾਂ ਦੀਆਂ ਆਦਤਾਂ, ਚਾਲ਼-ਢਾਲ਼ ਨਿਰਖ ਕੇ, ਉਹ ਕਿਸੇ ਦੇ ਮੜੰਗੇ ਦੀ ਪਛਾਣ ਟਟੋਲ਼ਣ ਲੱਗਿਆ। ਉਹਦੇ ਹਾਸੇ ਚੋਂ ਕਿਸੇ ਦੀ ਬੋਲ਼ ਸਿਆਣਨ ਲੱਗਾ।

ਬਕੇਂਵੇਂ ਨਾਲ਼ ਅੱਖਾਂ ਭਾਰੀ ਹੋ ਗਈਆਂ ਤਾਂ ਉਹ ਆਪਣੇ ਢਿੱਡ ਵਿੱਚ ਗੋਡੇ ਲੈ ਕੇ, ਓਤਦੀ ਬਾਹਾਂ ਦੀ ਬੰਲਾਗੜੀ ਪਾ ਕੇ ਪੈ ਗਿਆ। ਮੰਜੇ ਦੇ ਸਰਾਣੇ ਵਾਲ਼ੇ ਪਾਵੇ ਨਾਲ਼ ਕੁੱਜਾ ਲਮਕਾ ਲਿਆ। ਚਾਨਣੀ ਵਿੱਚ ਉਹਦੇ ਵੱਲ ਗਹੁ ਨਾਲ਼ ਝਾਕੀ ਹੀ ਗਿਆ।

ਅੱਜ......!

ਦੀਸਾਂ ਜਦੋਂ ਰੋਟੀ ਤੋਂ ਬਾਦ ਦੁੱਧ ਦਾ ਗਲਾਸ ਫੜਾਉਂਣ ਆਈ ਤਾਂ ਬਲੌਰੇ ਨੇ ਮੰਜੇ ਦੀ ਦੌਣ ਕਸਦੇ ਹੋਇਆਂ, (ਭਾਵੇਂ ਦੀ ਏਹ ਦੌਣ ਜਿੰਨੀ ਮਰਜ਼ੀ ਕਸੀ ਜਾਂਦੀ ਪਰ ਝੋਲ਼ ਪੈਣੀ ਨਹੀਂ ਸੀ ਹਟਦੀ, ਸੱਜੀ ਬਾਹੀ ਮੀਂਹ ਦੇ ਝਖੇੜੇ ਵਿੱਚ ਔਣ ਕਰਕੇ ਤੇੜ੍ਹ ਛੱਡ ਕੇ



ਕਾਫ਼ੀ ਕਾਣ ਮੰਨ ਗਈ ਸੀ), ਜ਼ੋਰ ਨਾਲ਼ ਬੱਲ਼ ਘੁਟਕੇ ਸੁੱਬੀ ਖਿਚਦੇ ਹੋਇਆਂ ਮਨੌਤੀ ਦਿੱਤੀ, 'ਹੁਣ ਖੁਸ਼ੀ ਐਂਮੇਂ ਨੀਂਦ ਦੀਆਂ ਗੋਲ਼ੀਆਂ ਸੋਰਿਆ ਕਰ ਕਮਲੀਏ'

ਦੁੱਧ ਦਾ ਗਲਾਸ ਦੋਵਾਂ ਹੱਥਾਂ ਵਿੱਚ ਬੋਚਕੇ ਫੜਦਿਆਂ, ਕੰਨਾਂ 'ਚ ਪਾਏ ਅੱਗ ਰੰਗੇ ਚਾਂਦੀ ਦੇ ਕਾਂਟੇ ਠੀਕ ਕੀਤੇ ਤੇ ਗੱਲ੍ਹ 'ਚ ਪੈਂਦੀ ਸਿੱਪੀ ਵਿਚ ਆਈ ਵਾਲ਼ਾਂ ਦੀ ਕੁੰਡਲਦਾਰ ਲਿੱਟ ਨੂੰ ਫੇਰ ਕੰਨ ਦੀ ਜੜ 'ਚ ਟੁੰਗ ਦੀ ਬੋਲੀ, 'ਏਹੀ ਆਖਣਾ ਮੰਵੀ ਭੁੱਲਗੀ ਸੈਂਗੀ, ਔਂਟੀ ਪਈ ਸੈਂਗੀ ਖੌਰੇ ਕੇੜੀ ਗੱਲ ਚਿੱਤ 'ਚ ਰੜਕੀ ਜਾਂਦੀ ਐ, ਜੋ ਭੁੱਲੀ ਜਾਨੀ ਆਂ ਫੇਰ ਬੰਦਿਆਂ ਵਾਂਗ ਹੱਸੀ, 'ਵੇਖੀਂ ਮੇਰੀ ਭੁਲੀ ਗੱਲ ਤੈਨੂੰ ਕਵੇਂ ਯਾਦ ਆਗੀ'

ਉਹਦੇ ਹਾਸੇ ਦੀ ਟੁਣਕਾਰ ਵਿੱਚ, 'ਹੀਂ....ਹੀਂ' ਦੀ ਅਵੱਲੀ ਜੀ ਗੂੰਜ ਸੁਣੀ, 'ਰੱਬ ਕਿੰਨਾ ਕੁਛ ਭੁੱਲੀ ਬੈਠਾ ਮੈਨੂੰ ਤਾਂ ਹੇਵੀ ਜਾਦ ਐ, ਤੇਰੇ ਨਾਲ਼ ਤੇ ਫੇਰ ਲਹੂ ਮਾਸ ਦੀ ਸਾਂਝ ਐ' ਮਲਾਈ ਦੀ ਪੇਪੜੀ ਦੁੱਧ ਤੋਂ ਲਾਹਕੇ ਦੀਸਾਂ ਦੀ ਤਲ਼ੀ ਤੇ ਰੱਖ ਦਿੱਤੀ, ਸੇਲ੍ਹੀ ਮਾਰਕੇ ਖਾਣ ਨੂੰ ਕਿਹਾ, 'ਭੈਣੇ ਹੋਜਾ ਤਕੜੀ'

ਮਲਾਈ ਨੂੰ ਜੀਭ ਨਾਲ਼ ਵਲੇਟ ਕੇ ਛੱਕ ਗਈ। ਪੁੱਠੇ ਹੱਥ ਨਾਲ਼ ਲਿਬੜ੍ਹੀ ਨੱਕ ਦੀ ਨੋਕ ਨੂੰ ਪੂੰਜਿਆ, 'ਦਗਾ ਤਾਂ ਬੰਦਾ ਉਸੇ ਨੂੰ ਦੇਂਦਾ ਜੀਹਤੋਂ ਅਮੀਦ ਨਾ ਰੱਖੀਏ'

ਬਲੌਰੇ ਨੇ ਦੁੱਧ ਦੀਆਂ ਦੋ ਘੁੱਟਾਂ ਭਰਕੇ ਹੇਠਾਂ ਰੱਖ ਦਿੱਤਾ, ਜੀਹਨੂੰ ਦੀਸਾਂ ਨੇ ਸਿਰਹਾਣੇ ਪਈ ਪੱਖੀ ਨਾਲ਼ ਢੱਕ ਦਿੱਤਾ। ਪੱਖੀ ਦੇ ਪੜਛਾਂਵੇ ਹੇਠ ਗਲਾਸ ਦਾ ਸਾਰਾ ਵਜੂਦ ਲੁੱਕ ਗਿਆ। 'ਅਮੀਦ ਤੇ ਦੀਸਾਂ ਮੈਨੂੰ ਤੇ ਏਸ ਘਰ ਨੂੰ ਹੁਣ ਰੱਬ ਤੋਂ ਵੀ ਨਈਂ, ਮੇਰੇ ਅਰਗੇ ਕੈਨ੍ਹੇ ਲੋਕ ਜਵਕੀ ਜਾਂਦੇ ਆ, ਜੋ ਉਹਦੀ ਮਰਜ਼ੀ ਨਾਲ਼ ਜਿਉਂਦੇ ਨੇ ਤੇ ਓਦ੍ਹੀ ਮਰਜ਼ੀ ਨਾਲ਼ ਫੁੜਕ ਜਾਂਦੇ ਆ' ਦੀਸਾਂ ਦੇ ਸਿਰ ਓਤਦੀ ਉਹ ਅੰਬਰ ਵੱਲ ਝਾਕ ਰਿਹਾ ਸੀ ਜੋ ਹਾਲੇ ਟਾਂਵੇ-ਟਾਂਵੇ ਤਾਰੇ ਨਾਲ਼ ਏਸ ਧਰਤੀ ਨੂੰ ਵੇਖ ਰਿਹਾ ਸੀ, 'ਰੱਬ ਨੂੰ ਰਾਜ਼ੀ ਕਰਕੇ ਕੀ ਲੈਣਾ ਜਿਦੋਂ ਆਵਦਾ ਮਿਰਜ਼ਾ ਈ ਨਾ ਰਾਜ਼ੀ ਹੋਇਆ ਹਏ.... ਜੂਨ ਭੋਗਦੇ ਆ, ਓਵੀ ਰੋਟੀ ਦੀ ਜੂਨ, ਜੋ ਸਵ ਤੋਂ ਬੈੜੀ ਆ'

ਦੀਸਾਂ ਕਿੰਨਾਂ ਚਿਰ ਈ ਖੜੀ ਰਹੀ। ਉਹਦੇ ਹਾਸੇ ਦੀ ਟਣਕਾਰ ਬਲੌਰੇ ਦੇ ਵਿੱਚ ਕਿਸੇ ਬੱਠਲ ਜਾਂ ਲੋਹੇ ਦੀ ਹੋਰ ਸ਼ੈਅ ਤੇ ਜ਼ੋਰ ਦੀ ਮਾਰੀ ਸੋਟੀ ਤੋਂ ਬਾਦ 'ਟੂੰ' ਦੇ ਵਾਂਗ ਗੂੰਜੀ ਗਿਆ। ਫੇਰ ਜਾਣ ਲਈ ਦੋ ਕੁ ਪੁਲਾਘਾਂ ਪੱਟੀਆਂ ਪਰ ਫੇਰ ਜਾਂਦੀ ਹੋਈ ਪਿੱਠ ਕਰਕੇ ਖੜੋ ਗਈ, 'ਵੀਰ ਭਲਾ ਆ ਅਣਖ ਕੀ ਬਲਾ ਹੁੰਦੀ ਐ'

ਉਹ ਸੁੰਨ ਜਿਹਾ ਹੋ ਕੇ, 'ਅਣਖ' ਕਿੰਨਾ ਚਿਰ ਈ ਉਹਦੀ ਪਿੱਠ ਤੇ ਕਿਸੇ ਸਰਾਲ ਦੇ ਵਾਂਗ ਕੌਡਿਆਂ ਲਾ ਕੇ ਚੜਦੀ ਗੁੱਤ ਵੱਲ ਵੇਖੀ ਗਿਆ। ਪਰ ਕੋਈ ਉੱਤਰ ਨਾ ਔੜਿਆ ਤੇ ਕੁੱਜੇ ਵੱਲ ਝਾਕਣ ਲੱਗ ਪਿਆ।

ਦੀਸਾਂ ਆਵਦੇ ਮੰਜੇ ਤੇ ਜਾ ਕੇ ਸੌਂ ਗਈ, ਪਰ ਉਹ ਹਾਲੇ ਵੀ ਪਾਵੇ ਤੇ ਟੰਗੇ ਕਿੱਲੇ ਵੱਲ ਕਿਸੇ ਗੱਲ ਦੇ ਲਈ ਨੀਝ ਨਾਲ਼ ਖਰਵ੍ਹੇਂ ਚੇਹ੍ਰੇ ਨਾਲ਼ ਵੇਖੀ ਗਿਆ।

ਫੇਰ ਜਿੱਦ ਕਰਕੇ ਪੈਰਾਂ ਭਾਰ ਈ ਮੰਜੇ ਤੇ ਉਹਦੇ ਵੱਲ ਮੂੰਹ ਕਰਕੇ ਬਹਿ ਗਿਆ ਤੇ ਬੋਲਿਆ 'ਬਾਈ ਕੁੱਜਿਆ, ਮੇਰੇ ਵੇਂਹਦੇ-ਵੇਂਹਦਿਆਂ ਦੀਆਂ ਗੱਲਾਂ, ਜਾਣੀ ਦੀ ਬਾਬੇ

ਨਰ ਸਿਓਂ ਨੂੰ ਕਿਸੇ ਨੇ ਗਾਲ੍ਹ ਕੱਢਤੀ ਤਾਸ਼ ਖੇਡਦੇ ਨੂੰ, ਬੈਸ ਓਹ ਘਰੇ ਆ ਗਿਆ, ਲੋਕਾਂ ਨੇ ਚੁਕ ਦੇਤੀ ਤੇ ਓਨੇ ਬਖਤੌਰ ਨੂੰ ਮਾਰਤਾ ਸੀਗਾ, ਘਾਣ੍ਹੀ ਏਹ ਬਣੀ ਬਈ ਦੋਵੇਂ ਈ ਘਰ ਪੱਟੇਗੇ ਓਨਾਂ ਦੀ ਵੀ ਪਿੱਛੋਂ ਤੀਜੀ ਪੀੜੀ ਰਲਦੀ ਸੀ, ਸਮਝਿਆ ਕੇ ਨੀ'

ਉਹਨੇ ਕੁੱਜੇ ਵਿੱਚ ਬੱਜਰੀ ਪਾ ਕੇ ਉਹਨੂੰ ਜ਼ੋਰ ਨਾਲ਼ ਹਿਲਾਇਆ, ਕੰਨ ਲਾ ਕੇ ਅਵਾਜ਼ ਸੁਣੀ ਤੇ ਫੇਰ ਬੋਲਿਆ, 'ਹਾਂ ਹਾਂ ਠੀਕ ਸਮਝੇ, ਬੀ ਹੋਨਾਂ ਦਾ ਦਾਦਾ ਇੱਕ ਸੀਗਾ, ਫੇਰ ਲੋਕ ਆਂਦੇ ਏਹ ਤੇ ਅਣਖ ਪਿੱਛੇ ਘਰ ਪੱਟਿਆ ਗਿਐ, ਅਣਖ ਤੇ ਉਹ ਕਾਦੀ ਸੀ ਜਾਂ ਫੇਰ ਬਾਬਾ ਜਲੌਰ ਸੂ ਆਂਦਾ ਹੁੰਦਾ ਸੀਗਾ, ਬੀ ਜਦੋਂ ਗੁਰੂ ਸਾਬ ਕੋਲ ਪੰਡਤ ਆਏ ਨਾ ਬੀ.... ਔਰੰਗਜੇਵ ਸਾਡਾ ਧਰਮ ਬਦਲੀ ਕਰਨ ਨੂੰ ਫਿਰਦੈ, ਮੁਸਲਮਾਨ ਬਣੌਂਦੈ, ਗੁਰੂ ਸਾਬ੍ਹ ਨੇ ਓਨਾਂ ਆਵਦੇ ਪ੍ਰਾਣ ਕਿਲ੍ਹੇ 'ਚ ਜਾ ਕੇ ਤਿਆਗਤੇ ਸੀਗੇ, ਸੀਸ ਲੁਹਾਤਾ ਦੂਇਆਂ ਦੇ ਧਰਮ ਲੀ, ਕਾਈ ਵੀ ਗਰਜ਼ ਨੀ ਰੱਖੀ, ਜੇ ਗੁਰੂ ਸਾਵ ਚਾਹੁੰਦੇ ਨਾ ਕੁਜਿਆ, ਓ ਹਿੰਦੂਆ ਤੇ ਸਿਖਾਂ ਨਾਲ਼ ਰਲਕੇ ਸਿੱਧੀ ਟੱਕਰ ਵੀ ਲੈ ਸਕਦੇ ਸੀਗੇ, ਪਰ ਨਈਂ ਕਿਉਂ ਕੇ ਦੋਵੇਂ ਬੰਨਿਓ ਲੋਕਾਂ ਦੇ ਘਰ ਉੱਜੜ ਦੇ ਸੀਗੇ ਜਾਣੀ...'

ਉਹ ਫੇਰ ਕੁੱਜੇ ਦੀਆਂ ਅੱਖਾਂ ਵਿੱਚ ਅੱਖ ਪਾ ਕੇ ਝਾਕਣ ਲੱਗ ਪਿਆ। ਸੈਨਤ ਮਾਰੀ, 'ਦੱਸੀਂ ਖਾਂ ਫੇਰ....' ਕੁਜਾ ਫੇਰ ਹਿਲਾਕੇ ਸ਼ੋਰ ਸੁਣਿਆ ਤੇ ਬੋਲਿਆ।

'ਹੂੰ ਜਾਣੀ ਉਜਾੜੇ ਤੋਂ ਬਚਾਅ ਕਰਨ ਲਈ ਕਿਹੇ ਦੇ ਵਸੇਬੇ ਲੀ, ਮਰਜ਼ੀ ਨਾਲ਼ ਜਿਉਂਣ 'ਲੀ, ਉਨ੍ਹਾਂ ਨੇ ਆਵਦੀ ਕਰਬਾਨੀ ਦੇਤੀ, ਏਹ ਸੀ ਅਣਖ ਫੇਰ, ਬਾਬੇ ਨਰ ਸਿਓ ਆਲੀ ਤਾਂ ਹੰਕਾਰ ਈ ਸੀ, ਹੰਕਾਰ 'ਚ ਵੇਖਲਾ ਦੋਵੇਂ ਘਰ ਉਜੜ ਦੇ ਹੁੰਦੇ ਆ, ਅਣਖ਼ 'ਚ ਵਸੇਬਾ ਹੁੰਦੈ, ਵਸੇਬਾ, ਕੀ ਆਨਾਂ ਫੇਰ....'

ਉਹਨੇ ਗਹੁ ਨਾਲ਼ ਵੇਖਿਆ, ਏਸ ਵਾਰ ਕੁੱਜੇ ਦਾ ਮੂੰਹ ਥੋੜ੍ਹਾ ਜਿਹਾ ਕਿਸੇ ਸਹਿਮਤੀ ਵਿੱਚ ਹੱਸਦਾ ਲੱਗਿਆ। ਉਹਦੇ ਅੰਦਰ ਕਿਸੇ ਫੈਸਲੇ ਨੇ ਪੱਕਾ ਰੂਪ ਧਾਰ ਲਿਆ। ਸਾਰੇ ਫ਼ਿਕਰਾਂ ਨੂੰ ਆਪਣੇ ਤਰਕ ਨਾਲ਼ ਖਰਾ-ਖੋਟਾ ਸਾਬਤ ਕਰ ਦਿੱਤਾ।

ਕੁੱਜੇ ਤੋਂ ਬੱਜਰੀ ਦੀਆਂ ਰੋੜ੍ਹੀਆਂ ਕੱਢਕੇ ਜੇਬ ਵਿੱਚ ਪਾ ਲਈਆਂ। ਤੇ ਫੇਰ ਪਾਵੇ ਤੇ ਟੰਗਕੇ, ਲੱਤਾਂ ਨੂੰ ਬੰਲਾਗੜੀ ਪਾ ਕੇ ਮੰਜੇ ਤੇ ਵੱਖੀ ਪਰਨੇ ਲੇਟ ਗਿਆ। ਪਰ ਸੋਚਾਂ ਵਿੱਚ ਵੀ ਉਹ ਮੜੰਗਾ ਲੱਭਣ ਦੀ ਵਿਉਂਤ ਘੜ੍ਹਦਾ ਰਿਹਾ।

ਅੱਧੀ ਰਾਤ ਬੀਤ ਗਈ।

ਅੱਧੀ ਰਾਤ ਨੂੰ ਕਿਸੇ ਨੇ ਘਰੋਂ ਕਤੂਰਾ ਗੋਦੀ ਚੱਕਿਆ ਤੇ ਸਾਫ਼ੇ ਦਾ ਮੜਾਸਾ ਮਾਰਕੇ ਵੀਹੀ ਵਿੱਚ ਆ ਗਿਆ। ਗਦੈਲ਼ੇ ਦੇ ਹੇਠ ਪਏ ਜਿਸਤੀ ਲੋਹੇ ਦੇ ਕਾਪੇ ਨੂੰ ਚਾਦਰੇ ਦੀ ਡੱਬ ਵਿੱਚ ਪਿਛਲੇ ਪਾਸੇ ਕਰਕੇ ਟੁੰਗ ਲਿਆ। ਉਹਦੀ ਧਾਰ ਐਨੀ ਤਿੱਖੀ ਸੀ ਕਿ ਜੇ ਪੋਲਾ ਜਿਹੇ ਕਰਕੇ ਵੀ ਕਿਸੇ ਲੱਕੜ ਦੇ ਮਾਰੀਏ ਦੋ ਉਂਗਲਾਂ ਤੀਕ ਧਸ ਜਾਂਦਾ।

ਚਾਨਣੀ ਰਾਤ ਵਿੱਚ ਉਹਦਾ ਪੜਛਾਵਾਂ ਵੀ ਕੋਈ ਬਿੜਕ ਲੈਂਦਾ ਆ ਰਿਹਾ ਸੀ। ਬੂਹੇ ਅੱਗੇ ਆ ਕੇ ਉਹਨੇ ਜ਼ੋਰ ਨਾਲ਼ ਕਤੂਰੇ ਦੀ ਵੱਖੀ ਵਿੱਚ ਠੁੱਡਾ ਮਾਰਿਆ। ਕਤੂਰਾ ਪੂਰਾ ਈ ਤਾਣ ਲਾ ਕੇ ਚੂਕਿਆ, 'ਚਊਂ-ਚਊਂ'

ਕਤੂਰੇ ਦੀ ਚਾਂਗਰ ਸੁਣਕੇ ਮੰਜੇ ਤੇ ਜਾਗੋ-ਮੀਚੀ ਪਈ ਦੀਸਾਂ ਉਠ ਕੇ ਬਹਿ



ਗਈ। ਪਾਵੇ ਕੋਲ ਪਏ ਤੌੜ੍ਹੇ ਦੇ ਚੱਪਣ ਨਾਲ਼ ਜ਼ੋਰਦੀ ਖੜਕਾ ਕੀਤਾ, ਸਭ ਦੇ ਸੌਣ ਦਾ ਪੱਕਾ ਕਰ ਲਿਆ। ਨੰਗੇ ਪੈਰੀਂ ਮੰਜੇ ਤੋਂ ਉਠੀ ਤਾਂ ਵਿਹੜੇ ਵਿੱਚ ਬਲੌਰਾ ਮੰਜੇ ਤੋਂ ਖੜਾ ਵੇਖਕੇ, ਸੁਸਰੀ ਬਣਕੇ ਥਾਂਏਂ ਛਾਪਲ਼ ਗਈ। ਸਿਰ ਥੱਲੇ ਦੂਹਰਾ ਕਰਕੇ ਸਿਰਹਾਣਾ ਰੱਖਕੇ ਨਿਗ੍ਹਾ ਰੱਖੀ ਬੂਹੇ ਵੱਲ। ਉਹਦੇ  ਦਿਲ ਦੀ ਨਾ ਹੀ ਕੋਈ ਧੜਕਣ ਵਧੀ, ਸਗੋਂ ਬੁਲ੍ਹਾਂ ਤੇ ਚੁੱਪ ਹਾਸੀ ਦੀ ਲਕੀਰ ਵਾਹੀ ਗਈ।

ਬਾਰ੍ਹੀ ਖੋਲ੍ਹੀ ਤਾਂ ਮੜਾਸਾ ਮਾਰੀ ਬੰਦਾ, ਜਕ ਦਿਨੇ ਈ ਅੰਦਰ ਆ ਗਿਆ। ਤਖ਼ਤਾ ਭੇੜਕੇ ਬਲੌਰੇ ਨੇ, ਹੱਥ ਵਿੱਚ ਫੜੀ ਡੱਬੀ ਚੋਂ ਤੀਲੀ ਬਾਲੀ ਤੇ ਉਹਦੀ ਪਛਾਣ ਕੀਤੀ। ਘੀਚਰ ਨੂੰ ਮੁੜਕੇ ਦੀ ਡਰ ਨਾਲ਼ ਕੱਚੀ ਤਰੇਲੀ ਚੜ੍ਹ ਗਈ।

'ਓਏ ਤੂੰ ਆਜਾ ਆਜਾ' ਥੋੜ੍ਹਾ ਜਿਹਾ ਹੱਸਕੇ, ਆਪਣੇ ਮੰਜੇ ਵੱਲ ਤੁਰ ਪਿਆ, 'ਦੋ ਦਿਨ ਹੋਗੇ ਦੀਸਾਂ ਨੂੰ ਪੁੱਛੀ ਜੰਦੇ ਨੂੰ ਬੀ ਕੌਣ ਐ, ਕੀਹਨੂੰ ਛਪਲਾਈ ਬੈਠੀ ਐਂ, ਜੀਹਦੇ 'ਚ ਚਾਅ ਬੀਜੇ ਆ'

ਘੀਚਰ ਨੇ ਚਾਦਰੇ ਦੀ ਡੱਬ ਵਿੱਚ ਤੁੰਨੇ ਕਾਪੇ ਦੇ ਹੱਥੇ ਨੂੰ ਜਚਾਕੇ ਫੜ ਲਿਆ, ਅੱਗੋਂ ਵਾਰ ਕਰਨ ਦੇ ਲਈ ਨੌਂ-ਬਰ-ਨੌਂ ਹੋ ਗਿਆ। ਚਾਨਣੀ ਵਿੱਚ ਕਾਪੇ ਦੀ ਧਾਰ ਲਿਸ਼ਕ ਮਾਰਦੀ ਦੀਸਾਂ ਨੂੰ ਵੀ ਦਿਸ ਗਈ। ਇਕ ਹੌਲ਼ ਪਿਆ।

ਮੰਜੇ ਵੱਲ ਆਉਂਦੇ ਬਲੌਰੇ ਨੇ ਸੀਖ਼ ਬਾਲ ਕੇ ਧਰਤੀ ਤੇ ਭੁੰਜੇ ਚਾਨਣ ਕੀਤਾ, 'ਬੋਚਕੇ ਆਈ ਭਰਾਵਾ ਕਤੇ ਠੇਠਾ ਖਾ ਕੇ ਨਾ ਹੋਰ ਮੂੰ ਭੰਨਾਲੀਂ, ਬਾਲੇ ਈ ਸਨਸੇ ਮੁੱਕ-ਗੇ'

ਮੰਜੇ ਦੇ ਸਿਰਹਾਣੇ ਵਾਲ਼ੇ ਪਾਸੇ ਚੌਂਕੜੀ ਮਾਰ ਕੇ ਬਹਿ ਗਿਆ, ਪਰ ਘੀਚਰ ਹਾਲੇ ਵੀ ਦੋ ਕਰਮਾਂ ਦੂਰ ਖੜਿਆ ਰਿਹਾ। ਮੰਜੇ ਤੇ ਹੱਥ ਮਾਰਕੇ ਕਿਹਾ, 'ਓਏ ਆਜਾ ਖਸਮਾ ਬਹਿਜਾ ਕਰਦੇ ਆਂ ਗੱਲਾਂ-ਬਾਤਾਂ, ਐਮੇਂ ਨਾ ਮੋਕ ਮਾਰੀ ਜਾ ਜੇ ਤੂੰ ਨਾ ਹੁੰਦਾ ਕਾਈ ਹੁਰ ਹੋਣਾ ਸੀਗਾ'

ਘੀਚਰ ਹਯਾ ਜਾ ਮੰਨਕੇ ਪੈਂਤ ਤੇ ਹੋ ਕੇ ਬਾਹੀ ਤੇ ਆਂਢਾ ਜਿਹਾ ਹੋ ਕੇ ਦੋਖੀਆਂ ਵਾਲੀ ਚੁੱਪ ਧਾਰ ਕੇ ਬਹਿ ਗਿਆ। ਕਿਸੇ ਵੀ ਗੱਲ ਦਾ ਹੁੰਗਾਰਾ ਨਹੀਂ ਸੀ ਭਰਿਆ। ਗੱਚ ਭਰ ਗਿਆ, ਚਿਤ ਕਰਦਾ ਸੀ, ਪੈਰੀਂ ਪੱਗ ਧਰਕੇ ਭੁੱਲ ਬਖਸ਼ਾ ਲਵੇ ਪਰ ਏਨ੍ਹਾਂ ਜੇਰਾ ਵੀ ਪਿੰਡੇ ਵਿੱਚ ਕਿੱਥੇ ਬਚਿਆ ਸੀ ਕਿ ਧੌਣ ਝੁਕਾ ਸਕੇ।

'ਪਾਣੀ ਪੀਲਾ' ਕੋਲ ਪਏ ਮੱਘੇ 'ਚੋਂ ਪਾਣੀ ਦੀ ਕੌਲੀ ਭਰਕੇ ਫੜਾਈ, 'ਖੰਭ ਮੇਰੇ ਵੀ ਉਗਰੇ ਸੀਗੇ ਭਰਾਵਾ, ਪਰ ਉੱਡਣ ਦੀ ਚਿੱਤ ਨੇ ਹਮੈਤ ਨੀ ਭਰੀ, ਲੋਕੀਂ ਕੀ ਕਹਿਣਗੇ, ਸੋਚੀ ਗਿਆ, ਪਰ ਸਾਲੇ ਲੋਕ ਤੇ ਹਾਲੇ ਵੀ ਕਹਿਣੋ ਨੀ ਟਲਦੇ,' ਬਲੌਰਾ ਉਹਦਾ ਕਲੇਜਾ ਧਰਾਉਂਣ ਲਈ ਇੱਕੋ ਟਕ ਬੋਲੀ ਗਿਆ, 'ਬੈਸ ਆ ਖੁਲ੍ਹ ਦੇਣੀ ਈ ਅਣਖ ਹੁੰਦੀ ਐ ਖਣੀ ਦੀ, 'ਉਹਦਾ ਮੋਢਾ ਥਾਪੜ੍ਹ ਕੇ ਜੇਰਾ ਕਰਨ ਲਈ ਆਖਿਆ, 'ਮੋਕ ਕਾਤੋਂ ਮਾਰੀ ਜਾਨਾਂ ਖਸਮਾ, ਚਾਦਰਾ ਨਾ ਲਵੇੜ-ਦੀ'

ਉਹ ਕੋਈ ਰਾਂਝਾ ਸੀ, ਜੋ ਅੱਧੀ ਰਾਤ ਨੂੰ ਹੀਰ ਦੀ ਚੌਂਕੀ ਭਰਨ ਆਇਆ ਸੀ। ਪਰ ਉਹਦੀ ਚੁੱਪ ਗੱਲ ਨੂੰ ਅੱਗੇ ਨਹੀਂ ਸੀ ਰੁੜਨ ਦੇ ਰਹੀ। ਪੈਰ ਨਾਲ਼ ਚੂੰਡੀ ਵਡਕੇ ਹਲੂਣਿਆ,

'ਸਰੀਰ 'ਚ ਹੈਗਾਂ ਕੇ ਤਿੱਤਰ ਬਿੱਤਰ ਹੋ ਗਿਆਂ, ਸਉ ਲੱਗੇ ਮੈਨੂੰ ਐਸ ਕੁੱਜੇ ਦੀ' ਉਹਨੇ ਇਕ ਤਲੀ ਤੇ ਪਾਣੀ ਦੀ ਚੂਲ਼ੀ ਭਰ ਲਈ, ਵਚਨ ਦੇਣ ਲਈ, 'ਮੇਰੀ ਭੈਣ ਕੋਈ ਚਗਲ ਨੀ ਤੁਰੀ ਫਿਰਦੀ, ਜਣੇ-ਖਣੇ ਪਿੱਛੇ, ਡੱਕਰੋਂ ਕਰਦੂ ਡੱਕਰੇ, ਜੇ ਤੇਰੇ ਬਿਨਾਂ ਓ ਹੋਰ ਵੰਨੀ ਝਾਕੀ ਤਾਂ, ਝਾਕੂ ਕਵੇਂ ਦੀਨ ਆਲੀ ਐ, ਅਣਖ ਆਲੀ, ਮੇਰੀ ਪੱਗ ਨੂੰ ਦਾਗ ਨੀ ਲੌਂਦੀ ਵੇਖਲ਼ੀ'

'ਬੱਲੇ ਓਏ ਨਗੌਰੀਆਂ' ਫੇਰ ਹੌਲ਼ੇ ਬੋਲ ਨਾਲ਼ ਸ਼ਹਿ ਕੇ ਬੋਲਿਆ, 'ਪੁੱਛਾਂ ਤਾਂ ਜੇ ਦੱਸੇਂਗਾ, ਵਲੇਵਾਂ ਪਾ ਕੇ ਮੰਵੀ ਰਾਜ਼ੀ ਨ੍ਹੀ' ਘੀਚਰ ਨੇ ਨੀਵੀਂ ਅਤਾਂ ਚੱਕੀ, 'ਤੂੰ ਏਥੇ ਦੇਹ ਦੀ ਭੁੱਖੋਂ ਸਤਿਆ ਔਨਾ ਹੁੰਨਾ ਕੇ ਚਾਰ ਲਾਵਾਂ ਵੀ ਘੁੱਕੇਗਾ'

ਘੀਚਰ ਨੇ ਕੋਲ ਪਈ ਕੌਲ਼ੀ ਵਿੱਚੋਂ ਇੱਕ ਘੁੱਟ ਪਾਣੀ ਦੀ ਹੋਰ ਭਰੀ। 'ਗੜੂ' ਸੰਘ ਚੋਂ ਪਾਣੀ ਦੇ ਲੰਘਣ ਦੀ ਅਵਾਜ਼ ਆਈ, '.......'

'ਜਰ ਤੂੰ ਤਾਂ ਪਤੰਦਰਾ ਪਾਣੀ ਦੇ ਈ ਚਿੱਬ ਕੱਡੀ ਜਾਨੈਂ, ਨਿਬਾ ਕਰੇਂਗਾ ਐਦੇ ਨਾਲ਼ ਕੇ ਨੀ'

ਬਲੌਰੇ ਨੇ ਮੂਹਰੋਂ ਕੋਈ ਸੁਰ ਜਵਾਬ ਨਾ ਦਿੰਦਾ ਵੇਖਕੇ ਕਚਿਆਈ ਮੰਨੀ। ਡੱਬੀ ਵਿੱਚ ਸੀਖ ਬਾਲਕੇ ਉਹਦੇ ਮੂੰਹ ਕੋਲ ਕਰਕੇ ਬਦਲ ਰਹੇ ਤੇਵਰ ਵੇਖਣ ਲੱਗ ਪਿਆ। ਸਮਝ ਨਹੀਂ ਸੀ ਆ ਰਹੀ, ਉਹਦੇ ਮੂੰਹ ਨੂੰ ਮੁੜਕਾ ਈ ਏਨ੍ਹਾਂ ਆ ਗਿਆ ਸੀ ਕਿ ਉਹ ਰੋ ਰਿਹਾ ਸੀ। ਫੂਕ ਮਾਰਕੇ ਸੀਖ ਬੁਜਾ ਦਿੱਤੀ। ਫੇਰ ਦੂਜੀ ਸੀਖ ਬਾਲੀ ਤਾਂ ਘੀਚਰ ਨੇ ਬਲਦੀ ਸੀਖ਼ ਨੂੰ ਫੜਨ ਦੀ ਬਜਾਏ, ਉਹਦੀ ਲਾਟ ਅੱਗੇ ਆਪਣੇ ਹੱਥ ਦੀ ਹਥੇਲੀ ਕਰ ਲਈ। ਤੀਲੀ ਨੇ ਉਹਦੀ ਤਲੀ ਦੇ ਮਾਸ ਨੂੰ ਸਾੜ ਦਿੱਤਾ। ਸੇਕ ਨਾਲ਼ ਹੁੰਦੇ ਦਰਦ ਨੂੰ ਉਹਨੇ ਦੰਦਾਂ ਹੇਠ ਜੀਭ ਘੁੱਟ ਕੇ ਸਹਿ ਲਿਆ।

'ਯਾ ਭਾਜਾ ਐਥੋਂ ਸੌਰਿਆ ਮੈਥੋਂ ਹੋਰ ਹਯਾ ਲੁਹਾਏਗਾ, ਤੈਨੂੰ ਡੀਕੀ ਜਾਂਦੀ ਐ' ਸੁਆਤ ਵੱਲ ਇਸ਼ਾਰਾ ਕਰ ਦਿੱਤਾ। ਘਰੇ ਆਏ ਜੀਅ ਨੂੰ ਰੁਖਾ ਨਹੀਂ ਬੋਲਣਾ ਚਾਹੀਦਾ ਸੀ, ਏਸ ਗੱਲ ਦਾ ਉਹਨੂੰ ਆਪਣੇ ਤੇ ਰਹਿ ਰਹਿ ਕੇ ਹਰਖ਼ ਆ ਰਿਹਾ ਸੀ।

ਘੀਚਰ ਮੰਜੇ ਤੋਂ ਖੜਾ ਹੋਇਆ ਤਾਂ ਨਾਲ਼ ਈ ਬਲੌਰੇ ਨੇ ਹਦਾਇਤ ਦਿੱਤੀ, 'ਐਧਰ ਬੈਠੀ ਆ' ਘੀਚਰ ਦਾ ਰੁੱਖ ਗਲੀ ਵੱਲ ਵੇਖਕੇ ਉਹਨੇ ਤਟਫਟ ਕਿਹਾ, 'ਦਬਵੇਂ ਪੈਰੀਂ ਜਾਈਂ, ਅੱਬਲੀਂ ਤਾਂ ਜੋੜੇ ਲਾਹ ਕੇ ਹੱਥੀਂ ਫੜ ਲੈ ਐਵੇਂ ਜੁੱਤੀ ਜਰਕੂ, ਆਸ਼ਕ ਤੇ ਚੋਰ ਦੇ ਪੈਰੀਂ ਜੁੱਤੀ ਜਰਕੀ ਮਾੜੀ ਹੁੰਦੀ ਐ' ਧੋਣ ਲੰਮੀ ਕਰਕੇ ਵਿਹੜੇ ਵਿੱਚ ਪਏ ਮੰਜਿਆਂ ਤੇ ਘੋਖਵੀ ਨਿਗ੍ਹਾ ਮਾਰੀ, 'ਖਰ ਬੇਬੇ ਹੋਨੀ ਸੌਂਗੇ ਹੋਣੇ ਆ, ਫੇ-ਵੀ ਡਰ-ਡੁੱਕਰ ਚੰਗਾ ਹੁੰਦੈ, ਬੰਦਾ ਸ਼ਿਆਰ ਜਾ ਰੈਦਾ, ਹੂੰ ਓਨਾਂ ਤੋਂ ਪਰਦਾ ਰੱਖਿਆ ਜੇ' ਖੱਬੀ ਬਾਂਹ ਮੋੜਕੇ ਪਾਸਾ ਲੈ ਕੇ ਪੈ ਗਿਆ।

ਘੀਚਰ ਨੇ ਹੱਥ ਨਾਲ਼ ਡੱਬ ਚੋਂ ਕਾਪਾ ਕੱਢਕੇ ਜਚਾਕੇ ਫੜ ਲਿਆ। ਉਹਦੀ ਧਾਰ ਤੇ ਉਂਗਲ ਫੇਰੀ। ਚਾਨਣੀਂ ਵਿੱਚ ਉਹ ਅੱਗ ਦੇ ਫਾਲ਼ੇ ਵਾਂਗ ਮਘਿਆ। ਕਾਪਾ ਉਹਨੇ ਬਲੌਰੇ ਦੇ ਮੰਜੇ ਦੀ ਬਾਹੀ ਨਾਲ਼ ਲਾ ਕੇ ਰੱਖ ਦਿੱਤਾ, ਤੇ ਪਰ੍ਹੇ ਨੂੰ ਤੁਰ ਗਿਆ।

* * *



ਘੀਚਰ ਦਾ ਖੱਬਾ ਪੈਰ ਸੁਆਤ ਦੀ ਚੁਗਾਠ ਦੇ ਅੰਦਰ ਸੀ, ਤੇ ਸੱਜਾ ਪੈਰ ਬਾਹਰ। ਚਾਨਣੀ ਦੇ ਨਾਲ਼ ਇੱਕ ਪਰਛਾਵਾਂ ਅੰਦਰ ਮੰਜਿਆਂ ਤੀਕ ਫੈਲਿਆ ਸੀ। ਪਰ ਦੀਵੇ ਦੇ ਚਾਨਣ ਵਿੱਚ ਦੀਸਾਂ ਨੇ ਕੰਧ ਦੇ ਆਲੇ ਵਿੱਚ ਪਈ ਪੋਟਲੀ ਚੱਕ ਕੇ ਭੁੰਜੇ ਰੱਖ ਲਈ। ਦੀਵੇ ਦੇ ਚਾਨਣ ਨੇ ਇੱਕ ਘੀਚਰ ਦਾ ਗਾੜਾ ਪ੍ਰਛਾਵਾਂ ਚੁਗਾਠ ਦੇ ਬਾਹਰ ਵਾਰ ਵਿਹੜੇ ਵਿੱਚ ਖਿਲ੍ਹਾਰ ਦਿੱਤਾ ਤੇ ਅੰਦਰਲਾ ਪਰਛਾਵਾਂ ਫਿੱਕਾ ਕਰ ਦਿੱਤਾ।

ਪੋਟਲੀ ਦੀ ਗੰਢ ਦੰਦਾਂ ਨਾਲ਼ ਖੋਲ਼ ਕੇ ਸੰਧੂਰ ਦੀ ਡੱਬੀ ਕੱਢ ਲਈ। ਡੱਕਣ ਖੋਲ਼ਕੇ ਤਖ਼ਤੇ ਕੋਲ਼, ਨੀਵੀਂ ਪਾਈ ਖੜੇਤੇ ਘੀਚਰ ਅੱਗੇ ਕਰਕੇ ਚੁੰਨੀ ਸਿਰ ਤੋਂ ਲਾਹ ਕੇ ਗਾਤਰੇ ਵਿੱਚ ਪਾ ਲਈ। ਦੀਵੇ ਦੀ ਲਾਟ ਕੰਬੀ ਤਾਂ ਦਾਨਿਆਂ ਦੀ ਬੋਰੀ ਤੇ ਪੈਂਦਾ ਦੀਸਾਂ ਦਾ ਪਰਛਾਵਾਂ ਵੀ ਕੰਬਿਆ ਤੇ ਟੇਡਾ ਜਿਹਾ ਹੋ ਕੇ ਘੀਚਰ ਦੇ ਪਰਛਾਵੇਂ ਵਿੱਚ ਜਾ ਘੁੱਲਿਆ।

ਮਾਂਗ ਭਰਨ ਲਈ ਆਪਣੇ ਚੀਰ ਦਾ ਨੰਗੇਜ਼ ਅੱਗੇ ਨਿਵਾਂ ਦਿੱਤਾ। 'ਸਾਡਾ ਏਹ ਸਾਕ ਹਰਿੱਕ ਰਵੈਤ ਤੋਂ ਬਾਗੀ ਐ, ਕਿਹੇ ਤੌਰ 'ਚ ਬੱਜ ਕੇ ਨ੍ਹੀ ਜਿਉਂ ਰਏ' ਝੱਗੇ ਦੇ ਖੱਬੇ ਕਾਲ਼ਰ ਨਾਲ਼ ਮੁੜਕੇ ਦੀਆਂ ਮੁੱਛਾਂ ਨੂੰ ਪੂੰਝ ਦਿੱਤਾ।

'ਹਾਅ ਭਰੋਸਾ ਈ ਆਪਣਾ' ਸੰਧੂਰ ਵਾਲ਼ੀ ਚਿੱਬੀ ਡੱਬੀ ਨੂੰ ਸਵਾ ਗਿੱਠ ਹੋਰ ਅੱਗੇ ਕਰ ਦਿੱਤਾ। ਪਰ ਖੜੀ ਉਸੇ ਥਾਂ ਈ ਰਹੀ।

ਹੱਥ ਨਾਲ਼ ਸੰਧੂਰ ਵਾਲ਼ੀ ਡੱਬੀ ਪਰੇ ਕਰਕੇ, ਘੀਚਰ ਛਹਿ ਕੇ ਬੋਲਿਆ, 'ਆਪਾਂ 'ਯਕੀਨੋਂ ਔਤਰੇ ਹੋ ਕੇ ਤਾਂ ਨ੍ਹੀ ਹੋਨਾਂ ਪਾਵਿਆਂ ਤਾਈਂ ਅੱਪੜੇ ਖੌਰੇ ਕੈ ਜਣਿਆਂ ਨੂੰ ਧੋਖੇ ਦੇ ਰਏ ਆਂ' ਜੰਗਲੇ ਦੀਆਂ ਝੀਥਾਂ ਵਿੱਚੋਂ ਛਣਕੇ ਆਉਂਦੀ ਹਵਾ ਨਾਲ਼ ਝੁਲਦੀ ਦੀਵੇ ਦੀ ਲਾਟ ਵੱਲ ਵੇਖਿਆ ਤੇ ਫੇਰ ਕੰਧ ਤੇ ਪੈਂਦੇ ਦਿਉ-ਕੱਦ ਪੜਛਾਵੇਂ ਨੂੰ।

ਦੀਸਾਂ ਥੋੜ੍ਹੀ ਹੋਰ ਅੱਗੇ ਹੋਈ ਤਾਂ ਦੋਵਾਂ ਦੇ ਪਰਛਾਵੇ ਇੱਕ ਹੋਕੇ ਵੀ ਅੱਡਰੇ ਹੀ ਰਹੇ। ਘੀਚਰ ਨੇ ਆਪਣੇ ਖੱਬਾ ਹੱਥ ਲੱਕ ਤੋਂ ਚੁੱਕਿਆ ਤੇ ਓਹਦੇ ਮੋਢਿਆਂ ਦੇ ਗਾਤਰੇ ਪਈ ਹੋਈ ਸਿਰ ਤੋਂ ਲੱਥੀ ਚੁੰਨੀ ਨੂੰ, ਬੋਚ ਕੇ ਸਿਰ ਤੇ ਫੇਰ ਰੱਖਿਆ ਤੇ ਸਿਰ ਪਲੋਸ ਕੇ ਕੋਈ ਦੁਆ ਦਿੱਤੀ।

'ਕੱਖ ਨ੍ਹੀ ਲੁਕਿਆ ਮੈਥੋਂ, ਕਿਹੇ ਦੇ ਲੜ ਲੱਗਣ ਤੋਂ ਪਹਿਲਾਂ ਤੀਵੀਂ ਪੇਕੇ ਆਵਦੀ ਮਰਜ਼ੀ ਨਾਲ਼ ਜਿੰਦ ਵਿਉਂਦੀ ਐ, ਫੇਰ ਤੇ ਜਾ ਵੱਡੀ ਦਾ ਧੂਆ-ਘੜ੍ਹੀਸ ਈ ਹੁੰਦੈ, ਮੰਵੀ ਆਪ ਨੂੰ ਐਵਜਾ ਮੌਕਾ ਦਿੱਤੈ ਕਾਈ ਤੇਰੇ ਤੇ ਅਸਾਨ ਨ੍ਹੀ ਕਰਿਆ' ਉਹਨੇ ਡੱਬੀ ਵਿੱਚ ਫੂਕ ਮਾਰਕੇ ਸੰਧੂਰ ਨੂੰ ਹਵਾ ਵਿੱਚ ਖਿੰਡਾ ਦਿੱਤਾ।

ਸੰਧੂਰ ਘੀਚਰ ਦੀਆਂ ਮੁੱਛਾਂ ਤੇ ਦਾੜ੍ਹੀ ਨੂੰ ਰੰਗ ਗਿਆ।

ਦੀਸਾਂ ਨੇ ਚੁੰਨੀ ਦੇ ਪੱਲ਼ੇ ਨਾਲ਼ ਮੱਥੇ ਤੇ ਆਏ ਮੁੜਕੇ ਨੂੰ ਤਾਂ ਪੂੰਜਿਆ, ਪਰ ਬੁੱਲਾਂ ਤੇ ਮੁੜਕਾ ਸਿੰਮਕੇ ਬਣੀਆਂ, ਮੁੱਛਾਂ ਨੂੰ ਉਵੇਂ ਦੀ ਰਹਿਣ ਦਿੱਤਾ। ਇਉਂ ਪਹਿਲੀ ਵਾਰ ਹੋਇਆ ਸੀ। ਉਹ ਬੁਲ੍ਹਾਂ ਤੇ ਮੁੜਕੇ ਦੀਆਂ ਮੁੱਛਾਂ ਨੂੰ ਕਦੇ ਵੀ ਉਂਗਣ ਨਹੀਂ ਸੀ ਦਿੰਦੀ। ਦੀਸਾਂ ਉਹਨੂੰ ਜਾਂਦੇ ਨੂੰ ਵੇਖਦੀ ਰਹੀ।

ਤਖ਼ਤੇ ਕੋਲ ਦੀ, ਆਪਣਾ ਖੱਬਾ ਪੈਰ ਘੀਚਰ ਨੇ ਚੁੱਕੇ ਚੁਗਾਠ ਤੋਂ ਬਾਹਰ ਕੱਢ ਲਿਆ, ਜੋ ਸੌ ਚੁੱਕਿਆ ਸੀ।

ਜਦੋਂ ਉਹ ਬਲੌਰੇ ਦੇ ਮੰਜੇ ਕੋਲ ਦੀ ਲੰਘਿਆ ਤਾਂ ਉਹਨੇ ਵੀ ਖੰਗੂਰਾ ਮਾਰਿਆ। ਖੰਗੂਰਾ ਸੁਣਕੇ ਉਹ ਥਾਂਏ ਈ ਰੁੱਕ ਗਿਆ। ਪਾਸਾ ਲਿਆ ਤੇ ਮੰਜੇ ਦੀਆਂ ਚੂਲ਼ਾਂ ਜਰਕੀਆਂ ਤੇ ਬਲੌਰੇ ਨੇ ਉਬਾਸੀ ਲੈਂਦੇ ਨੇ ਆਖਿਆ, 'ਆਹ ਜਾਣ ਲੱਗਿਆ ਬਾਹਰੋਂ ਬਾਰੀ ਦੀ ਸੱਬਲ ਅਡਾਜੀਂ ਜਰ, ਮੈਂ ਤਾਂ ਪਸਾਵ ਕਰਕੇ ਪੈ ਗਿਆਂ, ਹੁਨ ਕਿਥੇ ਉਠੂਗਾ'

ਬਾਂਹ ਹੇਠ ਖੇਸ਼ ਕਰਕੇ ਮੌਜ਼ ਨਾਲ਼ ਅੱਖਾਂ ਬੰਦ ਕਰਕੇ ਪੈ ਗਿਆ।

* * *

ਬਲੌਰਾ ਚਾਹ ਪੀਂਦੇ ਸਾਰ ਹੀ ਦਾਤੀ ਤੇ ਪੱਲ਼ੀ ਵਲੇਟ ਕੇ ਅੰਗਰੇਜ਼ ਕੇ ਘਰ ਆ ਜਾਂਦਾ। ਤਰੇਲ਼ ਨਾਲ਼ ਭਿੱਜੇ ਪੱਠੇ ਈ ਜੁੜਦੇ। ਧੁੱਪ ਵਿੱਚ ਤਾਂ ਨੀਰਾ ਵੱਡਿਆ ਈ ਨਾ ਜਾਂਦਾ। ਮੱਛਰੀਂ ਮੂੰਹ ਖਾਣ ਤੀਕ ਆਉਂਦੀ। ਭੂੰਡੀਆਂ ਉੱਡ-ਉੱਡ ਕੇ ਝੱਗੇ ਦੇ ਗਲਾਂਵੇਂ ਵਿੱਚ ਵੜੀ ਜਾਂਦੀਆਂ।

'ਅੱਜ ਕੈ ਥੱਬੇ ਲਿਔਣੇ ਆ ਬਾਣੀ ਸਿਆਂ' ਖੇਲ 'ਚੋਂ ਪਾਣੀ ਪੀਂਦੇ ਵਹਿੜਕੇ ਦੇ ਕੰਨ ਨੂੰ ਉਂਗਲ ਦੇ ਪੋਟੇ ਜਿੱਡੇ ਲੱਗੇ ਭੂਰੇ ਚਿੱਚੜ ਨੂੰ ਪੱਟ ਕੇ, ਫੇਹ ਕੇ ਸੁੱਟ ਦਿੱਤਾ। ਕੰਨ ਦੀ ਜੜ੍ਹ 'ਚੋਂ ਲਹੂ ਦੀ ਧਾਰ ਸਿੰਮ ਕੇ ਬੰਦ ਹੋ ਗਈ।

'ਛੀ.....' ਸਪਰੇ ਵਾਲੇ ਗੇਲ਼ਣ ਦਾ ਮੂੰਹ ਵੱਡ ਕੇ ਬਣਾਏ ਡੱਬੇ ਨੂੰ ਵੀਹੀ ਦੇ ਕੱਕੇ ਰੇਤੇ ਨਾਲ਼ ਮਾਂਜਦਾ ਹੋਇਆ ਅੰਗਰੇਜ਼ ਬਾਹਰੋਂ ਆ ਗਿਆ, 'ਆਹ ਹੱਥ ਜੇ ਧਵਾਈ ਕੇਰਾਂ ਕੀਅ ਬੀਜਾਂਦ ਕਰਨੀਂ ਐਤਕੀਂ' ਡੱਬਾ ਪਰ੍ਹੇ ਰੱਖਕੇ ਬੋਲਿਆ, 'ਕੀ ਖਾਣ ਲਾਪਿਐਂ ਪਤੰਦਰਾ ਨਿਖ਼ਰਦਾ ਈ ਔਣਾ'

'ਵਿੱਡ ਭਰਜੇ ਏਨਾਂ ਈ ਕਾਰੀਆ' ਵਹਿੜਕਾ ਧਸਾੜ ਚਾਕੇ ਨਿੰਮ ਦੀਆਂ ਲਮਕ ਰਹੀਆਂ ਲ਼ਗਰਾਂ ਮੁੱਛਣ ਲੱਗਿਆ ਤਾਂ ਉਹਨੂੰ ਖਿੱਚਕੇ ਗੱਡੀ ਵੱਲ ਲੈ ਗਿਆ, 'ਧਾਂਈਂ ਲੌਣ ਦੀ ਵਿੱਡ ਐ, ਡੁੱਕ-ਡੁੱਕ' ਵਹਿੜਕੇ ਕੇ ਕੰਨੇ ਤੇ ਗੱਡੀ ਧਰਕੇ, ਨੱਥ ਠੀਕ ਕੀਤੀ, ਜੋ ਇੱਕ ਬੰਨੇ ਪੂਰੀ ਦੀ ਪੂਰੀ ਫਿਰ ਗਈ ਸੀ।

'ਧਾਂਈ' ਦਾ ਨਾਉਂ ਸੁਣਕੇ ਉਹਦੇ ਵੱਲ ਸ਼ਿਸ਼ਤ ਬੰਨ ਕੇ ਝਾਕੀ ਗਿਆ। ਗੱਲ ਉਹੀ ਹੋਈ ਜੀਹਦਾ ਡਰ ਸੀ। ਫੇਰ ਸਲਾਹ-ਮੁਜਬ ਬੋਲਿਆ, 'ਟੀ.ਬੀ. ਆਲੇ ਆਂਦੇ ਆ, ਪੂਰੇ ਸਿਆਣੇ ਆਂ, ਅਖੇ ਨਰਮਾ ਐਤਕਾਂ ਚਿੱਬ-ਕੱਢ ਹੋਊ, ਚਾਰ ਓੜ੍ਹੇ ਤੂੰ ਕੱਢਲ਼ਾਂ, ਪਾੜਿਆਂ 'ਚ ਬੀਜੀ ਵੱਲਾਂ, ਖੇਚਲ ਕਰਨ ਦੀ ਜਮਾਂ ਨੌਬਤ ਨੀ ਔਣੀ' ਬੈਠਕ ਦੇ ਬੂਹੇ ਕੋਲ ਬਣੇ ਰੌਸ਼ਨਦਾਨ ਵਿੱਚ ਹੱਥ ਮਾਰਕੇ, 'ਡੀਟੀ ਵਾਲਾ ਲਿਫਾਫਾ' ਚੱਕ ਕੇ ਬਾਹਰ ਲੈ ਆਇਆ। ਜੀਹਨੂੰ ਨਿੰਮ ਦੇ ਮੁੱਡ ਵਿਚ ਲੱਗੇ ਕੀੜਿਆਂ ਦੇ ਭੌਣ ਤੇ ਭੁੱਕ ਦਿੱਤਾ, 'ਤਪਾ ਈ ਮਾਰਿਆ ਏਨਾਂ'

ਬਲੌਰਾ ਉਹਦੀ ਏਸ ਹਰਕਤ ਵੱਲ ਕਚੀਚੀ ਭੰਨਕੇ ਝਾਕਣ ਲੱਗ ਪਿਆ। ਭੌਣ ਉੱਤੇ ਨਸੀਬੋ ਨਿੱਤ ਈ ਦੋ ਵੇਲੇ ਆਟੇ ਦੀ ਲੱਪ ਪਾ ਕੇ ਖੈਰ-ਸੁੱਖ ਮੰਗਦੀ ਸੀ, ਨੱਗਰ-ਖੇੜੇ ਦੀ। ਪਰ ਉਹਨੇ ਉਸੇ ਭੌਣ ਨੂੰ ਮਾਰ ਦਿੱਤਾ।

ਅੰਗਰੇਜ਼ ਨੇ ਬਲੌਰੇ ਦੇ ਨਾਲ਼ ਅੱਖ ਨਹੀਂ ਰਲ਼ਾਈ, ਜੋ ਘੂਰ ਕੇ ਵੇਖ ਰਿਹਾ ਸੀ, 'ਧਾਈਆਂ ਨੇ ਪੜ੍ਹਤਾ ਨੀ ਪੌਣਾ, ਨਿੱਤ ਡੂੰਢ ਸਉਦਾ ਤੇਲ ਫੂਕਣਾ ਕੇੜਾ ਸੌਖਾ'



'ਹੂੰ ਏਹ ਤਾਂ ਹੈ ਈ' ਉਹ ਹਾਲੇ ਵੀ ਉਵੇਂ ਈ ਝਾਕੀ ਗਿਆ, 'ਵੇਨ੍ਹੇ ਆਂ'

ਅੰਗਰੇਜ਼ ਨੂੰ ਉਹਦਾ ਇਉਂ ਘੂਰ ਕੇ ਵੇਖਣਾ ਆਪਣੀ ਕੀਤੀ ਜਾ ਰਹੀ ਹੱਤਕ ਈ ਲੱਗੀ। ਜੀਹਦੇ ਅਸਰ ਵਿੱਚ ਉਹਦੇ ਬੋਲ ਥੋੜ੍ਹੇ ਆਪ ਈ ਕੁੱਰਖ਼ਤ ਹੋ ਗਏ, 'ਨਿੱਕੀ-ਸੁੱਕੀ ਬੰਦਿਆਈ ਦੀ ਔਕਾਤ ਨੀ ਧਾਂਈ ਲੌਣੇ ਪੈਲ਼ੀਆਂ ਛੱਡਕੇ ਭੱਜੋਂ ਗੇ'

ਬਲੌਰੇ ਨੂੰ ਪਿੱਛਲੀ ਗੱਲ ਛਿੱਲਤ ਆਗੂੰ ਪੁੜ ਗਈ। ਹਿੱਕ ਵਿੱਚ ਅੱਚਵੀ ਦਾ ਭੰਬੂਕਾ ਮੱਚ ਗਿਆ। ਰੱਸੇ ਨੂੰ ਏਨੀ ਜ਼ੋਰ ਨਾਲ਼ ਘੁੱਟਿਆ, ਉਹਦੀ ਚੀਗ ਤਲੀਆਂ 'ਚ ਪੈ ਗਈ। ਦੰਦਾਂ ਕੀ ਕਰੀਚ ਸੁਣਕੇ ਵਹਿੜਕੇ ਨੇ ਕੰਨ ਝਟਕੇ ਤੇ ਧੌਣ ਘੁੰਮਾਕੇ ਉਹਦੇ ਵੱਲ ਝਾਕਿਆ।

ਥਾਪੇ ਦੀ ਥਾਂ ਹੱਥਾਂ ਨਾਲ਼ ਲੀੜ੍ਹੇ ਕੁੱਟ ਕੇ ਧੋਂਦੀ ਹੋਈ ਮੂਰਤੀ, ਸਾਬਣ ਦੀ ਟਿੱਕੀ ਕੁੜ੍ਹਤੇ ਦੇ ਮੈਲ਼ੈ ਕਾਲ਼ਰਾਂ ਤੇ ਮਲ਼ਦੀ ਬੋਲੀ, 'ਨਾਲ਼ੇ ਦੋ ਪੰਸੇਰੀ ਹੂੰ ਘਰੇ ਆਜੂਗੀ, ਕੱਤ-ਕਤਾ ਕੇ ਕੁੜੀ ਦੇ ਲੈਣ ਦੇਣ ਦਾ ਜਾਪਤਾ ਹੋਜੂ' ਅੱਖਾਂ ਥੋੜੀਆਂ ਜਿਹੀਆਂ ਮੀਚ ਲਈਆਂ, ਕਿਤੇ ਝੱਗ ਨਾ ਪੈ ਜਾਵੇ।

'ਖੱਫਣ ਜੋਗੇ ਪੈਹੇ ਨ੍ਹੀ ਰਹੇ ਜੱਟਾਂ ਕੋਲ ਹੋ ਵੀ ਕਰਾੜਾਂ ਕੋਲੋਂ ਗੂਠਾ ਲਾ ਕੇ ਲਿਔਣਾ ਪੈਂਦਾ' ਮੁੱਛ ਨੂੰ ਵਟਾ ਚਾੜਕੇ ਤਿੱਖਾ ਕੀਤਾ।

ਬਲੌਰੇ ਦੀ ਧਾਈਂ ਲਾਉਂਣ ਵਾਲ਼ੀ ਰੀਝ ਉਹਨਾਂ ਦੀਆਂ ਦਿੱਤੀਆਂ ਜਾ ਰਹੀਆਂ, ਦਲੀਲਾਂ ਦੀ ਗ਼ਾਰ ਵਿੱਚ ਧਸਦੀ ਗਈ। ਉਹਦੀ ਤਿੱਖੀ ਮੁੱਛ ਅੱਖਾਂ ਵਿਚ ਤਕਲ਼ੇ ਵਾਂਗ ਗੱਡੀ ਗਈ।

ਕੱਲ ਰਾਤ....!

ਪਿੰਜਣੀ ਤੇ ਹੋਈ ਚੰਬਲ ਨੂੰ ਮਲ੍ਹਮ ਲਾਉਂਦੀ ਹੋਈ ਮੂਰਤੀ ਨੇ ਚਿੱਤ ਦਾ ਫ਼ਿਕਰ ਸਾਂਝਾ ਕਰਿਆ, 'ਸੁਣਦੇ ਓ ਜੇ ਬਲੌਰੇ ਨੇ ਵੀ ਆਵਦੇ ਖੇਤ ਝੋਨੇ ਵਾਲਾ ਵੰਝ ਬਰੋਬਰ ਗੱਡਤਾ ਫੇਰ ਕਲੋਟਾ ਹੋ ਜਾਣੈ ਦਣ, ਨਿੱਤ ਈ ਕੁਛ ਨਾ ਕੁਛ ਮੰਗਵਾਂ ਦੇਣਾ ਪਊ'

'ਹੂੰ-ਹੂੰ' ਮੂੰਹ ਵਿੱਚ ਉਂਗਲ ਫੇਰ ਕੇ ਕੰਧ ਤੇ ਕੁਰਲ਼ੀ ਕਰ ਦਿੱਤੀ। ਉਹ ਅੰਦਰ ਬੈਠਾ ਕੁਰਲ਼ੀ ਹਮੇਸ਼ਾ ਈ, ਆਪਣੇ ਬਾਪੂ ਦੀ ਰੀਸ ਨਾਲ਼ ਕੰਧ ਤੇ ਕਰਦਾ, ਫਰਸ਼ ਦੀ ਬਜਾਏ। ਇਉਂ ਚਿੱਕੜ ਨਹੀਂ ਸੀ ਹੁੰਦਾ, 'ਦੂਏ ਤੀਏ ਦਿਨ ਬੋਰ ਵੀ ਮੰਗੂ'

'ਐਦੇਂ ਤੇ ਨਰਮਾ-ਕਪਾਹ ਬੀਜਣ ਦਾ ਦਬਾਅ ਪਾਓ, ਮਲ੍ਹਮ ਵਾਲੀ ਡੱਬੀ ਦਾ ਕਸਕੇ ਢੱਕਣ ਲਾਉਂਦੀ ਹੋਈ, ਉਠਕੇ ਉਹਦੇ ਪੈਰਾਂ ਵਾਲੇ ਪਾਸੇ ਆ ਕੇ ਬਹਿ ਗਈ।

'ਹਾਹੋ, ਏਹ ਜੇ ਨਰਮੇਂ ਦੇ ਓੜੇ ਕੱਢੂ ਤਾਂ ਫੇਰ ਦੋ ਮੀਨ੍ਹੇ ਤੀਕ ਐਦੀ ਪਾਣੀ ਦੀ ਵਾਰੀ ਆਪਣੇ ਖੇਤ ਲੱਗੂ, ਬੋਰ ਛੱਡਕੇ ਐਦਾ ਵਾਂਙ ਭਰਦਿਆਂਗੇ' ਅਗਰੇਜ਼ ਨੇ ਕੱਸੀ ਦੇ ਪਾਣੀ ਦਾ ਲਾਲਚ ਕੀਤਾ। ਕੱਸੀ ਦੇ ਪਾਣੀ ਨਾਲ਼ ਖੇਤਾਂ ਵਿੱਚ ਜਾਨ ਪੈਂਦੀ। ਫਸਲ ਪੂਰੀ ਹੁੱਬਕੇ ਹੁੰਦੀ।

ਬੋਰਾਂ ਦਾ ਪਾਣੀ ਜਿੰਨ੍ਹਾਂ ਮਰਜ਼ੀ ਚੰਗਾ ਹੁੰਦਾ, ਇਨ੍ਹਾਂ ਵਾਹਣਾਂ ਨੂੰ ਵੱਤਰ ਨਹੀਂ ਸੀ ਖਾਂਦਾ। ਸ਼ੋਰਾ ਕੱਢ ਜਾਂਦਾ।

'ਨਾਲ਼ੇ ਝੋਨੇ ਦੀ ਫ਼ਸਲ ਤਾਂ ਨਿਰੀ ਵੱਟ ਕੇ ਈ ਪਈ ਹੁੰਦੀਐ, ਐਨੂੰ ਨਰਮਾ ਈ

ਠੋਕੋ ਚਾਰ ਛਿੱਲੜ ਕੋਲ ਆਗੇ, ਏਹ ਮਚਲ ਜਾਣਾ' ਮੂਰਤੀ ਨੇ ਗੇੜ ਪਾਇਆ, ਜੇ ਫਸਲ ਮੀਂਹ-ਕਣੀ ਨਾਲ਼ ਫੁੜਕ ਗਈ, ਬਲੌਰਾ ਆਪੇ ਈ ਪੈਸੇ ਟਕੇ ਲਈ ਹੱਥ ਅੱਡ ਲਊ। ਜੀਹਨੂੰ ਇੱਕ ਵੇਰੀਂ ਮੰਗਕੇ ਖਾਣ ਦਾ ਭੁਸ ਪੈ ਗਿਆ, ਉਹ ਨੀ ਫੇਰ ਕਮਾਈ ਕਰਦਾ।

'ਕਰਦਾਂ ਮੈਂ ਕੋਈ ਭੰਨ-ਘੜ' ਗੂੜ੍ਹੀ ਨੀਂਦ ਵਿੱਚ ਪਿਆ ਵੀ ਉਹ ਵਿਉਂਤ ਘੜੀ ਗਿਆ।

ਤੇ ਹੁਣ....!

ਉਹ ਦੋਵੇਂ ਉਹਦੀ ਰੀਝ ਨੂੰ ਘੇਰਾ ਪਾਈ ਖੜ੍ਹੇ ਸੀ।

ਬਲੌਰੇ ਨੇ ਜ਼ੋਰ ਨਾਲ਼ ਵਹਿੜਕੇ ਦੇ ਬੰਨ ਉੱਤੋਂ ਦੀ ਥੁੱਕ ਦਿੱਤਾ, ਚਿੱਤ ਟਿਕਾਣੇ ਆ ਗਿਆ 'ਕਰਦਾਂ ਰੈ' ਮੂੰਹ ਵਿੱਚੋਂ ਟਿੱਚ ਦੀ ਪਟਾਕ ਅਵਾਜ਼ ਕੱਢੀ ਤਾਂ ਵਹਿੜਕੇ ਨੇ ਧੌਣ ਨਿਵਾਂ ਕੇ ਕੰਨੇ ਤੋਂ ਗੱਡੀ ਸੁੱਟ ਦਿੱਤੀ। ਉਹ ਜੋਤ ਬੰਨਣੀ ਭੁੱਲ ਗਿਆ ਸੀ।

ਅੰਗਰੇਜ਼ ਨੇ ਅੱਗੇ ਵਧਕੇ, ਉਹਨੂੰ ਆਪਣੀ ਵੱਖੀ ਨਾਲ਼ ਘੁੱਟ ਕੇ, ਫੋਕੇ-ਝੂਠੇ ਮਾਣ ਨਾਲ਼ ਆਖਿਆ, 'ਰੈ ਕੀ ਕਰਨੀ ਐ, ਰੈ ਤਾਂ ਨੰਗ ਕਰਦੇ ਹੁੰਦੇ ਆ, ਟਰੈਕਟ ਤੋਂ ਲੈ ਕੇ ਸੰਦ-ਸੱਪੇ ਤਾਂਈਂ ਸਾਡਾ, ਤੇਰਾ ਈ ਐ. ਦੋ ਆਂਗੀ ਰੇਅ ਪਾ ਕੇ ਸੀਂਲਦੀਂ, ਕਸੀਗੇ ਨੂੰ ਡੱਕਾ ਵੀ ਹੱਥ ਲੌਣ ਦੀ ਲੋੜ ਨ੍ਹੀ'

'ਸਵ ਕੁਛ ਦਾਤੇ ਦਾ ਦਿਤਾ ਵਿਐ, ਅਹੀਂ ਕੇੜਾ ਰੱਖਣ ਲੀਂ ਦੇਣਾ, ਵਰਤ-ਲੀਂ ਕੇੜਾ ਕੁਛ ਘਸਜੂ ਖੀਰ ਨੂੰ ਪੈਣਾ ਤੇ ਮਿੱਟ ਐ' ਮੂਰਤੀ ਨੇ ਕੁੜਤਾ ਫੋਕੇ ਪਾਣੀ ਵਿੱਚ ਭਿਉਂਕੇ, ਗੋਡਿਆਂ ਦੇ ਸੰਨ੍ਹ ਵਿੱਚ ਘੁੱਟ ਕੇ ਵਟਾ ਚਾੜ੍ਹਿਆ ਤੇ ਕੋਢੀ-ਢੂਹੀ ਹੋ ਕੇ ਨਿਚੋੜ ਦਿੱਤਾ, 'ਸਾਨੂੰ ਥੜ੍ਹਾਕ ਆਲਾ ਬੰਦਾ ਚਾਈਦੈ, ਦੁਖਦੇ-ਸੁਖਦੇ ਵੇਲੇ ਪਿੱਛੋਂ ਘਰ ਦੀ ਟਿੱਡ-ਫੌੜੀ ਸਾਂਭੇ'

ਵਿਹੜੇ ਵਿੱਚ ਪਈ ਬਾਹੁਕਰ ਦੀ ਤੀਲੀ ਦਾ ਸਿਰਾ ਤੋੜਕੇ, ਦੰਦਾਂ ਦੀ ਵਿਰਲ਼ 'ਚ ਅੜੀ ਮੀਟ ਦੀ ਛਿੱਡੀ ਨੂੰ ਕੱਢਣ ਲੱਗ ਪਿਆ, 'ਸਾਥੋਂ ਤੇ ਭਰਾਵਾ ਸੰਘੀ ਨੂੰ ਪਾਇਆ ਘਰ ਦਾ ਸੰਗਲ ਨੀ ਢਿੱਲਾ ਹੁੰਦਾ-ਗਾ, ਚੰਗੂ ਸਕੀਰੀ 'ਚ ਗਇਆਂ ਨੂੰ ਕੈਂ ਵਰ੍ਹੇ ਹੋ-ਗੇ, ਜੀਦੋਂ ਦਾ ਬਾਪੂ ਮੁੱਕਿਆ' ਛਿੱਡੀ ਨੂੰ ਥੁੱਕ ਕੇ ਡੱਕਾ ਭੁੰਜੇ ਸੁੱਟ ਦਿੱਤਾ, 'ਬਿੰਦ ਦੀ ਬਿੰਦ ਜਾਂਨੇ ਆ, ਚਾਹ ਪੀਕੇ ਓਨੇ ਕਾਲ੍ਹੇ-ਪੈਰੀਂ, ਚੰਗੋ ਜੀ ਚੰਗੋ ਜੀ ਕਰਕੇ ਤੁਰ ਪੈਂਨੇ ਆਂ'

'ਨਿਰਾ ਬੱਸਾਂ ਦਾ ਕਰਾਇਆ ਫੂਕਣ ਈ ਐ' ਮੂਰਤੀ ਨੇ ਹੁੰਗਾਰਾ ਭਰਕੇ ਸਭ ਨੂੰ ਆਪੋ-ਆਪਣੀ ਥਾਂ ਸੁੱਚਾ ਕਰ ਦਿੱਤਾ।

'ਰੱਬ ਦਾ ਭਾਣਾ ਜੋ ਵੀ ਹੈ' ਅੰਗਰੇਜ਼ ਨੇ ਪਿੰਜਣੀ ਤੇ ਚੜੇ ਦੋ ਕੀੜਿਆਂ ਨੂੰ ਲੱਤ ਹਿਲਾਕੇ ਝਾੜਿਆ ਤੇ ਉੱਤੇ ਪੈਰ ਮਾਰ ਕੇ ਮਾਰ ਦਿੱਤਾ। ਏਹ ਕੀੜੇ ਭੌਣ ਵਿੱਚੋਂ ਆਈ ਸੀ, ਜਿਵੇਂ ਕੋਈ ਬਦਲਾ ਲੈਣ ਆਇਆ ਹੋਵੇ।

ਬਲੌਰੇ ਨੇ ਫੇਰ ਸਖ਼ਤੀ ਨਾਲ਼ ਉਹਦੇ ਵੱਲ ਵੇਖਿਆ, ਗ਼ਲ਼ਤੀ ਆਪ ਕਰਕੇ, ਭਾਣਾ ਰੱਬ ਦਾ ਮੰਨਣਾ ਚੰਗਾ ਨਹੀਂ ਸੀ ਲੱਗਿਆ।



ਬਲੌਰਾ ਡੁੰਨ ਬਣਕੇ ਉਹਨਾਂ ਦੇ 'ਲੱਲੇ-ਭੱਭੇ' ਸੁਣੀ ਗਿਆ ਤੇ ਕਾਹਲ਼ੀ ਨਾਲ਼ ਵਹਿੜਕੇ ਦੇ ਕੰਨੇ ਤੇ ਗੱਡੀ ਧਰਕੇ, ਧੌਣ ਹੇਠ ਦੀ ਕਸਕੇ ਜੋਤ ਬੰਨ੍ਹ ਲਈ। ਮੂਰਤੀ ਨੇ ਜਾਣ ਲੱਗੇ ਨੂੰ ਲੱਸੀ ਦਾ ਗਲ਼ਾਸ ਭਰਕੇ ਫੜ੍ਹਾ ਦਿੱਤਾ।

ਖ਼ਾਲੀ ਗਲਾਸ ਵਿੱਚ ਜਦੋਂ ਮੂਰਤੀ ਨੇ ਦੋ ਕੁ ਘੁੱਟਾਂ ਲੱਸੀ ਦੀਆਂ ਵੇਖੀਆਂ ਤੇ ਅਚਾ ਮੰਨ ਕੇ ਪੁੱਛਿਆ, 'ਵੇ ਬਲੌਰ ਪਾਣੀ ਹੋਵੇ ਲੱਸੀ ਹੋਵੇ, ਤੂੰ ਆਹ ਜੂਠੀ ਘੁੱਟ ਕਾਤੋਂ ਛੱਡਦਾਂ ਹੁੰਨਾ'

ਉਹਨੇ ਰੋਅਬ ਨਾਲ਼ ਭਰੇ ਸਾਂਤ ਚੇਰ੍ਹੇ 'ਤੇ ਹੱਥ ਫੇਰਕੇ, ਠਰ੍ਹਮੇ ਨਾਲ਼ ਮੋੜ੍ਹ ਦਿੱਤਾ, 'ਏਹ ਤਾਂ ਰੱਜੇ ਬੰਦੇ ਦੀ ਨਸ਼ਾਨੀ ਹੁੰਦੀ ਆ ਬਾਈ' ਵੀ ਵਹਿੜਕੇ ਨੂੰ ਖੇਤਾ ਵੱਲ ਤੋਰ ਲਿਆ, 'ਏਹ ਜੂਠ ਨੀ ਕਿਹੇ ਦਾ ਰਿਜ਼ਕ ਹੁੰਦੈ'

'ਰਿਜਕ' ਉਹਨੇ ਹੈਰਾਨੀ ਨਾਲ਼ ਉਹਦੀ ਆਖੀ ਸਾਰੀ ਗੱਲ ਚਿੱਤ ਵਿੱਚ ਦੁਹਰਾਈ।

ਮੂਰਤੀ ਨੇ ਫੇਰ ਅੰਗਰੇਜ਼ ਦੀ ਬਾਟੀ ਵੱਲ ਵੇਖਿਆ, ਜੋ ਐਨ ਖਾਲ਼ੀ ਸੀ, ਇੱਕ ਵੀ ਮੱਖੀ ਨਹੀਂ ਸੀ ਬੈਠੀ। ਪਰ ਬਲੌਰੇ ਦੇ ਜੂਠੇ ਗਲਾਸ ਤੇ ਤਿੰਨ-ਚਾਰ ਮੱਖੀਆਂ 'ਭੀਂਅ-ਭੀਂਅ' ਕਰਦੀਆਂ ਅੰਦਰ ਬਾਹਰ ਵੜਕੇ ਨਿਕਲ ਰਹੀਆਂ ਸਨ।

ਰਿਜਕ ਵਾਲੀ ਗੱਲ ਮੂਰਤੀ ਦੇ ਛੇਤੀ ਹੀ ਖਾਨੇ ਪੈ ਗਈ।

* * *

ਬਲ਼ੌਰੇ ਨੇ ਪੱਠਿਆਂ ਦੀ ਦੂਜੀ ਪਾਂਤ ਦੀ ਹਾਲੇ ਇੱਕ ਸੱਥਰੀ ਈ ਵੱਡੀ ਸੀ, ਕਿ ਟਰੈਕਟਰ ਦਾ ਫੁਕਾਰਾ ਸੁਣਕੇ ਖੜਾ ਹੋ ਗਿਆ। ਬਚਨ ਕਿਆਂ ਨੂੰ ਅਜੈਵ ਦੀ ਬੈ ਕੀਤੀ ਪੈਲ਼ੀ ਵਿੱਚ ਟਰੈਕਟਰ ਸੁਹਾਗਾ ਮਾਰ ਰਿਹਾ ਸੀ। ਸਲੰਸਰ ਚੋਂ ਧੂੰਏਂ ਦੀ ਵੱਡੀ ਸਾਰੀ ਲ਼ਕੀਰ ਅੰਬਰਾਂ ਨੂੰ ਚੜ੍ਹੀ ਪਈ ਸੀ। ਇੱਕ ਪੌੜੀ ਬਣਕੇ।

ਉਹਨੂੰ ਇਉਂ ਲੱਗਿਆ, ਟਰੈਕਟਰ ਉਹਨੂੰ ਲਲਕਾਰੇ ਮਾਰ ਕੇ ਵੰਗਾਰ ਰਿਹਾ, 'ਆਜਾ ਸੂਰਮਿਆਂ' ਟਾਹਲੀਆਂ ਦੇ ਟੂਸਿਆਂ ਉੱਤੋਂ ਦੀ ਝਾਕਦੀ ਧੂੜ ਵੇਖਕੇ, ਸੀਨੇ 'ਚ ਕੋਈ ਚਾਅ ਫੁੰਮਣੀ ਪਾ ਗਿਆ।

ਮਿੱਟੀ ਦੀ ਗਰਦ ਉਡਕੇ ਉਹਦੇ ਵੱਲ ਆ ਰਹੀ ਸੀ।

ਅੱਖਾਂ ਬੰਦ ਕਰਕੇ, ਉਹ ਸੀਨਾ ਤਾਣਕੇ ਖੜੋ ਗਿਆ। ਮੂੰਹ ਤੇ ਪੈਂਦੀ ਧੂੜ-ਮਿੱਟੀ ਨੂੰ ਮਹਿਸੂਸ ਕਰਨ ਲੱਗ ਪਿਆ। ਜੀਭ ਕੱਢ ਕੇ ਉਹਦੇ ਤੇ ਧੂੜ ਪਵਾਈ ਤੇ ਸਵਾਦ ਵੀ ਚੱਖਿਆ।

'ਡਰੂੰ-ਡਰੂੰ.....' ਦੀ ਆਵਾਜ਼ ਬੁਲ੍ਹ ਜੋੜ ਕੇ ਕੱਢਦਾ ਹੋਇਆ ਉਹ ਕਾਲ਼ੀ ਨਾਲ਼ ਪਾਂਤ ਵਿੱਚ, ਪੱਬੀਆਂ ਭਾਰ ਬਹਿਕੇ ਨੀਰਾ ਵੱਡਣ ਲੱਗ ਪਿਆ। ਏਨੇ ਛੋਹਲੇ ਪੱਠੇ ਵੱਡ ਰਿਹਾ ਸੀ ਕਿ ਸਿਰ ਤੋਂ ਸਾਫ਼ਾ ਲਹਿਕੇ ਪਤਾ ਨੀ ਕਿਸ ਵੇਲੇ ਭੁੰਜੇ ਡਿੱਗ ਪਿਆ ਸੀ।

ਪਤਾ ਨਹੀਂ ਸੀਨੇ ਵਿੱਚ ਬੈਠੇ ਕਿਸੇ ਨੇ ਘਰੇੜ ਕੱਢੀ, 'ਐਵਜਾ ਟਰੈਕਟ ਤੇਰੇ ਥੱਲੇ ਵੀ ਹੋਣਾ ਸੀਗਾ' ਜੂਪ ਦੀ ਆਖੀ ਗੱਲ ਚੇਤੇ ਕਰਾ ਦਿੱਤੀ। ਹਰਖ਼ ਨਾਲ਼ ਪੱਠੇ ਵੱਡਣ ਲੱਗ ਪਿਆ। ਮੂੰਹ ਵਿੱਚੋਂ, 'ਹੂੰ-ਹੂੰ' ਦੀ ਹੂੰਗਰ ਆਉਂਣ ਲੱਗ ਪਈ। ਦਾਤੀ ਕਰਚੇ ਵਿੱਚ ਅੜਕੇ, ਬੁੜਕੀ ਤੇ ਉਹਦੀ ਚੀਚੀ ਨਾਲ਼ੋਂ ਮਾਸ ਦੀ ਕਾਤਰ ਲਾਹ ਕੇ ਉਹ ਮਾਰੀ।

'ਹੋ ਤੇਰੀ' ਕੌੜੀ ਗਾਲ਼ ਕੱਢੀ ਤੇ ਦਾਤੀ ਥਾਂਏ ਛੱਡਕੇ, ਚੀਚੀ ਫੜ੍ਹਕੇ ਬਹਿ ਗਿਆ। ਲਹੂ ਨੂੰ ਚੂਸਿਆ, ਜਿਹਦਾ ਸਵਾਦ ਹੁਣੇ ਈ ਫੱਕੀ ਧੂੜ ਨਾਲ਼ ਮਿਲਦਾ ਸੀ। ਜਿਵੇਂ ਉਹਦੇ ਲਹੂ ਚੋਂ ਹੀ ਏਹ ਮਿੱਟੀ, ਵਾਹਣ ਜਨਮੇਂ ਸੀ।

ਗੱਡੀ ਦੇ ਓਲ੍ਹੇ ਖੜਕੇ ਵੱਡੀ ਚੀਚੀ ਤੇ ਪਿਸਾਬ ਕੀਤਾ, ਕਿਤੇ ਧੁਣਕ ਨਾ ਹੋ ਜਾਵੇ। ਅੰਬਰ ਵਿੱਚ ਬੈਠੀ ਕਿਸੇ ਸ਼ੈਅ ਵੱਲ ਕੌੜ ਕੇ ਝਾਕਿਆ, 'ਮਤਾੜੇ ਬੰਦੇ ਨੂੰ ਫੋਕੀ ਤਸੱਲੀ ਵੀ ਲੈਣ ਦਿੰਦਾ, ਜਿਉਂਣ ਤਾਂ ਸੌਰੇ ਨੇ ਦੇਣਾ ਈ ਕੀ ਸੀ' ਪਿੰਡ ਵਾਲੇ ਕੱਚੇ-ਪਹੇ ਤੇ ਲੰਮੀ ਨਿਗ੍ਹਾਂ ਮਾਰੀ, ਵਿਹੜੇ ਦੇ ਕਿਸੇ ਬੰਦੇ ਦੀ ਝਾਕ ਰੱਖਣ ਲੱਗ ਪਿਆ, ਜੀਹਨੂੰ ਪੱਠਿਆਂ ਦੀ ਪੰਡ ਦੇ ਕੇ ਆਪਣੇ ਰਹਿੰਦੇ ਪੱਠੇ ਵਡਾ ਲਵੇ...।

'ਏਹ ਤਾਂ ਆਵਦਾ ਈ ਜੇਰਾ ਬਲੌਰ ਸਿਆਂ, ਜੇੜਾ ਰੱਬ ਦੀ ਹਿੱਕ ਤੇ ਦੀਵਾ ਬਾਲਕੇ ਸਾਹ ਲਈ ਜਾਂਨੇ ਆਂ' ਉਹਨੇ ਟਾਹਲੀਆਂ ਦੇ ਪੱਤਿਆਂ ਵਿੱਚ ਵੀ ਦਿਖਦੇ ਸੂਰਜ ਨੂੰ ਨਹਾਰਿਆ।

'ਅੱਜ ਨੀਰੇ ਦੀ ਸਥਰੀ ਤਾਂ ਦੇਹ ਖਾਂ ਮਨਾਂ' ਬੰਸੀ ਨੇ ਆ ਕੇ ਉਹਦੀ ਸੁਰਤ ਆਪਣੇ ਵੱਲ ਮੋੜੀ। ਬਲੌਰਾ ਚੁਪ ਵੱਟੀ, ਬੁੱਲ੍ਹ ਘੁੱਟ ਕੇ ਪੀੜ ਨੂੰ ਜਰਦਾ ਹੋਇਆ, ਤੇਹ ਨਾਲ਼ ਬੌਂਦਲੇ ਪੰਛੀਆਂ ਦੀ ਉਡਾਰ ਉੱਡਕੇ ਝੋਨੇ ਦੀ ਪਨੀਰੀ, ਵਿੱਚ ਬਹਿੰਦੀ ਹੋਈ ਵੇਖਦਾ ਰਿਹਾ।

ਲਹੂ ਨਾਲ਼ ਨੁੱਚੜੀ ਚੀਚੀ ਨੂੰ ਵੇਖਕੇ, ਬੰਸੀ ਨੇ ਹਾਅ ਦਾ ਨਾਅਰਾ ਮਾਰਿਆ, 'ਓ ਹੋ, ਪਤੰਦਰਾ ਵਾਵਾ ਮਰਾਈ ਬੈਠਾਂ, ਮੰਵੀ ਵੇਖਲ਼ਾ ਮੌਕੇ ਸਿਰ ਈ ਆ ਗਿਆਂ' ਪੱਲੀ ਭੁਜੇ ਧਰਕੇ, ਟੱਕ ਵਿੱਚ ਪਈ ਦਾਤੀ ਚੱਕ ਲਈ, 'ਆਉਖੇ ਵੇਲ਼ੇ ਰੱਬ ਬੰਦੇ ਵਿਚ ਦੀ ਬੌੜਦਾ'

'ਰੱਬ ਦੇ ਬੌੜ ਜਾਣ' ਵਾਲੀ ਗੱਲ ਬਲੌਰੇ ਦੀ ਛਾਤੀ ਪੱਛ ਗਈ। ਆਪਣੀ ਧੜਕ ਰਹੀ ਛਾਤੀ ਤੇ ਜ਼ੋਰ ਨਾਲ਼ ਘਰੂੰਢ ਭਰ ਲਿਆ। ਜੀਅ ਕੀਤਾ ਬੰਸੀ ਨੂੰ ਕੋਰਾ ਜਵਾਬ ਦੇ ਦਵੇ, 'ਹੈ ਨ੍ਹੀ-ਗੇ ਪੱਠੇ' ਪਰ ਜਨੌਰਾਂ ਲਈ ਰਿਜਕ ਮੰਗਣ ਆਏ ਬੰਦੇ ਨੂੰ, ਖਾਲ਼ੀ ਹੱਥ ਮੋੜਨਾ ਉਹਨੂੰ ਗਵਾਰਾ ਨਹੀਂ ਲੱਗਿਆ।

'ਉਠ ਕੇ ਖੜਾ ਹੋ, ਚਲ ਉਠ' ਤੇੜ੍ਹ ਬੰਨੇ ਚਾਦਰੇ ਦਾ ਲਾਂਗੜ੍ਹ ਕੱਢ ਕੇ ਪਾਂਤ ਵਿੱਚ ਬੈਠਾ ਬੰਸੀ ਭਮੰਤਰ ਕੇ ਖੜਾ ਹੋ ਗਿਆ। ਉਹਦੇ ਵੱਲ ਪੂਰੇ ਗਹੁ ਨਾਲ਼ ਵੇਖੀ ਗਿਆ। ਰੱਬ ਨੂੰ ਵੇਖਣ ਦੀ ਕੋਸ਼ਿਸ਼ ਵਿੱਚ ਸੀ। ਬੰਸੀ ਵੀ ਵਿਚਾਰਾ ਬਣਕੇ ਖੱਸਿਆਣਾ ਹਾਸਾ ਹੱਸੀ ਗਿਆ।

'ਜਿੰਨੇ ਨੀਰੇ ਦੀ ਤਮਾਂ ਆਵਦੀ ਪੱਲੀ 'ਚ ਪਾ ਲੈ' ਅੱਗੇ ਹੋ ਕੇ ਦਾਤੀ ਖੋਹਣ ਵਾਲੇ ਵਾਂਗ ਦਾਤੀ ਫੜ ਲਈ। ਰੱਬ ਦੀ ਝੋਲੀ 'ਚ ਕੁਛ ਪਾਉਂਣ ਦੀ ਰੀਝ ਰੱਖੀ।

ਅੱਖ ਦੀ ਘੂਰ ਜਾਣਕੇ ਬੰਸੀ ਨੇ ਪੂਣੀ ਕਰਕੇ ਪੱਲੀ ਵਿਛਾ ਲਈ ਤੇ ਵੱਡੇ ਪਏ ਪੱਠਿਆਂ ਚੋਂ ਸੱਥਰੀਆਂ ਚੱਕ ਕੇ ਪੰਡ ਪਾਉਂਣ ਲੱਗ ਪਿਆ। ਪੰਡ ਬੰਨ ਕੇ ਹਿਲਾ ਕੇ ਵੇਖੀ, ਕਾਫ਼ੀ ਭਾਰੀ ਸੀ। 'ਮਾੜਾ-ਜਾ ਹੱਥ ਤਾਂ ਲਵੰਈ' ਪੰਡ ਨੂੰ ਸਿਰ ਤੇ ਚਕੌਣ ਲਈ ਆਖਿਆ ਤਾਂ ਬਲੌਰੇ ਨੇ ਅੱਗੋਂ ਖਰੀ-ਨਾਂਹ ਵਿੱਚ ਸਿਰ ਫੇਰ ਦਿੱਤਾ, 'ਜਿੰਨੀ ਕੱਲੇ ਤੋਂ ਚੱਕੀ ਜਾਂਦੀ ਐ, ਓਨੀ ਪਾਲਾ, ਮੈਂ ਨੀ ਚਕੌਣੀ'



'ਹਏਂ'

'ਜੇ ਰੱਬ ਨੇ ਘੱਲਿਆ, ਓਨੇ ਦੱਸਿਆ ਨੀ ਬੀ ਲਾਲਚ ਮਾੜਾ ਹੁੰਦੈ' ਉਹ ਮੂੰਹ 'ਚੋਂ ਟਰੈਕਟਰ ਦੀ 'ਬੁਰਰ' ਦੀ ਬੋਲ ਕੱਢਦਾ ਹੋਇਆ, ਦੁੱਖਦੀ ਚੀਚੀ ਨਾਲ਼ ਪੱਠੇ ਵੱਡਣ ਲੱਗ ਪਿਆ।

ਬੰਸੀ ਨੇ ਹੇਠੀ ਮੰਨਕੇ, ਝੁੱਟੀ ਲੈ ਕੇ ਦੋ ਵਾਰ ਪੰਡ ਕੱਲੇ ਨੇ ਚੱਕਣ ਦੀ ਕੋਸ਼ਿਸ਼ ਕੀਤੀ। ਪਰ ਲੱਕ ਤੋਂ ਉਤਾਂਹ ਜਾ ਕੇ ਸਾਰਾ ਤਾਣ ਈ ਮਿੱਟੀ ਹੋ ਜਾਂਦਾ। 'ਜਿਦੋਂ ਤੇਰੇ ਆਲਾ ਰੱਬ ਭੁੰਜੇ ਪੰਡ ਚਕੌਣ ਲੀ ਆਵੇ ਤਾਂ ਮੈਨੂੰ ਦੱਸਦੀ, ਮੈਂ ਪਾਸੇ ਹੋਜੂੰ ਕਿਤੇ ਮੈਨੂੰ ਨਾ ਮਿੱਧਦੇ....' ਉਹਨੂੰ ਇਉਂ ਘੁਲਦਾ ਵੇਖਕੇ ਬਲੌਰਾ ਅੰਬਰਾਂ ਵੱਲ ਝਾਕ ਕੇ ਮੁਸ਼ਕੜੀਂ ਹੱਸ ਪਿਆ।

# ਅੰਗੂਠੇ 'ਤੇ ਬੱਧੀ-ਪੱਟੀ

ਬਲੌਰਾ ਖੰਗਰ ਇੱਟ ਤੇ ਬਹਿਕੇ ਆਪਣੇ ਹੱਥਾਂ ਦੀਆਂ ਤਲੀਆਂ ਤੇ ਪਏ ਹੋਏ, ਕੰਮ ਕਰ ਕਰਕੇ ਅੱਟਣਾਂ ਨੂੰ ਗਹੁ ਨਾਲ਼ ਵੇਖਣ ਲੱਗ ਪਿਆ। ਜੋ ਐਨ ਕਾਲੇ ਟਿੱਟਣ ਹੋਏ ਪਈ ਸੀ। ਧਰਤੀ ਤੇ ਹੱਥ ਦੀ ਤਲੀ ਮਾਰਕੇ ਥਾਂ ਸਾਫ਼ ਕੀਤਾ ਤੇ ਫੇਰ ਆਪਣੇ ਪੈਂਦੇ ਪੜ੍ਹਛਾਂਵੇ ਦੇ ਸਿਰ ਤੇ ਉਂਗਲ ਨਾਲ਼ ਅੱਖਾਂ, ਨੱਕ ਕੇ ਮੂੰਹ ਬਣਾ ਦਿੱਤਾ।

ਉਹਦੇ ਨਾਲ਼ ਅੱਖ ਰਲਾ ਕੇ ਬੋਲਿਆ, 'ਵੇਦ ਆਂਦੇ ਆਂ, ਬੀ ਰੱਬ ਕਦੇ ਕਾਈ ਗਲ਼ਤੀ ਨੀ ਕਰਦਾ 'ਫੇਰ ਥੋੜ੍ਹਾ ਜਿਹਾ ਹੱਸਕੇ ਅੰਬਰ ਵੱਲ ਝਾਕਿਆ, 'ਮੈਂ ਆਨਾਂ ਮੈਥੋਂ ਪੂਛੇ ਕੋਈ, ਸਵ ਤੋਂ ਵੱਡੀ ਗ਼ਲ਼ਤੀ ਤਾਂ ਕਰੀ ਆ ਰੱਬ ਨੇ, ਦੋ ਆਰੀ ਤਾਂ ਨੀ ਜੰਮਿਆ, ਬੀ ਗ਼ਲ਼ਤੀ ਨਾ ਕਰੂ, ਕਰੀਐ, ਉਹ ਵੀ ਬੰਦਾ ਬਣਾਕੇ, ਕੀ ਥੁੜਿਆ ਪਿਐ ਸੀਗਾ, ਕਾਈ ਹੁਰ ਜਨੌਰ ਬਣੈਂਦਾ......'

ਅੰਗਰੇਜ਼ ਨੇ ਅੱਜ ਫੇਰ ਕੀੜਿਆਂ ਦੇ ਭੌਣ ਤੇ ਡੀਟੀ ਬਰੂਰ ਕੇ ਆਪਣੇ ਹੱਥ ਝਾੜੇ ਤੇ ਨਾਲ਼ ਈ ਦੋਵੇਂ ਹੱਥ ਜੋੜ੍ਹਕੇ 'ਵਾਹਰ ਗੁਰੂ ਵਾਹਰ ਗੁਰੂ ਦਾ ਜਾਪ ਕਰਦਾ ਹੋਇਆ, ਗੁਸਲਖਾਨੇ ਵਿੱਚ ਵੜ੍ਹ ਗਿਆ। ਉਹ ਨਹਾਉਂਦਾ ਹੋਇਆ, ਪੰਜ ਪੌੜੀਆਂ ਦਾ ਪਾਠ ਕਰਦਾ ਸੀ।

ਅੰਦਰ ਆ ਰਹੀ ਬਾਣੀ ਪੜ੍ਹਨ ਦੀ ਗੂੰਜ ਵੀ ਅਵਾਜ਼ ਸੁਣਕੇ ਬਲੌਰੇ ਨੇ ਗੱਲ ਕੀਤੀ, 'ਕਿੰਨੀ ਖੱਸੀ ਤਮਾਂ ਬੰਦੇ ਦੀ ਹੋਰਾਂ ਨੂੰ ਨਿੱਕਾ ਵਖੌਣ ਦੀ, ਗ਼ਲ਼ਤੀ ਕਿਸੇ ਦੀ ਕਰੂ ਤੇ ਮਾਫ਼ੀ ਮੰਗੂ ਨੱਕ ਰਗੜ ਕੇ ਮੜ੍ਹੀਆਂ-ਮਸਾਣਾਂ ਤੋਂ, ਵੈਗਰੂ ਤੋਂ, ਜੇਰਾ ਹੈ-ਨ੍ਹੀ ਨਾ ਬੰਦੇ ਤੋਂ ਈ ਮਾਫ਼ੀ ਮੰਗਲੇ, ਕੁਛੜ ਕੁੜੀ ਸ਼ਹਿਰ ਢੰਡੋਰਾ' ਫੇਰ ਪਰਛਾਵੇਂ ਤੇ ਡੱਕਾ ਮਾਰ ਕੇ ਆਖਿਆ, 'ਬੋਲ਼ਦਾ ਨਾ ਸੁਣੀ ਜਾਨਾਂ ਕੇ ਸੌ ਗਿਆ'

ਜੰਗਲੇ ਨਾਲ਼ ਲਮਕ ਰਹੀ ਪੀਲੇ ਰੰਗ ਦੀ ਇੱਕ ਚਿੜੀ ਚਹਿਕੀ ਜਿਵੇਂ ਸਾਰੀ ਗੱਲ਼ ਸਮਝ ਕੇ ਹੁੰਗਾਰਾ ਭਰਦੀ ਸੀ। ਪੰਜੇ ਦੇ ਨਾਲ਼ ਆਪਣੀ ਧੌਣ ਨੂੰ ਖੁਰਕੀ ਜਾਂਦੀ ਸੀ।

'ਭੈਣ ਦੇਣੇ ਦੀ ਬੰਦਾ ਹੈ ਬੜੀ ਕੁੱਤੀ ਸ਼ੈਅ, ਮੰਨਣਾ ਪਊ, ਰੱਬ ਤੋਂ ਮੰਗ-ਮੰਗ ਕੇ ਉਹਨੂੰ ਖੂੰਗਲ਼ ਕਰਤਾ, ਹੁਣ ਓਦੇ ਕੋਲ਼ ਨੀ ਕੁਛ ਬਚਿਆ ਦੇਣ ਲੀ ਤਾਂ ਸਾਲ਼ੀ ਜਾਤ ਆਪਸ 'ਚ ਈ ਲੁੱਟ ਮਚੌਣ ਲਾਪੀ ਐ,' ਫੇਰ ਪੂਰੇ ਕਰੋਧ ਨਾਲ਼ ਗੱਲ ਚਿਥਕੇ ਕਰੀ, 'ਵੈਸੇ ਆਪਾਂ ਨੂੰ ਬੰਦਾ ਬਣਾਕੇ ਤਾਂ ਰੱਬ ਨੇ ਜਵੇਂ ਵੈਰ ਈ ਕੱਢਿਆ ਹੁੰਦਾ, ਐਦੇ ਤਾਂ ਜੂਨ ਭੂਤ-ਪ੍ਰੇਤਾਂ ਦੀ ਵੀ ਹੁੰਦੀ ਐ, ਪਰ ਆਪਣੀ ਤਾਂ ਹੈ ਈ ਬੇ-ਜੂਨੀ'

ਓਹਦਾ ਗਚ ਭਰਿਆ ਪਿਆ ਸੀ। ਕੋਈ ਹਾਸੇ ਖੇੜੇ ਵਾਲ਼ੀ ਗੱਲ ਚੇਤੇ ਕਰਕੇ ਖ਼ੁਦ ਨੂੰ ਹਸਾ ਲੈਣ ਦੀ ਵਿੱਡ ਬਣਾਈ, ਜੀਹਦੇ ਨਾਲ਼ ਮਨ ਦਾ ਸੁਭਾਅ ਬਦਲ਼ ਜਾਵੇ। ਪਰ ਨਹੀਂ। ਉਹਨੇ ਨਾ ਰੋਣ ਦੀ ਅੜੀ ਕਰੀ ਹੋਈ ਸੀ, ਉਹਨੇ ਰੋਅਬ-ਦਾਬ ਨਾਲ਼ ਅੰਬਰ



ਵੱਲ਼ ਝਾਕ ਕੇ ਮੁੱਛ ਨੂੰ ਰੱਜਕੇ ਵਟਾ ਦਿੱਤਾ, ਜੜ੍ਹਾਂ ਖਿੱਚਣ ਕਰਕੇ ਥੋੜੀ ਜਿਹੇ ਵਾਲ਼ ਵੀ ਉਖੜ ਗਏ ਸੀ ਤੇ ਬੋਲਿਆ, 'ਲਾਲਾ ਜ਼ੋਰ ਬਲੌਰਾ ਤੇਰੇ ਅਰਗੇ ਲੰਡੀ-ਬੁੱਚੀ ਮੂਹਰੇ ਹੱਥ ਨੀ ਅੱਡਦਾ'

ਕੰਨ ਤੇ ਹੱਥ ਧਰਕੇ, ਪੂਰੇ ਜ਼ੋਰ ਨਾਲ਼ ਹੇਕਾਂ ਲਾਉਂਣ ਲੱਗ ਪਿਆ ਤੇ ਫੇਰ ਹੌਲ਼ੀ-ਹੌਲ਼ੀ ਏਹ ਹੇਕਾਂ ਲਲਕਰੇ ਵਿੱਚ ਬਦਲ ਗਈਆਂ। ਡੱਫ ਵਾਂਗ ਛਾਤੀ ਨੂੰ ਸੱਜੇ ਹੱਥ ਨਾਲ਼ ਖੜਕੌਣ ਲੱਗ ਪਿਆ। ਛਾਤੀ ਵਿੱਚ ਹੇਕ ਛਣਕ ਕੇ ਬਾਹਰ ਆਉਂਦੀ। ਖੱਬਾ ਹੱਥ ਉਵੇਂ ਈ ਕੰਨ ਤੇ ਧਰਿਆ ਪਿਆ ਸੀ।

'ਜੇ ਆਜੇ ਮੇਰੇ ਸਾਹਮਣੇ', ਦੇਵਾਂ ਤੇਰੇ ਤੂਸ ਅਡਾ' ਏਹ ਤੁਕ ਉਹ ਵਾਰ ਵਾਰ ਦੁਹਰਾ ਰਿਹਾ ਸੀ।

ਜੁੱਤੀ ਦੀ ਨਿਕਲੀ ਕਿੱਲ੍ਹ ਨੂੰ ਗੁੰਮੇ ਨਾਲ਼ ਲੋਟ ਕਰਕੇ ਠੋਕਦਾ ਹੋਇਆ, ਅੰਗਰੇਜ਼ ਬੋਲਿਆ, 'ਬਲੌਰਿਆ, ਆ ਬਚਨ ਕਿਉਂ ਸੀਲ੍ਹਣ ਆਲੇ ਹਲ ਤੇ ਪੁਛਕੇ ਆ ਨਾ, ਵਾੜ੍ਹੇ 'ਚ ਪਏ ਆ ਕੇ ਲੈ ਗਿਆ ਕਾਈ ਟਾਂਚ ਕੇ'

ਆਪਣੀ ਜੇਬ ਵਿੱਚ ਦਾਣਿਆਂ ਦੀ ਲੱਪ ਕੱਢਕੇ, ਭੁੰਜੇ ਵਾਹੇ ਲਕੀਰਾਂ ਦੇ ਚਿਹਰੇ ਤੇ ਵਿਛਾ ਦਿੱਤੇ ਤੇ ਗੋਡਿਆਂ ਤੇ ਹੱਥ ਧਰੇ ਬਗੈਰ ਈ ਉਠਕੇ ਖੜਾ ਹੋ ਗਿਆ, 'ਜਾਨਾਂ' ਫੀਟਰ ਕੋਲ ਪਈ, ਪਟੇ ਨੂੰ ਆਂਟ ਲਾਉਂਣ ਵਾਲੀ ਸੋਟੀ ਚੱਕ ਕੇ ਬਚਨ ਕੇ ਘਰ ਨੂੰ ਤੁਰ ਪਿਆ। ਦੋ ਚਿੱੜੀਆਂ ਨਿੰਮ ਦੇ ਮੁੱਢ ਤੋਂ ਉਡਕੇ ਖਲ਼ਾਰੀ ਚੋਗਾ ਚੁਗਣ ਲੱਗ ਪਈਆਂ।

ਬਚਨੇ ਕਾ ਕੁੱਤਾ ਵੀ ਸੱਜਰ ਸੂਈ ਮੱਹਿ ਕੇ ਕੱਟਰੂ ਜਿੱਡਾ ਸੀ। ਗਿੱਟਾ ਛੱਡਕੇ ਉਹ ਪਿੰਜਣੀ ਨਾ ਕਿਹੜਾ ਸਾਬਤੀ ਮੂੰਹ ਵਿੱਚ ਪਾ ਲਏ। ਉਹਨਾਂ ਦੇ ਬਾਰ੍ਹ ਵਿੱਚ ਖੜੋਕੇ ਬੋਲ ਮਾਰਿਆ ਤੇ ਨਾਲ਼ ਈ ਬਾਰ੍ਹੀ ਭੇੜ੍ਹ ਲਈ। ਲੱਤਾਂ ਨੂੰ ਪਰੇ ਈ ਰੱਖਿਆ, ਕਿਤੇ ਤਖ਼ਤੇ ਦੇ ਹੇਠਾਂ ਦੀ ਪੱਟੀ ਹੋਈ ਘਚੋਰ ਵਿੱਚੋਂ ਦੀ ਮੂੰਹ ਕੱਢ ਕੇ ਨਾ, ਗਿੱਟੇ ਤੋਂ ਛੌਡਾ ਲਾਹ ਕੇ ਲੈ ਜਾਵੇ।

'ਵਊ-ਵਊ' ਕੁੱਤਾ ਇੱਕੋ ਸਾਹੇ ਭੌਂਕਿਆ। ਜੇ ਕੁੱਤਾ ਖੁੱਲ਼ਾ ਹੁੰਦਾ, ਹੁਣ ਨੂੰ ਗੇਟ ਦੀਆਂ ਅਰਲਾਂ ਕੋਲ ਆ ਜਾਂਦਾ। ਬੱਧਾ ਸੀ।

'ਬਾਈ ਬਚਨ' ਬੋਲ ਮਾਰਕੇ ਉਹ ਸਵਾਤ ਕੋਲ ਖੜੀ ਟਰਾਲੀ ਦੀ ਹੁੱਕ ਤੇ ਇੱਕ ਲੱਤ ਰੱਖ ਕੇ ਬਹਿ ਗਿਆ। ਜਿਵੇਂ ਕਿੱਲੇ ਨਾਲ਼ ਬੱਧਿਆ ਕੁੱਤਾ ਭੌਂਕ ਕੇ ਉਹਦੇ ਵੱਲ ਤੜਾਫ਼ੇ ਮਾਰ ਕੇ ਖਾਣ ਨੂੰ ਆ ਰਿਹਾ ਸੀ, ਏਹ ਵੇਖਕੇ ਉਹਦੇ ਗਲ ਵਿੱਚ ਪਾਈ ਦੋ ਉਂਗਲਾਂ ਮੋਟੀ ਲੋਹੇ ਦੀ ਸੰਗਲੀ ਵੀ ਕੰਡਮ ਲੱਗਦੀ।

'ਕਿੰਨਾਂ ਕੌੜ ਐ' ਜੀਹਦੇ ਟੁੱਟਣ ਦਾ ਡਰ ਸੀਨੇ ਵਿੱਚ ਭਬੂੰਕਾ ਮਾਰ ਗਿਆ।

'ਕੇੜ੍ਹਾ ਬੀ ਔਨਾ, ਖੋ-ਜਾ' ਬਚਨ ਨੇ ਅੰਦਰੋਂ ਈ ਬੋਲ ਮਾਰੀ ਤੇ ਪੱਗ ਦੇ ਉਗੜ੍ਹ-ਦੁੱੜ੍ਹ ਵਲਾਂਵੇਂ ਸਿਰ ਤੇ ਮਾਰਦਾ ਹੋਇਆ, ਗੈਲਰੀ ਵਿੱਚ ਲੱਗੇ, ਕੰਧ ਵਿੱਚ ਪਲੱਸਤਰ ਕੀਤੇ ਸ਼ੀਸੇ ਮੂਹਰੇ, ਸ਼ਤੀਰ ਬਣਕੇ ਖੜੋ ਗਿਆ।

'ਮੂੰ-ਮੂੰ' ਬੁੱਲ੍ਹ ਜੋੜ੍ਹਕੇ ਜ਼ੋਰ ਨਾਲ਼ ਹਵਾ ਅੰਦਰ ਨੂੰ ਖਿੱਚ ਕੇ ਕੁੱਤੇ ਨੂੰ ਬੁਸ਼ਕਰ ਮਾਰੀ

ਤਾਂ ਉਹ ਆਪਣੇ ਕਿੱਲੇ ਕੋਲ ਵਿੱਛੀ ਦਰੀ ਤੇ ਛਹਿ ਕੇ ਬਹਿ ਗਿਆ। ਸ਼ੀਸ਼ੇ 'ਚੋਂ ਬਲੌਰੇ ਨੂੰ ਟਰਾਲੀ ਦੀ ਹੁੱਕ ਤੇ ਬੈਠਾ ਵੇਖਕੇ, ਪੂਰੀ ਤਿਆਰੀ ਵੱਟ ਕੇ ਜਾਣ ਦੀ ਹੀ ਸੋਚੀ। ਜੇ ਕੋਈ ਹੋਰ ਹੁੰਦਾ ਤਾਂ ਪੱਕਾ ਹੀ ਉਹਨੂੰ ਬੈਠਕ ਵਿੱਚ ਬੋਲ ਮਾਰ ਕੇ ਬਹਾ ਲੈਂਦਾ।

ਬਲੌਰੇ ਦੀ ਘੁੰਮਦੀ ਹੋਈ ਨਿਗ੍ਹਾ, ਸਵਾਤ ਨੂੰ ਲੱਗੇ ਤਖ਼ਤਿਆਂ ਤੇ ਪਈ, ਜਿਨ੍ਹਾਂ ਨੂੰ ਗੇਰੂਆਂ ਰੋਗਨ ਫੇਰਿਆ ਹੋਇਆ ਸੀ। ਖ਼ਰਾਦ ਕੇ ਤਖ਼ਤਿਆਂ ਤੇ ਜਨੌਰ ਵਾਹੇ ਹੋਏ ਸੀ, ਜਿਨ੍ਹਾਂ ਤੇ ਹੋਰ ਵੰਨੀ ਦਾ ਰੋਗਨ ਫੇਰਿਆ ਸੀ।

ਏਹ ਤਖ਼ਤੇ, ਅਜੈਵ ਦੀ ਬੈ ਕਰੀ ਪੈਲ਼ੀ ਵਿੱਚ ਲੱਗੀਆਂ ਟਾਹਲੀਆਂ ਦੇ ਸਤੀਰਾਂ ਦੇ ਘੜਕੇ ਬਣਾਏ ਸਨ। ਏਨੀਆਂ ਸੰਘਣੀਆਂ ਤੇ ਨਰੋਈਆਂ ਟਾਹਲੀਆਂ ਸੀ, ਜਿਨ੍ਹਾਂ ਦੇ ਕੋਲ ਦੀ ਲੰਘਦੀ ਅੜਬ ਜੇਠ-ਹਾੜ੍ਹ ਦੀ ਲੋਅ ਵੀ ਠਰ ਜਾਂਦੀ।

ਟਾਹਲੀ ਵੱਲ ਵੇਖ ਕੇ ਨਸੀਬੋ, ਨਰਮਾ ਚੁਗਦੀ ਹੋਈ ਆਖਦੀ ਹੁੰਦੀ, 'ਜੀਦੋਂ ਨੂੰ ਬਲੌਰ ਸੂੰ ਐਨ ਪੂਰਾ ਡਈਆਂ ਤੇ ਹੋਊਗਾ, ਹਾਅ ਟਾਲ੍ਹੀਆਂ ਵੀ ਕਾਲੀ-ਭਾਅ ਮਾਰਨ ਲੱਗ ਪੈਣੀਆਂ, ਫੇਰ ਐਨਾਂ ਦੇ ਤਖ਼ਤੇ ਲਾਵਾਂ-ਗੇ ਨਮੇਂ ਘਰ ਨੂੰ'

ਉਹ ਏਸ ਰੀਝ ਨੂੰ ਪੂਰਾ ਕਰਨ ਲਈ, ਕੱਚੀ ਪਹੀ ਤੇ ਲੱਗੇ ਸਾਂਝੇ ਨਲਕੇ ਤੋਂ ਪਾਣੀ ਦੀ ਬਾਲਟੀ ਭਰਕੇ ਲੈ ਆਉਂਦੀ, ਉੱਤੇ ਬੰਨ੍ਹ ਲੈਂਦੀ ਸਿਰ ਦੀ ਚੁੰਨੀ ਲਾਹ ਕੇ, ਤਾਂ ਜੋ ਉਖ਼ਲੀ 'ਚ ਪੈਰ ਵੱਜਣ ਕਰਕੇ ਛੱਲ ਨਾ ਬਾਹਰ ਡੁੱਲੇ। ਪਾਣੀ ਟਾਹਲੀਆਂ ਦੀ ਜੜ੍ਹ ਵਿੱਚ ਆ ਕੇ ਮਧਿਆ ਦਿੰਦੀ। ਇੱਕ ਚੂਲੀ ਭਰਕੇ ਸੰਘ ਗਿੱਲਾ ਕਰਦੀ ਤੇ ਫੇਰ ਏਸ ਹੱਥ ਨੂੰ ਪੱਤਿਆਂ ਤੇ ਛਿੜਕ ਦਿੰਦੀ।

'ਹੂੰ'

'ਏਸ ਰੋਹੀ 'ਚ ਕੱਲੀ-ਕੈਗ੍ਹੀ ਟਾਲ੍ਹੀ ਦਾ ਚਿੱਤ ਈ ਮਸੋਸਿਆ ਜਾਂਦਾ ਹੋਊ' ਉਹ ਅਜੈਵ ਨਾਲ਼ ਝੋਰਾ ਕਰਦੀ। ਗਿੱਲੀ ਹੋਈ ਚੁੰਨੀ ਨਾਲ਼ ਆਪਣਾ ਲੋਅ ਦਾ ਵਲੂੰਰਿਆ ਚਿਹਰਾ ਪੂੰਜ ਦੀ।

ਹੱਥਲਾ ਕੰਮ ਵਿੱਚੇ ਈ ਛੱਡਕੇ ਅਜੈਵ ਉਖੜੀ ਕਹਾੜੀ ਵਾਂਗ ਬੋਲਦਾ, 'ਐਥੇ ਈ ਮੰਜਾ ਡਾਹ ਕੇ ਪੈਜਿਆ ਕਰ-ਖਾਂ, ਵੱਟ ਬੰਨੇ ਤੋਂ ਖੁੰਗਕੇ ਕਾਈ ਮਲ੍ਹਾ-ਬੇਰੀ ਲਾਦੇ'

'ਨਾ ਨਾ ਵੀਰ, ਐਦੀ ਬਰਾਦਰੀ ਦੀ ਟਾਲ੍ਹੀ ਲੌਣੀ ਪੈਣੀਐਂ, ਨ੍ਹੀ ਤਾਂ ਐਦੀ ਹੇਠੀ ਹੋ-ਜੂ' ਫੇਰ ਉਹਨੇ ਅਗਲੇ ਦਿਨ ਸਵਖਤੇ ਈ, ਦੋ ਸਵਾ ਕੁ ਗਿੱਠ ਦੀਆਂ ਟਾਹਲੀਆਂ, ਉਥੋਂ ਈ ਖੁੰਗ ਕੇ ਲੈ ਆਦੀਆਂ, ਜਿਥੋਂ ਉਹ ਟਾਹਲੀ ਲਿਆਂਦੀ ਸੀ। ਤੇ ਚਾਰ-ਚਾਰ ਕਰਮਾਂ ਦੀ ਵਿੱਥ ਤੇ ਲਾ ਦਿੱਤੀਆਂ।

ਮੱਥੇ ਦਾ ਮੁੜਕਾ ਰੋਜ਼ ਈ ਏਨ੍ਹਾਂ ਟਾਹਲੀਆਂ ਦੇ ਤਣਿਆਂ ਨਾਲ਼ ਪੂੰਜਦੇ, ਬਲੌਰਾ ਤੇ ਦੀਸਾਂ ਵੀ। ਲਹੂ ਤੋਂ ਗੂੜ੍ਹੀ-ਸ਼ਾਂਝ ਹੋਣ ਕਰਕੇ ਏਹ ਛੇਤੀ ਬਹਾਲ ਹੋ ਗਈਆਂ। ਪੂਰਾ ਕੱਦ ਕਾਠ ਕਰ ਗਈਆਂ। ਜਦੋਂ ਉਹ ਆਪ ਖੇਤ ਵਾਹੀ ਕਰਦੇ ਹੁੰਦੇ ਤਾਂ ਏਨ੍ਹਾਂ ਦੀ ਜੜੁੱਤ ਸੰਘਣੀ ਛਾਂਵੇਂ ਆ ਕੇ ਦਮ ਮਾਰਦੇ। ਬਹਿਕੇ ਰੋਟੀ-ਟੁੱਕ ਛਕਦੇ ਚਾਹ ਧਰਦੇ। ਏਹ ਟਾਹਲੀਆਂ ਦੀ ਛਾਂ ਉਹਨਾਂ ਦੇ ਲਈ ਘਰ ਸੀ।

ਤਖ਼ਤੇ ਲਾਉਣ ਵਾਲੀ ਉਹਨਾਂ ਦੀ ਰੀਝ ਬਚਨ ਕਿਆਂ ਨੇ ਪੂਰੀ ਕਰ ਲਈ। ਮੋਰ-



ਮੋਰਨੀਆਂ ਦੀ ਥਾਂਏ, ਬਾਜ ਘੁਣਵਾ ਲਏ। ਜਿਨ੍ਹਾਂ ਦੀ ਚੁੰਜ ਤੇ ਪਿੱਤਲ ਦੀਆਂ ਪੱਤਰੀਆਂ ਚਾੜੀਆਂ ਸੀ।

ਭਾਂਵੇ ਦੀ ਅਜੈਵ ਨੇ ਏਹ ਪੈਲੀ ਗਹਿਣੇ ਕਰ ਦਿੱਤੀ ਸੀ, ਪਰ ਬਲੌਰਾ ਪਾਣੀ ਤਾਂ ਫੇਰ ਵੀ ਬਾਲਟੀਆਂ ਨਾਲ਼ ਭਰਕੇ ਆਪ ਪਾ ਕੇ ਆਉਂਦਾ। ਲਮਕ ਰਹੀਆਂ ਲਗਰਾਂ ਨੂੰ ਆਪਣੇ ਨਿੱਕੇ-ਨਿੱਕੇ ਹੱਥਾਂ ਵਿੱਚ ਫੜਕੇ, 'ਠੂਣੇ' ਲੈਂਦਾ। ਤੜਕੇ ਈ ਬਾਲਟੀ ਚੱਕ ਕੇ ਤੁਰ ਪੈਂਦਾ ਤੇ ਕਿਤੇ ਦੁਪਹਿਰ ਤੀਕ ਮੁੜਦਾ ਸੀ।

ਉਹਨੂੰ ਪੈਲੀ ਦੇ ਗਹਿਣੇ ਹੋਣ ਦੇ ਅਰਥ ਦਾ ਰੱਤੀ ਭਰ ਵੀ ਇਲ਼ਮ ਨਹੀਂ ਸੀ। ਨਿਆਣੀ ਮਤ ਨਾਲ਼ ਸੋਚਦਾ, 'ਆਪਾਂ ਟਾਲੀਆਂ ਆਲੇ ਖੇਤ ਜਾ ਕੇ ਕੰਮ ਕਾਤੋਂ ਨੀ ਕਰਦੇ'

ਅਜੈਵ ਨੇ ਏਹ ਪੈਲੀ ਠੇਕੇ ਤੇ ਦਿੱਤੀ ਹੋਣ ਦੀ ਗੱਲ ਘਰ ਵਿੱਚ ਫੈਲਾ ਦਿੱਤੀ।

ਬਲੌਰਾ ਆਪਣੇ ਮੋਢੇ ਤੇ ਦਾਤਰੀ ਰੱਖਕੇ, ਨੀਰਾ ਲੈਣ ਦੇ ਲਈ ਆ ਗਿਆ। ਐਸੀ ਚੌਧੀ ਲੱਗੀ, ਉਹ ਆ ਕੇ ਟਾਹਲੀ ਵਾਲੇ ਟੱਕ ਵਿੱਚ ਖੜੀ ਹਰੀ ਕਚਾਰ ਬਰਸ਼ੀਮ ਦੇ ਮੋਛੇ ਪਾਉਂਣ ਲੱਗ ਪਿਆ। ਪੰਡ ਵੱਢ ਕੇ, ਜਿੰਨੀ ਕੁ ਆਪ ਹੁਜਕਾ ਮਾਰਕੇ ਚੁੱਕ ਸਕਦਾ ਸੀ, ਸਿਰ ਤੇ ਰੱਖ ਕੇ ਘਰ ਨੂੰ ਆ ਗਿਆ।

ਘਰ ਆ ਕੇ, ਆਪੇ ਨੀਰੇ ਦਾ ਰੁੱਗ ਲਾ-ਲਾ ਕੇ, ਟੋਕਾ ਗੇੜ੍ਹ-ਗੇੜ੍ਹ ਕੇ ਕੁਤਰ ਲਿਆ। ਤੇ ਤੂੜੀ ਰਲਾਕੇ ਮੱਝਾਂ ਨੂੰ ਰਲਾ ਦਿੱਤੀ। ਨੀਰੇ ਦਾ ਬੱਠਲੀਆ ਭਰਕੇ ਕੱਟਰੂ ਅੱਗੇ ਲਿਆ ਧਰਿਆ ਤੇ, ਢਾਕਾਂ ਤੇ ਹੱਥ ਧਰਕੇ ਚੌੜਾ ਹੋ ਕੇ ਖੜੋ ਗਿਆ।

ਗੀਝੇ ਵਿੱਚ ਪਾਈਆਂ ਕੱਚ ਦੀਆਂ ਗੋਲੀਆਂ ਚਾਅ ਵਿੱਚ ਖਣਕਾ ਦਿੱਤੀਆਂ।

ਬਚਨ ਨੇ ਆਕੇ ਉਹਨੂੰ ਗਿੱਚੀ ਤੋਂ ਇੰਨੀ ਜ਼ੋਰ ਨਾਲ਼ ਘੁੱਟਿਆ, ਮੌਰ ਵਿੱਚ ਵਲ ਪੈ ਗਿਆ। ਹੁਜਕਾ ਮਾਰ ਕੇ ਧਰਤੀ ਤੇ ਚਲਾਂਵਾਂ ਸਿੱਟ ਦਿੱਤੀ, 'ਸਾਲਿਆ ਨਿੱਤ ਈ ਮਾਂ ਕਡੌਣ ਨੂੰ ਪੱਠੇ ਵੱਢ ਲਿਔਨਾ, ਛਾਬਾ ਪੈਸਿਆਂ ਦਾ ਲੈ ਕੇ ਹਲੇ ਵੀ ਆਵਦੇ ਪਿਉ ਆਲਾ ਖੇਤ ਸਮਝੀ ਬੈਠਾਂ'

ਹੇਠਾਂ ਡਿੱਗੇ ਪਏ ਦੇ ਵੀ ਜ਼ੋਰ ਨਾਲ਼ ਢਿੱਡ ਵਿੱਚ ਠੁੱਡਾ ਮਾਰਿਆ।

ਨਸੀਬੋ ਸਵਾਤ ਦੇ ਅੰਦਰ ਵਾਰ ਚਰਖਾ ਕੱਤਦੀ ਹੋਈ, ਵਿੱਚੇ ਈ ਪੂਣੀ ਛੱਡਕੇ, ਧਾਹ ਮਾਰਦੀ ਹੋਈ ਉਹਦੇ ਵੱਲ ਬਾਉੜੀ। ਦੂਜਾ ਠੁੱਠਾ ਮਾਰਨ ਦੇ ਲਈ ਬਚਨ ਅੱਗੇ ਹੋਇਆ ਤਾਂ ਉਹਨੂੰ ਧੱਕਾ ਮਾਰਕੇ ਪਰੇ ਕਰ ਦਿੱਤਾ। ਉਹ ਆਪਣੇ ਪੈਰਾਂ ਤੇ ਮਸਾਂ ਈ ਸੰਭਲਿਆ ਭੁੰਜੇ ਡਿੱਗਦਾ ਹੋਇਆ ਫੇਰ ਅੱਗੇ ਵਧਕੇ ਕੋਲ ਹੋਣ ਦੀ ਦਲੇਰੀ ਨਹੀਂ ਬਣੀ। ਸਾਰੀ ਧਰਤੀ ਇੱਕ ਵੇਰਾਂ ਤਾਂ ਹੱਲਦੀ ਰੰਗੀ ਦਿੱਖਣ ਲੱਗ ਪਈ ਸੀ।

ਬਲੌਰੇ ਨੂੰ ਹਿੱਕ ਨਾਲ਼ ਘੁੱਟ ਕੇ ਲਿਆ, 'ਐਨੀ ਸਿੰਗ ਤੇ ਮਿੱਟੀ ਨੀ ਚੱਕੀ ਦੀ, ਟੋਕਣ 'ਚ ਮੁੱਕੀ ਮਾਰਕੇ ਜੀਬ ਤਾਲੂਏ ਨਾਲ਼ ਲਾਦੂ, ਖਾਂਖਾਂ ਪਾੜਦੂੰ ਜੇ ਮੇਰੇ ਲਾਲ ਦੀ ਛਾਂ ਵੀ ਮਿੱਧੀ ਤਾਂ' ਉਹਨੂੰ ਵਰਾਉਣ ਲੱਗ ਪਈ, ਫੂਕਾਂ ਮਾਰਕੇ ਮੱਥੇ ਤੇ ਟਕੋਰਾਂ ਕਰਨ ਲੱਗੀ, 'ਰੱਬ ਦੇ ਦਿੱਤੇ ਤੇ ਐਨਾ ਹੰਕਾਰ ਨੀ ਕਰੀਦਾ, ਨਿਮਕੇ ਰਈਦੈ'

ਹਿੱਕ ਵਿੱਚ ਜ਼ੋਰ ਨਾਲ਼ ਧੱਕਾ ਵੱਜਣ ਕਰਕੇ ਉਹਦਾ ਅੰਦਰ ਈ ਹਿੱਲ ਗਿਆ।

ਪਲਚ ਗਿਆ, ਖੰਗ ਨੂੰ ਠੱਲਦਾ ਹੋਇਆ, 'ਕੈ ਦਿਨ ਹੋਗੇ ਪੱਠੇ ਚੋਰੀ ਵੱਡੀ ਜਾਂਦੇ ਨੂੰ, ਅੱਜ ਡਿੱਕੇ ਚੜ੍ਹਿਆ' ਹੱਥ ਵਿੱਚ ਫੜੀ ਬੋਰੀਆਂ ਦੀ ਦੇੜ੍ਹ ਕੇ ਬਣਾਈ ਪੱਲੀ ਸੀਰੀ ਮੂਹਰੇ ਸੁੱਟ ਦਿੱਤੀ, 'ਖੁਰਨੀਆਂ ਸੁੰਬਰ ਕੇ ਲੈ ਜਾ ਓਏ'

ਸੀਰੀ ਨੇ 'ਆ ਦੇਖੀ ਨਾ ਤਾ' ਮੱਝਾਂ ਦੀਆਂ ਖੁਰਲ਼ੀਆਂ 'ਚ ਪਏ ਸਾਰੇ ਰਲੇ-ਰਲਾਏ ਪੱਠੇ ਹੂੰਜ ਕੇ ਪੱਲੀ ਵਿੱਚ ਪਾ ਕੇ ਬੰਨ੍ਹ ਲਏ। ਸਿਰ ਤੇ ਧਰਕੇ ਅੱਗੇ ਲੱਗਕੇ ਖੜੋ ਗਿਆ।

ਕੱਟਰੂ ਰੰਭਿਆ ਤਾਂ ਬਲੌਰੇ ਨੇ ਅੱਖਾਂ ਵਿੱਚੋਂ ਇੱਕ ਤਿਮਕਾ ਵੀ ਨਹੀਂ ਸੁੱਟਿਆ ਤੇ ਕੌੜ੍ਹ ਕੇ ਝਾਕੀ ਗਿਆ। ਉਹਦੇ ਸੁਭਾਅ ਦਾ ਗੋਝ ਕਿਸੇ ਨੂੰ ਸਮਝ ਨਹੀਂ ਸੀ ਪਿਆ। ਦੋਵਾਂ ਹੱਥਾਂ ਦੀਆਂ ਮੁੱਠੀਆਂ ਮਿੱਟੀ ਭਰੀ ਹੋਈ ਸੀ।

'ਐਦੂ ਮੁੜਕੇ ਫੇ ਆਹ ਇੱਲਤ ਜੀ ਕਰੀ ਨਾ, ਮੁੰਝ ਦੇ ਰੱਸੇ ਨਾਲ਼ ਨੂੜ ਕੇ' ਕਚੀਚੀ ਭੰਨਕੇ ਦੋਵਾਂ ਹੱਥਾਂ ਦੀਆਂ ਹਥੇਲੀਆਂ ਨੂੰ ਜ਼ੋਰ ਨਾਲ਼ ਰਗੜ ਦਿੱਤਾ, 'ਕੀੜਿਆਂ ਦੇ ਭੌਣ ਤੇ ਬਹਾਦੂ.... ਹੂੰ' ਵਿਹੜੇ ਵਿੱਚ ਪਾਣੀ ਨਾਲ਼ ਡੱਟੀ ਪਈ ਬਾਲਟੀ ਨੂੰ ਲੱਤ ਮਾਰ ਕੇ ਡੋਲ੍ਹ ਕੇ ਚਲਾ ਗਿਆ।

ਸੁੰਨੀ ਖੁਰਲੀ ਵੱਲ ਝਾਕ-ਝਾਕ ਕੇ ਮੱਝਾਂ ਸੀਰੀ ਦੇ ਸਿਰ ਤੇ ਰੱਖੀ ਨੀਰੇ ਵਾਲੀ ਪੰਡ ਵੱਲ ਵੇਖ ਕੇ ਨੂੰ ਅੜਿੰਗ ਕੇ ਸੰਗਲ ਤੜਾਉਂਣ ਤੀਕ ਗਈਆਂ। ਡੱਬੀ ਮੰਹਿ ਨੇ ਤੜਾਫਾ ਮਾਰਕੇ ਕਿੱਲਾ ਪਟਾ ਲਿਆ। ਭੱਜਕੇ ਸੀਰੀ ਵੱਲ ਗਈ, ਪਰ ਨਸੀਬੋ ਨੇ ਛੋਲੀ ਹੋ ਕੇ ਅੱਗਾ ਵੱਲ ਕੇ ਬਾਰ੍ਹ ਬੰਦ ਕਰ ਲਿਆ। ਤਖ਼ਤਿਆਂ ਨਾਲ਼ ਪਿੱਠ ਲਗਾ ਕੇ ਖੜੋ ਗਈ। ਉਹਦਾ ਰੋਣਾ ਮੱਝਾਂ ਦੇ ਰੰਭਣ ਵਿੱਚ ਈ ਸਿਤਮ ਹੋ ਗਿਆ।

ਅਜੈਵ ਤੂੜ੍ਹੀ ਵਾਲੇ ਕੁੱਪ ਕੋਲ ਖੜਾ ਸਭ ਕੁਛ ਨਿਰਖੀ ਗਿਆ। ਜੇਰਾ ਨਹੀਂ ਸੀ ਪਿਆ, ਅੱਗੇ ਹੋ ਕੇ ਬਚਨ ਦਾ ਹੱਥ ਰੋਕ ਲਵੇ। ਉਹਦੇ ਵੱਲ ਵੇਖ ਕੇ ਨਸੀਬੋ ਨੇ ਪੱਟਾਂ ਤੇ ਜ਼ੋਰ ਨਾਲ ਦੁਹੱਥੜੀ ਮਾਰੀ ਤੇ ਵੰਗਾਰ ਮਾਰੀ, 'ਵੇ ਤੇਰਾ ਲਹੂ ਨੀ ਖੌਲਿਆ, ਆਹ ਕੁੱਤੇ-ਖੋਹ ਹੁੰਦੀ ਵੇਖਕੇ' ਦੋਵੇਂ ਪੰਜੇ ਅਕੜਾ ਕੇ ਪੁੱਠੇ ਕਰਕੇ ਛਾਤੀ ਕੋਲ ਠਹਿਰਾ ਲਏ। ਸੰਗ-ਸ਼ਰਮ ਸੀ ਕਿਧਰੇ ਤੈਸ਼ ਵਿੱਚ ਆ ਕੇ ਉਹ ਆਪਣੇ ਖਸ਼ਮ ਦੀ ਬੇ-ਹਯਾਈ ਨਾ ਕਰ ਬਹੇ। ਬੋਲ ਬਹਿ ਕੇ ਘੱਗਾ ਹੋ ਗਿਆ ਸੀ।

'ਨਾ ਜਾਵੇ ਓਨ੍ਹਾਂ ਦੇ ਖੇਤ' ਜੂਏ ਕਰਕੇ ਚਾਰ ਘੁੰਮਾਂ ਪੈਲੀ ਗਹਿਣੇ ਪੈ ਗਈ। ਨਿਗ੍ਹਾ ਨਹੀਂ ਰਲਾਈ। ਉਹ ਦਾਰੂ ਪੀ ਕੇ ਗਾਉਂਣ ਗਾਉਂਦਾ ਹੁੰਦਾ ਸੀ, 'ਪੁੱਤ ਜੱਟਾਂ ਦੇ ਬਲੌਂਦੇ ਬੱਕਰੇ ਬੁਰਰ' ਲਲਕਾਰਾ ਮਾਰੇ ਕੰਨਾਂ ਵਿੱਚ ਟਾਟ ਪਾ ਦਿੰਦਾ ਸੀ, 'ਚਿੱਟ ਚਾਦਰੇ ਜ਼ਮੀਨਾਂ ਗਹਿਣੇ, ਬੀ ਜ਼ਮੀਨਾਂ ਗਹਿਣੇ'

ਛੇਤੀ ਹੀ ਬਲੌਰੇ ਨੂੰ ਜ਼ਮੀਨਾਂ ਗਹਿਣੇ ਦਾ ਅਰਥ ਸਮਝ ਆ ਪਿਆ। ਪਰ ਓਦੋਂ ਨੂੰ ਗਹਿਣੇ ਪਈ ਜ਼ਮੀਨ ਬੈ ਹੋ ਗਈ ਸੀ।

ਨਸੀਬੋ ਨੂੰ ਜਾਪਿਆ, ਉਹ ਆਪਣੇ ਖ਼ਸਮ ਦੇ ਜਿਉਂਦੇ ਜੀ ਰੰਡੀ ਹੋਈ ਪਈ ਹੈ। ਜ਼ੋਰ ਨਾਲ਼ ਮੱਥੇ ਵਿੱਚ ਤਲੀਆ ਮਾਰਕੇ ਵੰਗਾ ਭੰਨ ਸੁੱਟੀਆਂ। ਦੋ ਵੰਗਾਂ ਟੁੱਟ ਕੇ ਬਾਂਹ ਦੇ ਮਾਸ ਵਿੱਚ ਖੁੱਬ ਗਈਆਂ, 'ਓਨਾਂ ਦੇ ਖੇਤ' ਉਹਨੇ ਏਨੇ ਜ਼ੋਰ ਨਾਲ਼ ਆਖਿਆ, ਆਪਣੇ ਪੈਰਾਂ ਵਿੱਚਲੀ ਧਰਤੀ ਨੂੰ ਹੰਦਾਲੀ ਆ ਗਈ, 'ਓਨਾ ਦੇ ਖੇਤ ਕਵੇਂ' ਥੋੜ੍ਹੀ ਜੀ ਅੱਗੇ ਹੋ ਕੇ ਅਜੈਵ ਦੀ ਬਾਂਹ ਨੂੰ ਫੜਕੇ ਹਲੂਣ ਦਿੱਤਾ। ਜਦੋਂ ਉਹ ਨੀਵੀਂ ਪਾ ਕੇ ਬੌਂਦਲ ਕੇ ਖੜੋ ਗਿਆ ਤਾਂ ਉਹ ਸਾਰਾ ਕੁਛ ਸਮਝ ਗਈ, 'ਤੀਮੀਂ ਨਾਲ਼ ਪੈ ਕੇ ਜਮਾਕ ਜੰਮਣ ਨਾਲ਼ ਕੋਈ ਮਰਦ ਨੀ ਬਣਦਾ'

ਮੱਘੇ ਵਿੱਚੋਂ ਆਪ ਪੂਰੀ ਨਰਮਾਈ ਨਾਲ਼ ਅਜੈਵ ਨੇ ਪਾਣੀ ਦਾ ਕੌਲਾ ਭਰਕੇ, ਨਸੀਬੋ ਨੂੰ ਫੜਾ ਦਿੱਤਾ, 'ਤੂੰ ਵੇਹਦੀਂ ਜਾਈਂ ਕੀ ਹੁੰਦੈ'

'ਸਵ ਚਾਨਣ ਆ ਕੁਸ਼ ਨੀ ਲਕੋ ਮੇਰੇ ਤੋਂ' ਰੋਂਦੀ ਨੇ ਪਾਣੀ ਅੱਧ-ਪਚੱਧ ਪੀਤਾ ਤੇ ਬਾਕੀ ਭੁੰਜੇ ਡੋਲ ਦਿੱਤਾ, 'ਕਿੱਥੇ ਚੌਂਡਿਆਂ 'ਚ ਪੂਛੜ੍ਹ ਲਈ ਬੈਠਾਂ ਸੈਂ'

ਜੀਭ ਨੂੰ ਉਂਗਲ ਤੇ ਲਾਕੇ ਮੁਛ ਨੂੰ ਤਾਅ ਦਿੱਤੀ ਤੇ ਉਹਦਾ ਮੇਹਣਾ ਸੁਣਕੇ, ਕਚਿਆਣ ਮੰਨਕੇ ਥੁੱਕ ਦੀ ਘੁੱਟ ਭਰੀ ਤੇ ਨਾਲ਼ ਈ ਆਪਣੇ ਖੱਬੇ ਡੌਲੇ ਤੇ ਹੱਥ ਮਾਰਕੇ ਬੋਲਿਆ, 'ਮੰਵੀ ਡਾਂਗ ਲੱਬੀ ਜਾਂਦਾ ਸੀ, ਜੇ ਲੱਭ ਪੈਦੀਂ ਨਾ ਏਨ੍ਹਾਂ ਨੇ ਛੱਤ ਆਨੂੰ ਚਿਉਂਦੇ ਜਾਣਾ ਸੀਗਾ, ਲਊ ਨਾਲ'

ਸੁਣਕੇ ਉਹ ਅਜੈਵ ਵੱਲ ਕਾਣ-ਮੀਣ ਹੋ ਕੇ ਜਬਾੜਾ ਘੁੱਟ ਗਈ ਤੇ ਭਰੀ। ਕੀੜੇ ਨਾਲ਼ ਖਾਧੀ ਜਾੜ੍ਹ ਵਿੱਚ ਫੇਰ ਟੀਸ ਪੈਣ ਲੱਗੀ ਤੇ ਪਰੇ ਮੂੰਹ ਕਰਕੇ ਚੋਰ ਅਵਾਜ਼ 'ਚ ਬੋਲੀ, 'ਆਵਦੇ ਮਾਰੇ ਪੱਦ ਤੋਂ ਡਰਨ ਆਲੇ ਮਦਾਨ ਨ੍ਹੀ ਫਤ੍ਹੇ ਕਰਦੇ ਹੁੰਦੇ-ਗੇ'

ਹਨੇਰੀ ਨਾਲ਼ ਉਡਕੇ ਤੂੜੀ ਕੁੱਪ ਚੋਂ ਉਡਕੇ ਹਵਾ ਨਾਲ਼ ਅੰਦਰ ਤੀਕ ਆਈ ਖੜੀ ਸੀ। ਤੂੜੀ ਦਾ ਇੱਕ ਨਾੜ ਚੱਕ ਕੇ ਆਪਣੇ ਕੰਨ ਵਿੱਚ ਫੇਰਦਾ ਹੋਇਆ, ਅਜੈਵ ਨੇ ਪੂਰੇ ਹੀ ਤਿੜਆਟ ਨਾਲ਼ ਗੱਲ ਤੋਰੀ, 'ਮਖਿਆ ਜੇ ਆਂਪਾਂ ਕਿੱਲਾ ਪੈਲੀ ਬੈ ਧਰਕੇ ਗਹਿਣੇ ਪਈ ਚਾਰੇ ਘੁੰਮਾਂ ਛੁਡਾ ਲੀਗੇ, ਕੀ ਆਨੀਂ ਆਂ'

ਏਹ ਸੁਣਕੇ ਨਸੀਬੋ ਨੂੰ ਆਪਣੀ ਦੁੱਖਦੀ ਜਾੜ੍ਹ ਦੀ ਪੀੜ ਜਵਾਂ ਈ ਵਿਸਰ ਗਈ। ਕੁਲਜੀ ਤੇ ਜਦੋਂ ਫੇਰ ਉਹਨੇ ਮੋੜਾ ਮੰਗਿਆ ਤਾਂ ਉਬਾਲਾ ਖਾ ਗਈ, 'ਓੜਾ ਨਾਲ਼ ਨਾ ਰਲਾਈਂ ਵੇਚ ਈ ਲੈ, ਕਿੰਨੇ ਕਲੱਛਣੇ ਦੇ ਮੱਥੇ ਡੰਮਿਆਂ, ਮੂੜ੍ਹੀ ਬਹਿਣਿਆਂ ਨੇ'

ਅਜੈਵ ਦੀ ਕੋਲ ਬਹਿਣ ਦੀ ਦਲੇਰੀ ਨਾ ਪਈ। ਜੁੱਤੀ ਪੈਰਾਂ ਵਿੱਚ ਪਾ ਕੇ ਖੜਾ ਹੋ ਗਿਆ। ਜ਼ੋਰ ਨਾਲ ਸਿਰ 'ਚ ਮੁੱਕੀ ਮਾਰ ਕੇ ਘਰ ਚੋਂ ਬਾਹਰ ਚਲਾ ਗਿਆ।

'ਏਹ ਰੱਬ ਵੀ ਹੁਣ ਲੋਕਾਂ 'ਚ ਵੜਿਆ ਫਿਰਦੈ, ਸਾਡੇ ਢਿੱਡ ਨਾ ਆਡਾ ਲੌਣ ਲੀ, ਵੈਰ ਕੱਢਣ-ਲੀ, ਪਤਾ ਨੀ ਮਰਕੇ ਵੀ ਖਹਿੜਾ ਛੱਡੂ ਕੇ ਨਾ' ਉਹ ਮੰਜੇ ਦੇ ਪਾਵੇ ਤੇ ਸਿਰ ਰੱਖ ਕੇ ਰੋਂਦੀ ਰਹੀ। ਅੱਥਰੂ ਚੋ ਕੇ ਸੰਘਿਆਂ ਵਿੱਚ ਦੀ ਭੁੰਜੇ ਡਿੱਗੀ ਗਏ।

ਚੁੱਲ੍ਹੇ ਵਿੱਚ ਪਿੱਲੀ-ਇੱਟ ਤੱਤੀ ਕਰਕੇ, ਚੁੰਨੀ 'ਚ ਵਲ੍ਹੇਟ ਕੇ, ਦੀਸਾਂ ਬਲੌਰੇ ਦੇ ਢਿੱਡ ਤੇ, ਧੁੰਨੀ ਕੋਲ ਟਕੋਰ ਕਰਨ ਲੱਗ ਪਈ। ਠੁੱਡਾ ਵੱਜਣ ਕਰਕੇ ਪਿਆ ਨੀਲ ਕਾਫ਼ੀ ਢਲ ਗਿਆ ਸੀ। ਪਰ ਪੀੜ੍ਹ ਏਨੀ ਹੁੰਦੀ, ਆਪਣੇ ਆਪ ਖੜਾ ਹੋਣਾ ਤਾਂ ਦੂਰ ਰਿਹਾ, ਪਾਸਾ ਵੀ ਨਹੀਂ ਸੀ ਲਿਆ ਜਾਂਦਾ।

ਬਲੌਰੇ ਨੇ ਖੁਰਲੀ ਕੋਲ ਖੜੇ ਕੱਟਰੂ ਦੀ ਖਾਲੀ ਖੁਰਲੀ ਵੇਖੀ ਤੇ ਪੀੜ੍ਹ ਦੀ ਪਰਵਾਹ ਕਰੇ ਬਗੈਰ ਮੰਜੇ ਤੋਂ ਉਠਿਆ। ਤੇ ਕੰਧਾਂ ਦੇ ਸਹਾਰੇ ਤੁਰਦਾ ਹੋਇਆ, ਉਹਦੇ ਕੋਲ ਜਾ

ਬੈਠਾ। ਉਹਨੂੰ ਆਪਣਾ ਹੱਥ ਜੀਭ ਨਾਲ਼ ਚੱਟਣ ਲਈ ਦਿੱਤੀ। ਸਿੰਗਾਂ ਵਿੱਚ ਹੱਥ ਫੇਰਿਆ। ਪੀੜ ਦੀ ਕਸੀਸ ਝੱਲੀ। ਲੰਮੀ ਨਿਗ੍ਹਾ ਮਾਰੀ। ਟੋਕੇ ਹੇਠ ਵੀ ਚਾਰੇ ਦਾ ਇੱਕ ਰੁੱਗ ਨਹੀਂ ਸੀ ਤੇ ਨਾ ਹੀ ਪਾਛੜ੍ਹੇ ਵਿੱਚ ਸੀ।

ਪਰ ਬਾਹਰਲੇ ਬੂਹੇ ਦੇ ਤਖ਼ਤਿਆਂ ਕੋਲ ਪੱਲੀ ਵਿੱਚੋਂ ਡੁੱਲ੍ਹੇ ਪੱਠਿਆਂ ਦਾ ਰੁੱਗ ਵੇਖ ਕੇ ਥੋੜਾ ਜਿਹਾ ਜੇਰਾ ਕਰਿਆ।

ਆਪਣੀ ਵੱਖੀ ਨੂੰ ਹੱਥ 'ਚ ਘੁੱਟ ਕੇ ਫੜ ਲਿਆ ਤੇ ਇੱਕ ਹੱਥ ਸੱਜੇ ਗੋਡੇ ਦੀ ਚੱਪਣੀ ਤੇ ਧਰਕੇ, ਕੋਢੀ ਢੂਹੀ ਪੈਰ ਘੜੀਸ ਕੇ ਧੂੜ ਉਡਾਉਂਦਾ ਹੋਇਆ, ਉਸ ਰੁੱਗ ਨੂੰ ਝੱਗੇ ਦੀ ਮੂਹਰਲੀ ਝੋਲੀ ਵਿੱਚ ਭਰਕੇ, ਕੱਟਰੂ ਦੇ ਅੱਗੇ ਧਰ ਦਿੱਤਾ। ਕੱਟਰੂ ਉਹਦੀ ਝੋਲੀ ਵਿੱਚੋਂ ਈ ਮੂੰਹ ਮਾਰ ਕੇ ਪੱਠੇ ਖਾਣ ਲੱਗ ਪਿਆ। ਸ਼ਾਮ ਨੂੰ ਕਾਫ਼ੀ ਸੋਤੇ ਹੋਏ, ਅਜੈਵ ਨੇ ਘਰ ਆ ਕੇ ਮੰਜੇ ਤੇ ਚੌਕੜੀ ਮਾਰ ਕੇ ਬਹਿੰਦਿਆਂ, ਰੋਟੀ ਖਾਣ ਤੋਂ ਪਹਿਲਾਂ ਆਪਣੇ ਹੱਥ ਧਵਾਉਂਣ ਲਈ ਆਖਿਆ, 'ਮਖਿਆ ਲਿਆਈ ਖਾਂ ਭੋਰਾ ਕੋਸਾ ਜਾ ਪਾਣੀ'

ਉਹਨੇ ਕਈ ਦਿਨਾਂ ਤੋਂ ਸਾਫੇ ਦੇ ਲੜ ਨਾਲ਼ੋਂ ਲੀਰ ਪਾੜ ਕੇ, ਆਪਣੇ ਸੱਜੇ ਅਗੂੰਠੇ ਤੇ ਪੱਟੀ ਬੱਧੀ ਹੋਈ ਸੀ। ਦੋਵਾਂ ਹੱਥਾਂ ਦੀ ਚੂਲੀ ਪਾਵੇ ਤੋਂ ਹੇਠਾਂ ਲਮਕਾ ਲਈ।

ਨਸੀਬੋ ਜਦ ਹੱਥ ਧਵਾਉਂਣ ਲੱਗੀ ਤਾਂ ਹੱਥਾਂ ਵਿੱਚੋਂ ਗੜ੍ਹਵੀ ਥੁੜਕ ਕੇ ਭੁੰਜੇ ਡਿੱਗ ਪਈ। ਰੋ-ਰੋ ਕੇ ਸੁੱਜੀਆਂ ਅੱਖਾਂ ਪੱਥਰ ਈ ਬਣ ਗਈਆਂ। ਪੱਟੀ ਢਿੱਲੀ ਹੋਣ ਕਰਕੇ ਪਾਣੀ ਦੀ ਧਾਰ ਨਾਲ਼ ਲੱਥ ਕੇ ਭੁੰਜੇ ਡਿੱਗ ਪਈ ਸੀ। ਲੰਮੀ ਲ਼ੇਰ ਮਾਰ ਕੇ ਪੱਟਾਂ ਤੇ ਦੁੱਹਥੜੀ ਮਾਰੀ।

'ਬੂ ਵੇ ਰੱਬਾ...'

'ਨਾ ਤੈਨੂੰ ਹੁਣ ਕੀ ਸੂਲ ਫੁਰ ਗਿਆ' ਅਜੈਵ ਨੇ ਕਾਲੀ ਨਾਲ਼ ਗਸ਼ ਖਾ ਕੇ ਥਾਂਏਂ ਢੇਰੀ ਹੋਈ ਨਸੀਬੋ ਨੂੰ ਬੋਚਿਆ। ਮੂੰਹ ਤੇ ਸੁਰਤ ਵਿੱਚ ਕਰਨ ਲਈ ਦੋ-ਤਿੰਨ ਪੋਲੇ ਪੋਲੇ ਧੱਫੜ ਮਾਰੇ।

ਡੌਰ-ਭੌਰ ਹੋ ਕੇ ਉਹ ਇੱਕੋ-ਟਕ ਉਹਦੇ ਅਗੂੰਠੇ ਵੱਲ ਝਾਕੀ ਗਈ ਜੀਹਦੇ ਤੇ ਨੀਲੀ ਸਿਆਹੀ ਲੱਗੀ ਹੋਈ ਸੀ। ਸਾਰੇ ਚਿਹਰੇ ਦਾ ਮਾਸ ਅੰਬ ਕੇ ਕੰਬਿਆ। ਅੱਖ ਵਿੱਚ ਮੱਛਰ ਪਿਆ ਜੋ ਜਵਾਂ ਵੀ ਨਹੀਂ ਸੀ ਰੜਕਿਆ। ਨਹੀਂ ਤਾਂ ਉਹ ਪਾਣੀ ਦੇ ਛਿੱਟੇ ਮਾਰ-ਮਾਰ ਕੇ ਚੁੰਨੀ ਦੇ ਲੜ ਅੱਖ ਵਿੱਚ ਮਾਰ-ਮਾਰ ਕੇ ਕਮਲੀ ਹੋ ਜਾਂਦੀ।

'ਹੂੰ' ਅਜੈਵ ਵੀ ਸਮਝ ਗਿਆ ਤੇ ਉਹਨੇ ਜਕ-ਦਿਨ ਆਪਣੇ ਪੱਟ ਦਾ ਸਿਰਹਾਣਾ ਉਹਦੇ ਸਿਰ ਦੇ ਹੇਠੋਂ ਕੱਢ ਲਿਆ।

'ਵੇ ਓਅ ਟਾਲੀ ਆਪਣੇ ਘਰ ਦਾ ਪਰਦਾ ਨੀ ਕੱਜਦੀ, ਵੇ ਬਲੌਰਿਆ, ਆਂਦਰਾਂ 'ਚ ਮਰਨੇ ਨੇ ਸੀਰ ਬਿੰਨਤਾ, ਮੇਰੇ ਢਿੱਡੋਂ ਐਸ ਕਲਹੈਣੇ ਦੇ ਜੰਮਕੇ ਰੱਬ ਨੇ ਪਤਾ ਨੀ ਕੇੜਾ ਵੈਰ ਕੱਢਿਆ ਥੋਡੇ ਨਾਲ਼ ਵੇ' ਉਹ ਵੈਣ ਪਾਉਂਦੀ ਹੋਈ ਅਕਾਸ਼ ਦੇ ਤਾਰਿਆਂ ਵੱਲ ਝਾਕ ਕੇ ਆਪਣਾ ਢਿੱਡ ਪਿਟਣ ਲੱਗ ਪਈ।

ਅਜੈਵ ਨੇ ਪੈਲ਼ੀ ਵੇਚਣ ਵਾਲੀ ਚੋਰੀ ਫੜ੍ਹੀ ਜਾਣ ਕਰਕੇ, ਸੱਜੇ ਹੱਥ ਤੇ ਉਹਦੀ ਗੁੱਤਨੀ ਦਾ ਵੱਟਾ ਚਾੜ੍ਹਕੇ, ਚੁਪੇੜਾਂ ਨਾਲ਼ ਉਹਦਾ ਮੂੰਹ ਭੰਨ ਸੁੱਟਿਆ। ਉਹਦੀ ਪੈਂਦੀ



ਲੇਰ ਸੁਣਕੇ ਘਰਾਂ ਤੇ ਵੀਹੀ ਦੇ ਅਵਾਰਾ ਕੁੱਤੇ ਭੌਂਕੇ। ਕਿੰਨੇ ਕਤੀੜ ਚੱਡਿਆਂ 'ਚ ਪੂਛ ਲੈ ਕੇ ਘੋਰਨਿਆਂ ਵਿੱਚ ਛਾਪਲ ਗਏ।

'ਬੂ ਹਾਅ' ਸੁਣਕੇ ਬਲੌਰਾ ਆਪਣੇ ਮੰਜੇ ਤੋਂ ਉਠਿਆ। ਬਾਹੀ ਨੂੰ ਹੱਥ ਪਾ ਕੇ ਕੋਢੀ-ਢੂਹੀ ਹੋਇਆ ਸੀ ਕਿ, ਢਿੱਡ ਵਿੱਚ ਹੁੰਦੀ, ਕਸਾ ਪੈਣ ਕਰਕੇ ਪੀੜ ਨਾਲ਼ ਲੱਤਾਂ ਤੋਂ ਭਾਰ ਨਹੀਂ ਚੁੱਕਿਆ ਗਿਆ ਤੇ ਉਹ ਧੜੰਮ ਕਰਕੇ ਡਿੱਗ ਪਿਆ। ਮੱਥਾ ਜ਼ੋਰ ਨਾਲ਼ ਪਾਵੇ ਤੇ ਵੱਜਿਆ।

ਗੋਡੇ ਤੇ ਹੱਥ ਧਰਕੇ ਉਹ ਲੰਗ ਮਾਰ ਕੇ ਤੁਰਨ ਲੱਗਿਆ। ਤਖ਼ਤੇ ਕੋਲ ਪਈ ਸੋਟੀ ਚੁਕ ਕੇ ਅਜੈਵ ਨੂੰ ਲਿਆ ਕੇ ਦਿੱਤੀ। ਤੇ ਆਪਣਾ ਹੱਥ ਉਹਦੇ ਮੂਹਰੇ ਕਰ ਦਿੱਤਾ ਜਿਵੇਂ ਝੋਲੇ ਵਿੱਚ ਫੱਟੀ ਨਾ ਹੋਣ ਕਰਕੇ ਉਹ ਮਾਸਟਰ ਅਰਜਨ ਦੇ ਅੱਗੇ ਕਰਦਾ ਹੁੰਦਾ ਸੀ। ਦੰਦਾਂ ਹੇਠ ਜੀਭ ਦੱਬ ਲਈ।

ਅਜੈਵ ਦੇ ਵਿੱਚ ਭੋਰਾ ਜੇਰਾ ਵੀ ਨਹੀਂ ਪਿਆ, ਕਿਸੇ ਨੂੰ ਕੁਛ ਆਖ ਸਕੇ।

ਉਹਨੇ ਕਚੀਚੀ ਭਰੀ, ਘੁੱਟ ਕੇ ਸੋਟੀ ਨੂੰ ਹੱਥ ਵਿੱਚ ਫੜ ਲਿਆ। ਕਮਲ਼ ਵਾ 'ਚ ਸੋਟੀ ਨਾਲ਼ ਆਪਣੇ ਗਿੱਟੇ ਕੁੱਟਣ ਲੱਗ ਪਿਆ। ਉੱਚੀ ਉੱਚੀ ਧਾਹਾਂ ਵੀ ਮਾਰੀ ਗਿਆ। ਸੋਟੀ ਟੁੱਟ ਕੇ ਫਾਕੜਾਂ ਹੋ ਗਈ।

ਕੋਠੇ ਤੇ ਜਾ ਕੇ ਪੈ ਗਿਆ। ਜਿੱਥੋਂ ਦੀ ਲੰਘਿਆ, ਲੰਗ ਮਾਰਨ ਕਰਕੇ ਇੱਕ ਝਰੀਟ ਪੈ ਗਈ।

ਅੱਜ ਜਾਣੀ ਕਿ ਹੁਣ....

ਬਲੌਰੇ ਦੀ ਨਿਗ੍ਹਾ ਇੰਨਾਂ ਟਾਹਲੀ ਦੇ ਤਖ਼ਤਿਆਂ ਤੇ ਪੈਂਦੇ ਸਾਰ ਈ ਇੰਨਾਂ ਕੁਝ ਪਲ ਛਿਣ ਵਿੱਚ ਬੀਤ ਗਿਆ। ਤਖ਼ਤੇ ਉਹਦੀ ਰੂਹ ਨੂੰ ਔਤਰੀ ਰੀਝ ਨਾਲ਼ ਘੂਰਦੇ ਰਹੇ। ਦਿਲ ਕਰਿਆ, ਅੱਗੇ ਵਧਕੇ, ਪਾਡੋਂ ਮਿੱਟੀ ਦੀ ਡਲੀ ਨਾਲ਼ ਤਖ਼ਤੇ 'ਤੇ ਅੱਖਾਂ, ਨੱਕ ਵਾਹ ਦੇਵੇ।

ਬਚਨ ਪੱਗ ਨੂੰ ਦੋਵਾਂ ਹੱਥਾਂ ਨਾਲ਼ ਪਲੋਸਦਾ ਹੋਇਆ ਬਲੌਰੇ ਨੂੰ ਵੇਖਕੇ ਹੈਰਾਨੀ ਨਾਲ਼ ਬੋਲਿਆ, 'ਓਏ ਤੂੰ ਏ, ਮੰਵੀ ਬੌਂਦਲ ਈ ਗਿਆ ਸਾਂ, ਹਾ ਹਾ ਹਾ, ਮੈਂ ਕਿਆ ਪਤਾ ਨ੍ਹੀ ਕੋਈ ਬੰਦਾ' ਉਹਨੇ ਗੱਲ ਚੱਬ ਕੇ ਆਖੀ, 'ਕਵੇਂ ਘੱਲਿਆ ਗੇਜ ਨੇ'

ਬਲੌਰੇ ਨੂੰ ਆਪਣੇ ਲਹੂ ਵਿੱਚ ਘੁਲੀ ਕੋਈ ਚੀਜ਼, ਉਹਦੇ ਜਬਾੜ੍ਹੇ ਵਿੱਚ ਕੱੜਕ ਕਰਕੇ ਫੁੱਟਦੀ ਸੁਣੀ। ਕੰਨਾਂ ਦੇ ਪਰਦੇ ਵੀ ਜਰਕ ਪਏ। ਖ਼ੁਦ ਤੇ ਕੋਈ ਥਫਾਕ ਨਾ ਰਿਹਾ। ਕੁੱਤਾ ਜਿਹੜਾ ਹੁਣ ਬਿੰਦ ਕੁ ਪਹਿਲਾਂ ਓਹਨੂੰ ਕੱਚਾ ਖਾਣ ਤਾਈਂ ਆਉਂਦਾ ਸੀ, ਬਚਨ ਦੇ ਪੈਰ ਚੱਟਣ ਲੱਗ ਪਿਆ।

'ਸੀਲ੍ਹਰ ਹੈ ਗੇ ਆ' ਇੰਨਾਂ ਬੋਲ ਕੇ ਸੋਚਾਂ ਵਿੱਚ ਪੈ ਗਿਆ, ਉਹ ਬੰਦਾ ਵੀ ਨਹੀਂ ਰਿਹਾ। ਕੋਲ ਭਰੇ ਪਏ ਪਾਣੀ ਦੇ ਬੱਠਲ ਵਿੱਚ ਆਪਣਾ ਮੂੰਹ ਵੇਖਿਆ ਹੱਥ ਨਾਲ਼ ਸਾਰੇ ਅੰਗ ਪੈਰ ਟੋਹੇ।

'ਸਾਡੀ ਕੀ ਮਜ਼ਾਲ ਐ ਸਰਦਾਰੋ ਥੋਨੂੰ ਜਵਾਵ ਦੇਦੀਗੇ'

ਬਲੌਰੇ ਨੂੰ ਤੂੜੀ ਵਾਲੇ ਧੋੜ੍ਹੇ ਉੱਤੇ, ਰੱਤੇ ਕੁੱਕੜ ਦੇ ਖੰਬਾਂ ਦੇ ਭੰਬੂ-ਅਜੇ ਵੀ ਹਵਾ

ਦੇ ਵਰੋਲੇ ਵਿੱਚ ਉੱਡਦੇ ਵਿਖਾਈ ਦਿੱਤੇ। ਪੈਰਾਂ ਵਿੱਚ ਪਾਏ ਚਿਤਰੇ ਖੰਭ ਨੂੰ ਚੱਕ ਕੇ, ਚੂੰਡੀ ਵਿੱਚ ਕਾਨੀ ਤਰ੍ਹਾਂ ਫੜ੍ਹ ਲਿਆ ਤੇ ਘਕਾ ਕੇ ਪਰਖ਼ ਕਰੀ।

ਹਰਖ਼ ਨਾਲ਼ ਡੌਲੇ ਤੇ ਬੰਨਿਆ ਤਵੀਤ ਕੰਬਿਆ। ਕਾਲੀ ਡੋਰੀ ਮਾਸ ਵਿੱਚ ਸੂਤ ਭਰ ਖੁੱਬ ਗਈ। ਗਲ ਦੀਆਂ ਰਗਾਂ ਨੂੰ ਅਕੜਾ ਕੇ ਸਾਹ ਨੂੰ ਘੁੱਟ ਲਿਆ।

'ਹੋਰ ਵੀ ਕੁਛ ਲੈ ਕੇ ਜਾਣਾ' ਬਚਨ ਨੇ ਖਿਝ ਕੇ ਪਤਾ ਨਹੀਂ ਕਿਸ ਸ਼ੈਅ ਦਾ ਬਦਲਾ ਲਿਆ। ਉਹਦੇ ਮੂੰਹ ਵੱਲ ਸੇਲ੍ਹੀਆਂ ਮਾਰਕੇ ਝਾਕਿਆ, ਮੁੱਛ ਨੂੰ ਤਾਅ ਦਿੱਤੀ।

'ਮੈਨੂੰ ਕੁਝ ਦੇਣ ਦੀ ਅਕਾਤ ਤਾਂ ਰੱਬ ਦੀ ਵੀ ਨੀ, ਜੀਹਦਾ ਏਹ ਸਵ ਕੁਛ ਐ' ਉਹਨੇ ਅੰਬਰ ਵੱਲ ਵੇਖਿਆ ਤੇ ਫੇਰ ਸਿੱਧਾ ਈ ਬਚਨ ਦੀਆਂ ਨਿਗ੍ਹਾ ਵਿੱਚ, 'ਤੂੰ ਤਾਂ ਆਪ ਓਦੀ ਬਣਾਈ ਹੋਈ ਛੋਟੀ ਜਈ ਚੀਜ਼ ਐ ਬਾਈ' ਅੰਗੂਠੇ ਤੇ ਉਂਗਲ ਵਿੱਚ ਚੂੰਡੀ ਭਰਕੇ ਇਸ਼ਾਰਾ ਕੀਤਾ, 'ਛੋਟੀ ਚੀਜ਼' ਤੇ ਇੱਕ ਅੱਖ ਮੀਚ ਕੇ ਦੂਜੀ ਅੱਖ ਨਾਲ਼ ਏਸ ਵਿਰਲ ਵਿੱਚ ਦੀ ਵੇਖਣ ਲੱਗਿਆ ਬਚਨ ਨੂੰ।

ਬਚਨ ਦੇ ਨੱਕ ਦੀ ਕਰੂੰਬਲ ਕੰਬੀ। ਜੀਅ ਕਰਿਆ ਕੁੱਤੇ ਦਾ ਸੰਗਲ ਖੋਲ੍ਹ ਕੇ ਲਗਾ ਦੇਵਾਂ ਹੱਡੀਆਂ ਨੂੰ ਕੇਰਾਂ ਤਾਂ ਰੇਤ ਵਿੱਚ ਰਲਾਦਿਆਂ। ਬਾਦ ਦੀ ਬਾਦ 'ਚ ਵੇਖੀ ਜਾਊ।

ਕੰਧੋਲੀ ਦੇ ਓਤਦੀ ਝਾਕ ਕੇ, ਪੇੜਾ ਕਰਦੀ ਹੋਈ ਸ਼ਿਆਮੋ ਨੇ ਹਾਕ ਮਾਰੀ, 'ਵੇ ਜੂਪ' ਅੱਗੋਂ ਕੋਈ ਸੁਰ ਨਾ ਮਿਲਿਆ ਤਾਂ ਫੇਰ ਹੋਰ ਖਿੱਝ ਕੇ ਬੋਲੀ...'ਜੂਪੀਆ ਵੇ, ਕਿੱਥੇ ਫੁੜਕ ਗਿਆਂ, ਮੂੰਹੋਂ ਫੁੱਟ ਤੰਦੂਆਂ ਤਾਂ ਨੀ ਛੇਹ ਗਿਆ' ਤਵੇ ਦੀ ਰੋਟੀ ਠੱਲ੍ਹ ਕੇ, ਦੋ ਪੁਲਾਘਾਂ ਪੁੱਟ ਕੇ ਵਿਹੜੇ ਵਿੱਚ ਆ ਗਈ।

ਤੂੜੀ ਦੇ ਦੋ ਰੁੱਗ ਮੰਹਿ ਦੀ ਖੁਰਲ੍ਹੀ ਵਿੱਚੋਂ ਚਾਕੇ ਫੰਡਰ ਵਹਿੜ ਨੂੰ ਸੁੱਟਕੇ ਜੂਪ ਹੱਥ ਝਾੜ ਕੇ ਬੋਲਿਆ, 'ਬੋਲ ਬੀਬੀ' ਉਹਨੂੰ ਥੋੜ੍ਹਾ ਜਿਹਾ ਉੱਚਾ ਸੁਣਦਾ ਸੀ।

'ਵੇ ਅੱਜ ਰੋਟੀ ਕੇੜ੍ਹੇ ਖੇਤ ਲੈ ਕੇ ਜਾਣੀਆ' ਕਾਲ੍ਹੀ ਨਾਲ਼ ਪੁੱਛਿਆ।

'ਬਲੌਰੇ ਕੇ ਖੇਤ' ਸਾਰੇ ਘਰ ਵਿੱਚ ਏਹ ਪੈਲੀ, ਜੋ ਅਜੈਵ ਨੇ ਜਵਾਨੀ 'ਚ ਇੰਨਾਂ ਨੂੰ ਬੈ ਕੀਤੀ ਸੀ, ਪਰ ਅੱਲ ਅੱਜ ਵੀ, 'ਬਲੌਰੇ ਕੇ ਖੇਤ' ਦੀ ਪੈਂਦੀ। ਏਹ ਸੁਣਕੇ ਬਲੌਰੇ ਨੇ ਗੁੱਸੇ ਦੀ ਦੇਹ ਵਾਲੀ ਜੁਗਾਲੀ ਥੁੱਕ ਦਿੱਤੀ ਤੇ ਚਾਅ ਨਾਲ਼ ਪੈਲ੍ਹਾਂ ਪਾਉਂਦਾ ਅੰਗਰੇਜ਼ ਕੇ ਘਰ ਜਾਣ ਦੀ ਬਿਜਾਏ ਆਪਣੇ ਘਰ ਨੂੰ ਆ ਗਿਆ।

ਘਰ ਆ ਕੇ ਲੱਸੀ 'ਚ ਖੰਡ ਘੋਲ ਕੇ ਡਕਾਰ ਤਾਂਈਂ ਪੀਤੀ ਖੁਸ਼ੀ ਨਾਲ਼ ਖੀਵਾ ਹੋ ਗਿਆ। ਪੈਲੀ ਅਜੇ ਵੀ ਉਹਦੇ ਨਾਉ ਬੋਲਦੀ ਹੈ। ਲੱਸੀ-ਝੱਗ ਦੀਆਂ ਲੱਗੀਆਂ ਮੁੱਛਾਂ ਨਹੀਂ ਪੂੰਝੀਆਂ।

* * *



# ਕਚੂਚ

ਸ਼ਰੀਕੇ ਦੀਆਂ ਸਾਰੀਆਂ ਬੁੜ੍ਹੀਆਂ, ਘਰ ਦਾ ਭਾਂਡਾ ਟੀਡਾਂ ਧੋ ਮਾਂਜ ਕੇ, ਪਾਸ਼ੋ ਦੇ ਵਿਆਹ-ਗੀਤ ਗਾਉਂਣ ਲਈ ਆ ਜਾਂਦੀਆਂ। ਪਾਸ਼ੋ ਤੇ ਦੀਸਾਂ ਦਾ ਸਹੇਲ-ਪੁਣਾ ਢੀਠ-ਨਿਆਣੇ ਦੀ ਜਿੱਦ ਵਰਗਾ ਪੱਕਾ ਸੀ।

ਦੀਸਾਂ ਜਦੋਂ ਓਦਰ ਜਾਂਦੀ ਤਾਂ ਇਧਰ ਆ ਕੇ ਪੈ ਜਾਂਦੀ।

ਅੱਧੀ-ਰਾਤ ਤਾਈਂ ਗੱਲਾਂ ਕਰੀ ਜਾਂਦੀਆਂ। ਜਿੱਦਣ ਪਾਸ਼ੋ ਨੇ ਦੀਸਾਂ ਕੋਲ ਪੈਣਾ ਹੁੰਦਾ, ਉਹ ਅਜੈਵ ਨੂੰ ਆਪ ਦੋ ਵਾਰੀ ਚਾਹ ਫੜਾਉਂਦੀ ਤੇ ਬੋਲਦੀ, 'ਬਾ-ਜੀ ਪਾਸ਼ੋ ਨੇ ਐਧਰ ਔਣਾ' ਤਰਲਾ ਕਰਦੀ ਹੋਈ ਰੋਅਬ ਵੀ ਮਾਰਦੀ।

ਫੇਰ ਉਹਦੀ ਮਜ਼ਾਲ ਨਾ ਪੈਂਦੀ, ਦਾਰੂ ਪੀ ਕੇ ਆਵੇ। ਕੱੜਛੀ ਵਿੱਚ ਅੱਗ ਦੀ ਭੁੱਬਲ ਭਰਕੇ ਸਿਰਹਾਣੇ ਰੱਖ ਲੈਂਦਾ ਤੇ ਸਾਰੀ ਰਾਤ ਬੀੜੀਆਂ ਪੀਣ ਵਿੱਚ ਜੁੱਟਿਆ ਰਹਿੰਦਾ। ਕਚੂਚ ਜਿਹਾ ਹੋ ਕੇ ਬਾਹੁਕਰ ਦਾ ਢੱਕਾ ਤੋੜ੍ਹਕੇ ਐਂਵੇਂ ਹੀ ਕਰੇੜਾ ਖਾਧੀਆਂ ਜਾੜ੍ਹਾਂ ਵਿੱਚ ਫੇਰੀ ਜਾਂਦੀ, 'ਹੇ ਤਾਂ ਧੰਨ ਐ ਮੇਰਾ ਜੇਰਾ, ਜੋ ਹਲੇ ਵੀ ਕੈ ਵਰ੍ਹੇ ਹੋ ਗੇ ਬੀੜਿਆਂ ਨਾਲ਼ ਈ ਵੇਲਾ ਧੱਕੀ ਜਾਨੈ, ਫ਼ੀਮ ਦਾ ਜੁਗੜਾ ਤੁਰ ਪਿਐ'

ਮੂਰਤੀ ਨਾਲ਼ ਬੋਲ ਰਲਾਕੇ ਗੀਤ ਗਾਈ ਜਾਂਦੀ ਦੀਸਾਂ ਨੂੰ ਪਾਸ਼ੋ ਬਾਹੋਂ ਫੜਕੇ ਚੁਬਾਰੇ ਵਿੱਚ ਲੈ ਗਈ। ਪਲੰਘ ਤੇ ਸਿੱਟਕੇ ਉੱਤੇ ਆਪ ਵਿਛ ਗਈ। ਇੱਕ ਦੂਜੀ ਵੱਲ ਵੇਖ ਕੇ ਜ਼ੋਰ ਨਾਲ਼ ਹੱਸੀਆਂ।

ਉਹਨੇ ਤਖ਼ਤੇ ਭੇੜ ਕੇ ਬੂਹੇ ਦੀ ਅਰਲ ਜੜ ਦਿੱਤੀ। ਕੁੰਢੇ ਵਿੱਚ ਦੀ ਡੱਕਾ ਲੰਘਾ ਕੇ, ਢੋਅ ਲਾ ਕੇ ਖੜੋ ਗਈ, 'ਜੇ ਤੂੰ ਨਾ ਮੇਰੇ ਨਾਲ਼ ਗਾਡੀ ਪੌਂਦੀ ਮੰਵੀ ਕੰਧਾਂ ਕੋਠੇ ਨੰਘਦੀ ਨੇ ਉਮਰ ਟਪਾ ਦੇਣੀ ਸੀਗੀ, ਘਰ ਦੀ ਪੱਟੀ ਮੇਸ ਹੋਣੋਂ ਤੈਂ ਬਚਾਈ' ਐ

ਦੀਸਾਂ ਦੇ ਪੈਰਾਂ ਤੇ ਮੱਥਾ ਧਰ ਦਿੱਤਾ। ਮੂੰਹ ਵਿੱਚੋਂ ਲਾਰ੍ਹ ਨਿਕਲ ਕੇ ਉਂਗਲਾਂ ਦੇ ਸੰਨ੍ਹਾਂ ਵਿੱਚ ਡੁੱਲ ਗਈ.... ਜੀਹਦੇ ਵਿੱਚ ਹੰਝੂ ਵੀ ਆ ਰਲੇ।

ਲਾਲਟੈਨ ਦੇ ਮਿੱਸੇ ਚਾਨਣੇ 'ਚ ਦੀਸਾਂ ਦਾ ਮੂੰਹ ਸੋਨੇ ਰੰਗੀ ਦੀ ਭਾਅ ਮਾਰੀ ਗਿਆ, 'ਘਾਟੇ ਈ ਕਾਦੇ ਸੀਗੇ, ਜੇ ਮੰਵੀ ਇਉਂ ਆਵਦਾ ਪੁੰਨ ਖੱਟ ਲੈਂਦੀ' ਉਹਦੇ ਸੁੰਨੇ ਹੱਥ ਨੂੰ ਆਪਣੇ ਹੱਥ ਵਿੱਚ ਘੁੱਟ ਲਿਆ।

'ਹੂੰ' ਫੂਕ ਮਾਰਨ ਦੇ ਤੌਰ ਨਾਲ਼ ਲੰਮਾ ਸਾਹ ਪਾਸ਼ੋ ਦੀ ਗੱਲ ਤੇ ਫੂਕਿਆ, 'ਜੋ ਕੇਰਾਂ ਚਿੱਤ 'ਚ ਠਾਣ-ਲੀ ਓਹੀ ਰਾਹ ਬਣਦਾ'

ਪਾਸ਼ੋ ਨੇ ਲਾਲਟੈਣ ਦੀ ਬੱਤੀ ਨੀਵੀਂ ਕੀਤੀ ਤਾਂ ਕਿੰਨੇ ਈ ਟਟਿਆਣੇ ਖੰਭਾਂ ਨਾਲ਼ ਚਾਨਣ ਦੀਆਂ ਲਕੀਰਾਂ ਹਨੇਰੇ 'ਚ ਵਾਹੁੰਦੇ ਦਿਸੇ। ਝਮੁੱਟ ਮਾਰਕੇ ਉਹਨੇ ਇੱਕ ਟਟਿਆਣਾ ਫੜ੍ਹ ਲਿਆ। ਹੱਥਾਂ ਦੀ ਕੂਕਲੀ ਬਣਾਕੇ ਹੁੰਦੇ ਚਾਨਣ ਨੂੰ ਮਾਨਣ ਲੱਗੀਆਂ, 'ਘਰੇ

ਕਹਿਤਾ ਸੀਗਾ ਮੈਂ ਤਾਂ, ਵਿਆ ਕਰਦੋ ਮੇਰਾ ’ ਬਾਹਵਾਂ ਦੀ ਬੁੱਕਲ ਵਿੱਚ ਆਪ ਨੂੰ ਘੁੱਟਿਆ।

ਲਾਲਟੈਨ ’ਚੋਂ ਨਿਕਲੇ ਕੱਚੇ-ਧੂੰਏਂ ਦੀ ਹਵਾੜ ਸਿਰ ਨੂੰ ਚੜ੍ਹਨ ਲੱਗੀ ਤਾਂ ਦੀਸਾਂ ਨੇ ਘੇਰ ਤੋਂ ਬਚਣ ਲਈ ਜੰਗਲੇ ਦੀ ਬਾਰੀ ਖੋਲ੍ਹੀ। ਅੰਬਰ ਵਿੱਚ ਚੜ੍ਹੇ ਤਾਰਿਆਂ ਨੂੰ ਵੇਖਣ ਲੱਗੀ, ‘ਫੇਰ ਲੜਪੇ ਹੋਣੇ ਆ ਘਰਦੇ’

‘ਬੀਬੀ ਆਂਦੀ ਮੇਰੇ ਨਾਲ਼ ਪੈ ਜਿਆ ਕਰ ਜੇ ਕੱਲੀ ਪੈਣ ਤੋਂ ਡਰਦੀ ਐਂ ਤਾਂ, ਮੰਵੀ ਤੇਰੀ ਸੇਲ੍ਹੀ ਆਂ’ ਉਹ ਥੋੜ੍ਹਾ ਜਿਹਾ ਮੂੰਹ ਚਿੱਬਾ ਕਰਕੇ ਹੱਸੀ, ‘ਔਨੂੰ ਕੀ ਪਤਾ ਸੀ, ਬੀ ਏਹ ਡਰ ਨੀ ਦਲੇਰੀ ਆ, ਕੱਲੀ ਹੋਣ ਦਾ ਡਰ ਈ ਕੰਧਾਂ ਕੌਲੇ ਨੰਘਾ ਦਿੰਦਾ’

ਦੀਸਾਂ ਨੇ ਤੜਾਫਾ ਮਾਰਿਆ ਤੇ ਉਹਨੂੰ ਘੁੱਟਕੇ ਮੋਢੇ ਨਾਲ਼ ਲਾ ਲਿਆ, ‘ਵਲਾ ’ਚ ਨਾਂ ਆਜੀ ਕੁੜੇ, ਬੀਜੀ ਸੇਲ੍ਹੀ ਨੀ ਬਣਦੀ ਕਦੀ ਵੀ, ਊਈ-ਮੁੱਚੀ ਸੇਲ੍ਹੀ ਬਣਕੇ ਮਾਵਾਂ ਧੀ ਦੇ ਮਨ ਦੀਆਂ ਬਿੜਕਾਂ ਲੈਦੀਆਂ, ਨਿਗ੍ਹਾ ਰੱਖੂ ਕਿਤੇ ਖੇਹ ਨਾ ਬੱਗੇ-ਝਾਟੇ ’ਚ ਪਾਦੇ’ ਉਹਦੇ ਹੱਥਾਂ ਵਿੱਚ ਆਪਣਾ ਮੂੰਹ ਲੁਕਾ ਲਿਆ।

‘ਮੰਵੀ ਆਕ ਨੀ, ਹੱਥੀ ਖੁੰਗ ਕੇ ਗੰਨੇ ਚੂਪੇ ਆ’ ਪਾਸ਼ੋ ਗੁੱਤ ਵਿਚ ਗੁੰਦੀ ਪੀਲੀ ਡੋਰੀ ਦੇ ਫੁੱਲਾਂ ਨੂੰ ਘੁੰਮਾਂਦੀ ਹੋਈ ਬੋਲੀ, ‘ਬੀਬੀ ਮੇਰੇ ਨਾਲ਼ ਪਈ ਮੰਵੀ ਕਹਿਤਾ ਸਤਕੇ, ਤੇਰੇ ਨਾਲ਼ ਪੈ ਕੇ ਅਜੇ ਵੀ ਕੱਲੀਆਂ ਮੈਂ, ਡਰੀ ਜਾਨੀ ਆਂ’

‘ਫੇਰ ਕੁਛ ਬੋਲੀ ਨੀ’

‘ਅਗਲੇ ਦਿਨ ਮੇਰੇ ਗਿੱਟਿਆਂ ਨੂੰ ਵੱਡੇ ਘੁੰਗਰੂਆਂ ਆਲੀਆਂ ਪਜੇਬਾਂ ਲਿਆਕੇ ਬੰਨਤੀਆਂ ਮੰਹਿ ਦੇ ਗਲ ਜਵੇਂ ਡਹਿਆ ਪਾਇਆ ਹੁੰਦੈ, ਜਦੋਂ ਵੀ ਪਾਸਾ ਲੈਨੀਆਂ, ਪਸਾਵ ਕਰਨ ਲੀ ਜਾਨੀਆਂ, ਛਣ-ਛਣ ਸੁਣਕੇ ਟੱਬਰ ਉੱਠ ਖੜੋਂਦੈ’ ਜਦੋਂ ਪਰਲੀ ਫਿਰਨੀ ਤੇ ਕੁੱਤਿਆਂ ਦੇ ਭੌਂਕਣ ਦੀ ਕੂਕਰ ਸੁਣੀ ਤਾਂ। ਉਹ ਨੇ ਮਨ ’ਚ ਚਿੱਤਵੀ, ਕੁੱਤੇ ਵੀ ਬੁੜੀਆਂ ਦੀ ਰਾਖੀ ਕਰਨ ਲਈ ਰੱਖੇ ਜਾਂਦੇ ਆ, ਚੋਰਾਂ ਦੀ ਨਹੀਂ।

ਉਹਨੇ ‘ਬੀਬੀ’ ਨੂੰ ਪੂਰੀ ਜ਼ਿਦ ਨਾਲ਼ ਪਜ਼ੇਬਾਂ ਲਾਹੁਣ ਲਈ ਕਿੰਨੇ ਵਾਰ ਕਿਹਾ, ਪਰ ਅੱਗੋਂ ਉਹ ਟਾਲਾ ਮਾਰ ਕੇ ਆਖ ਦਿੰਦੀ, ‘ਪਾਈ ਰੱਖ ਕੁੜੇ, ਆਹੀ ਦਿਨ ਹੁੰਦੇ ਆ, ਪਹਿਣ-ਪਚਰ ਕੇ ਹਢੌਣ ਦੇ’

ਵਰਾਂਡੇ ਵਿੱਚ ਮੰਜਿਆਂ ਤੇ ਬਹਿਕੇ ਗੀਤ-ਗਾਉਂਦੀਆਂ ਬੁੜੀਆਂ ਵਿੱਚੋਂ ਕਿਸੇ ਨੇ ਕਸੂਤੀ ਚਹੇਡ ਕੀਤੀ, ਸਾਰੀਆਂ ਠਹਾਕੇ ਨਾਲ਼ ਹੱਸ ਪਈਆਂ। ਹੁਲੜ-ਬਾਜ਼ੀ ਸੁਣਕੇ ਉਹ ਦੋਵੇਂ ਚੁਬਾਰੇ ਵਿੱਚੋਂ ਬਾਹਰ ਆਈਆਂ ਤੇ ਪੌੜ੍ਹੀਆਂ ਤੇ ਖੜ ਕੇ ਬੁੱਲ੍ਹਾਂ ਤੇ ਫ਼ੋਕੀ ਹਾਸੀ ਲਿੱਪ ਕੇ, ਉਹਨਾਂ ਵੱਲ ਗਹੁ ਨਾਲ਼ ਕਿਸੇ ਨਿਰਖ ’ਚ ਝਾਕੀਆਂ। ਦੋਵਾਂ ਦੀ ਨੇਠੀ ਵੇਖ ਕੇ ਸ਼ਿਆਮੋ ਨੇ ਅਗਲਾ ਗਾਉਂਣ ਸ਼ੁਰੂ ਕੀਤਾ, ‘ਰੱਬ ਨੇ ਬਣਾਈਆਂ ਜੋੜੀਆਂ, ਚਿੱਟੇ ਚੌਲ ਜਿਨ੍ਹਾਂ ਪੁੰਨ ਕੀਤੇ’ ਮਗਰ ਕਿੰਨੀਆਂ ਈ ਅਵਾਜ਼ਾਂ ਸੁਰ ਰਲਾਕੇ ਗੂੰਜ ਪਈਆਂ।

ਨਾਲ਼ ਈ ਮੂਰਤੀ ਨੇ ਆਪਣੀ ਨਵੀਂ ਤੰਦ ਰਲਾਈ, ‘ਬੇਬੇ ਫਿਰੇ ਮੇਰਾ ਵਰ ਟੋਲਦੀ ਨੀ ਮੈਂ ਨਿੱਤ ਨਵਾਂ ਈ ਹੰਢਾਵਾਂ, ਭੋਲੀ ਮਾਂ ਫਿਰੇ ਵਰ ਟੋਲਦੀ’

ਨਸੀਬੋ ਨੇ ਸੋਟੀ ਨਾਲ਼ ਸਾਰੀਆਂ ਨੂੰ ਡਰਾਵਾ ਮਾਰਿਆ, ‘ਨੀ ਗੰਦ ਨਾ ਪਾਓ’



ਦੀਸਾਂ ਵੀ ਹੁਣ ਖੇਤ ਰੋਟੀ ਲੈ ਕੇ ਨਹੀਂ ਸੀ ਗਈ। ਘੀਚਰ ਕੱਸੀ ਦੇ ਪੁਲ ਦੀ ਥਾਂ ਰੱਖੇ, ਵਣ ਦੇ ਸਿਉਂਕ ਖਾਧੇ ਵੱਡੇ ਸ਼ਤੀਰ ਕੋਲ ਖੜੋਤਾ, ਉਹਦੀ ਝਾਕ ਵਿੱਚ ਈ ਰਹਿੰਦਾ। ਹੱਥ ਵਿੱਚ ਫੜੀ ਖੁੰਢੀ ਗਡਾਸੀ ਨਾਲ਼ ਖਤਾਨਾਂ ਵਿੱਚ ਖੜੋਤੀ ਖੜਸ਼ੁੱਕ ਕਿੱਕਰ ਦੇ ਮੁਰਚੇ ਕੱਢੀ ਜਾਂਦਾ।

ਗੰਡਾਸੀ ਦੇ ਦਸਤੇ ਵਿੱਚ ਦੀਸਾਂ ਲਈ ਖ਼ਰੀਦ ਕੇ ਲਿਆਦੀਆਂ ਕੱਚ ਦੀਆਂ ਵੰਗਾਂ ਨੂੰ ਪਾ ਕੇ ਹਿਲਾਈ ਜਾਂਦਾ। ਛਣਕਾਰ ਨੂੰ ਕੰਨਾਂ ਦੀ ਟੇਕ ਲਗਾਕੇ ਸੁਣਦਾ। ਉਹ ਚਾਹੁੰਦਾ ਸੀ, ਏਹ ਕਿੱਕਰ ਉਹਦੇ ਉੱਤੇ ਡਿੱਗ ਪਵੇ।

ਕਿਸੇ ਤੀਵੀਂ ’ਚੋਂ ਦੀਸਾਂ ਦਾ ਮੜੰਗਾ ਪੈਂਦਾ ਹੀਆ ਕਰਕੇ ਉਹਨੂੰ ਬਲਾਉਂਣ ਦੀ ਕੋਸ਼ਿਸ਼ ਕਰਦਾ।

ਕੱਲ.....!

ਉਹਨੂੰ ਦੀਸਾਂ ਖੇਤ ਵਿੱਚੋਂ ਚਿਬੜ੍ਹ ਤੋੜ੍ਹਕੇ ਘਰ ਨੂੰ ਲਈ ਆਉਂਦੀ ਟੱਕਰ ਪਈ। ਤੂਤ ਦੀ ਖੁੰਗੀ ਨੂੰ ਕਰੇਦ ਕੇ ਬਣਾਏ ਤਵੀਤ ਨੂੰ ਕਾਲ਼ੀ ਡੋਰੀ ਨਾਲ਼ ਪਰੋ ਕੇ ਗਲ ’ਚ ਪਾਇਆ ਸੀ। ਜੁੱਤੀ ਲਾਹ ਕੇ, ਵਿੱਚੋਂ ਰਾਹ ਦੀ ਪਈ ਪੀਕ ਨੂੰ ਝਾੜ੍ਹ ਕੇ ਕੱਢਿਆ ਤੇ ਬੋਲੀ, ‘ਊਤਾ ਜਿਆ, ਪਾਸ਼ੋ ਕੇ ਗੌਣ ਤੇ ਆਜਿਆ ਕਰੀਂ, ਨਿਗ੍ਹਾ ਮੂਹਰੇ ਤੇ ਰਹਿ’

ਘੀਚਰ ਨੇ ਮੂੰਹ ਨਾਲ਼ ਡੱਕਾ ਦੂਹਰਾ ਨਹੀਂ ਕੀਤਾ। ਡੂੰਨ-ਵੱਟਾ ਬਣਕੇ ਖੜੋਤਾ ਰਿਹਾ। ਅੱਖਾਂ ਤੇ ਹੱਥ ਦੀ ਪਲਾਕੀ ਧਰਕੇ ਉਹਦੇ ਪੈਰਾਂ ਦੀਆਂ ਪੈੜਾਂ ਵੇਖਣ ਲੱਗਿਆ। ਪੱਬਾਂ ਨਾਲ਼ ਮਿੱਟੀ ਪੱਟ ਕੇ ਗਿੱਠ ਪਿਛਾਂਹ ਸੁੱਟੀ ਪਈ ਸੀ।

ਤੇ ਹੁਣ

ਦੀਸਾਂ ਨੇ ਪੌੜੀਆਂ ਤੇ ਖੜਕੇ ਸਾਰੇ ਵਿਹੜੇ ਵਿੱਚ ਤਰਦੀ ਨਿਗ੍ਹਾ ਮਾਰੀ, ਘੀਚਰ ਕਿਤੇ ਵੀ ਨਹੀਂ ਲੱਭਿਆ। ਟੰਬੇ ਨਾਲ਼ ਬੱਧੇ ਬਲਬ ਦੇ ਚਾਨਣ ਵਿੱਚ ਬੁੜ੍ਹੀਆਂ ਦੇ ਨਾਲ਼ ਆਏ, ਭੱੜਪੇ ਦੇ ਬੰਦੇ ਦਾਰੂ ਪੀਂਦੇ ਹੋਏ ਤਾਸ਼ ਖੇਡੀ ਜਾਂਦੇ ਸੀ। ਇੰਨੇ ਈ ਕੋਇਲ ਦੀ ਕੂਕ ਸੁਣਾਈ ਦਿੱਤੀ।

ਦੋਵੇਂ ਪਸ਼ੂਆਂ ਵਾਲੇ ਵਾੜੇ ਵਿੱਚ ਪਿਸ਼ਾਬ ਦਾ ਪੱਜ ਬਣਾ ਕੇ ਤੁਰ ਗਈਆਂ। ਸਰੋਂ ਦੇ ਤੇਲ ਦਾ ਦੀਵਾ ਬਾਲਕੇ, ਦੀਸਾਂ ਨੇ ਤਲੀ ਤੇ ਜਚਾਕੇ ਰੱਖਿਆ ਤੇ ਕੰਧ ਤੋਂ ਉੱਚਾ ਕਰ ਦਿੱਤਾ।

ਚਾਨਣ ਦੀ ਓਟ ਲੈ ਕੇ ਘੀਚਰ ਰੂੜੀਆਂ ਦੇ ਓਹ੍ਲੇ ਕੋਢੀ ਢੂਹੀ ਛਹਿ ਕੇ, ਆਲੇ ਕੋਲ ਆ ਗਿਆ। ਜੀਹਦੇ ਵਿੱਚ ਤਲੀ ਤੋਂ ਚਾਕੇ ਦੀਸਾਂ ਨੇ ਦੀਵਾ ਧਰ ਦਿੱਤਾ ਸੀ।

ਆਲੇ ਵਿੱਚ ਦੀ ਦੀਸਾਂ ਨੂੰ ਕਿੰਨੇ ਦਿਨਾਂ ਬਾਦ ਛੂਹਿਆ ਸੀ।

ਖੁਸ਼ਕੀ ਨਾਲ਼ ਸੰਘ ਵਿੱਚ ਚੀਪੜ ਹੋਈ ਜੀਭ ਨੂੰ ਔਖ ਨਾਲ਼ ਪੱਟਿਆ, ‘ਜੇ ਦਾਤੇ ਨੇ ਮਰਜ਼ੀ ਨਾਲ਼ ਜਿਉਣ ਈ ਨ੍ਹੀ ਸੀ ਦੇਣਾ ਫੇ ਜੰਮਿਆ ਈ ਕਾਤੋਂ, ਜੇ ਜੰਮੇ ਬਿਨਾਂ ਨੀ ਸੋਰਦਾ ਸੀਗਾ, ਫੇ ਆ ਮੋਹ ਆਲੀ ਕਵੱਸਤੀ ਤਾਂ ਨਾਂ ਪੌਂਦਾ’

‘ਹਏਂ’ ਘੀਚਰ ਨੇ ਪੱਗ ਦੇ ਤੁਰਲੇ ਨਾਲ਼ ਨੱਕ ਨੂੰ ਸੁਣਕ ਕੇ ਪੂੰਜਿਆ, ‘ਆਸਕਾਂ ਮੂਹਰੇ ਰੱਬ ਦੀ ਕੀ ਮਜ਼ਾਲ ਕੇ ਖੰਘ-ਜੇ ਬਸ ਚਿਤ ਆਵਦਾ ਈ ਨੀ ਮੰਨਿਆ’ ਉਹਦਾ

ਹੱਥ ਜ਼ੋਰ ਨਾਲ਼ ਘੁੱਟਿਆ, 'ਐਵੇਂ ਨਾ ਫੋਸਲ ਕਿਹਾ ਕਰ ਪਰਿਤਿਆਵਾ ਲੈਣਾ ਹੋਏ ਜਿੱਦੋਂ ਮਰਜ਼ੀ ਲੈਲੀ'

'ਦੱਸ ਵੇ, ਕਾਤੋਂ ਲਾਚੜੀ ਜਾਨਾਂ'

ਉਹਦੀ ਹਥੇਲੀ ਤੇ ਗੋਰ ਗੰਡੇ ਕਰਦਾ ਬੋਲਿਆ, 'ਏਹ ਗੱਲ ਤਾਂ ਨੀਲੀ ਛੱਤਰੀ ਆਲਾ ਬੀ ਨੀ ਦੱਸ ਸਕਦਾ ਜੀਹਨੇ ਦੁਨੀਆ ਸਾਜੀ ਆ ਮੇਰਾ ਤਾਂ ਮਾਂਜਨਾ ਈ ਕੀ ਐ'

ਨਲਕਾ ਗੇੜ੍ਹ ਕੇ ਪੈਰ ਮਾਂਜ ਕੇ ਧੋਤੇ ਤੇ ਸਲਵਾਰਾਂ ਦੇ ਪਹੁੰਚੇ ਉਤਾਂਹ ਨੂੰ ਚਾਕੇ ਘਰ ਨੂੰ ਆ ਗਈਆਂ। ਮੂਰਤੀ ਨੇ ਨਗੋਚ ਕੱਢ ਕੇ ਕੋਲ ਬੈਠੀ ਪਾਸ਼ੋ ਨੂੰ ਛੇੜਿਆ, 'ਕੁੜੇ ਬੀਬੀ ਭਲਾਂ ਦਾਜ 'ਚ ਕੀ ਕੁਛ ਲੈ ਕੇ ਜਾਏਂਗੀ' ਅੱਗੋਂ ਕੁਛ ਨਾ ਬੋਲੀ ਤਾਂ ਨਿਹੋਰਾ ਮਾਰਿਆ, 'ਨੀ ਕਾਦੀ ਆਕੜ 'ਚ ਆਫਰਗੀ, ਦੱਸਦੇ, ਮੈਂ ਕੁਛ ਵਡੌਣ ਲੱਗੀ ਆਂ'

'ਲੈ ਕੇ ਕੀ ਜਾਣਾ ਭਾਬੀ, ਨਾਲੇ ਕੋਈ ਲਜਾ ਸਕਿਆ, ਏਹ ਪੁੱਛ ਐਥੇ ਛੱਡ ਕੇ ਕੀ ਜਾਊਗੀ' ਬੰਦਾ ਮਰਨ ਵੇਲੇ ਸਭ ਕੁਝ ਛੱਡਦਾ, ਪਰ ਤੀਵੀਂ ਜਿਉਂਦੇ ਜੀ ਛੱਡਦੀ ਹੈ। ਉਹ ਆਪਣੇ ਪੈਰ ਹਿਲਾਉਂਣ ਲੱਗੀ ਤਾਂ ਪਜੇਬਾਂ ਦੀ ਛਣ-ਛਣ ਚੰਗੀ ਨਹੀਂ ਲੱਗੀ।

ਵਰਾਂਡੇ ਵਿੱਚੋਂ ਉਠਕੇ ਚਬਾਰੇ ਵਿੱਚ ਆ ਗਈ। ਪੈਰ ਨੂੰ ਬਾਹੀ ਤੇ ਰੱਖ ਲਿਆ ਤੇ ਵੱਟੇ ਨਾਲ਼ ਝਾਜਰਾਂ ਦਿਆਂ ਬੋਰਾਂ ਵਿੱਚੋਂ ਰੋੜ ਕੱਢਣ ਲੱਗ ਪਈ।

* * *

ਪਾਸੋ ਦੇ ਵਿਆਹ ਵਿੱਚ ਡੱਕ ਕੇ ਦਾਰੂ ਪੀਣ ਨਾਲ਼ ਬਲੌਰੇ ਨੂੰ ਅਜੇਹੀ ਹੱਡ-ਭੰਨਣੀ ਲੱਗੀ, ਦੋ ਦਿਨਾਂ ਤਾਈਂ ਉਹਤੋਂ ਉਠਿਆ ਨਹੀਂ ਗਿਆ। ਖੇਸ ਦਾ ਲੜ੍ਹ ਦੱਬ ਕੇ ਸੁਆਤ ਵਿੱਚ ਈ ਪਿਆ ਰਿਹਾ। ਨਸੀਬੋ ਦੋ-ਤਿੰਨ ਵਾਰ ਦਿਨ 'ਚ ਗੁੜ੍ਹ ਦਾ ਸਰਬਤ ਘੋਲ੍ਹ ਕੇ ਪਿਆਉਂਦੀ।

ਢਿੱਡ ਵਿੱਚ ਸੁੱਤੀ ਪਈ ਪਰਾਣੀ ਸੱਟ ਫੇਰ ਜਾਗ ਪਈ। ਭੁੱਖੇ ਢਿੱਡ ਤੇ ਸਾਫ਼ੇ ਵਿੱਚ ਮੋਟੀ ਸਾਰੀ ਗੰਢ ਬੰਨ੍ਹ ਲਈ। ਗੰਢ ਨੂੰ ਪੀੜ੍ਹ ਵਾਲੀ ਥਾਂ ਰੱਖ ਕੇ, ਘੁੱਟ ਕੇ ਬੰਨ੍ਹ ਲਿਆ। ਗੋਡੇ ਮੋੜ੍ਹਕੇ ਹਿੱਕ ਨਾਲ਼ ਲਾ ਕੇ ਓਤਦੀ ਬਾਹਵਾਂ ਦੀ ਬੁੱਕਲ ਮਾਰ ਲਈ।

ਸੁਆਤ ਦੀ ਸਾਹਮਣੀ ਗੁੱਠ ਵਿੱਚ ਬੋਰੀ ਪਈ ਸੀ, ਟਾਹਲੀ ਦੀਆਂ ਜੜਾਂ ਨਾਲ਼ ਡੱਟ ਕੇ ਭਰੀ ਹੋਈ। ਜਿਨ੍ਹਾਂ ਨੂੰ ਉਹ ਬਚਨੇ ਕਿਆਂ ਨੂੰ ਬੈ ਕੀਤੇ ਖੇਤ ਵਿੱਚੋਂ ਚੁਗ ਕੇ ਲੈ ਆਇਆ ਸੀ। ਏਸ ਬੋਰ੍ਹੀ ਵੱਲ ਇੱਕ ਟਕ ਝਾਕੀ ਗਿਆ।

ਟਾਹਲੀਆਂ ਦੀ ਛਾਂ ਜਿੱਥੋਂ ਤੀਕ ਵਾਹਣ ਵਿੱਚ ਜਾਂਦੀ ਕੋਈ ਵੀ ਫ਼ਸਲ ਨਹੀਂ ਸੀ ਹੁੰਦੀ।

ਓਦਣ ਬਲੌਰਾ ਕਿੱਕਰ ਤੋਂ ਮਰੋੜ੍ਹ ਕੇ ਦਾਤਣ ਤੋੜ ਰਿਹਾ ਸੀ, ਜਦੋਂ ਉਹਨੂੰ ਧਮਕਾਰ ਸੁਣੀ। ਧਰਤੀ ਕੰਬੀ ਤੇ ਕਿੰਨੇ ਪੰਛੀ ਹਵਾ ਵਿੱਚ ਉਡਦੇ ਦਿਖਾਈ ਦਿੱਤੇ। ਕਾਂਵਾਂ-ਰੌਲ਼ੀ ਵੱਲ ਝਾਕਿਆ, ਟਾਹਲੀ ਦਾ ਸ਼ਤੀਰ ਮੂੰਹ ਪਰਨੇ ਡਿੱਗ ਪਿਆ। ਧੂੜ ਦਾ ਗੁਬਾਰ ਹਵਾ ਵਿੱਚ ਅਕਾਸ਼ ਨੂੰ ਉਡਦਾ ਹੋਇਆ ਦਿਖਾਈ ਪਿਆ। ਵੇਂਹਦੇ ਹੀ ਵੇਂਹਦੇਂ ਦੂਜੀ ਟਾਹਲੀ ਵੀ ਧੜੰਮ ਕਰਕੇ ਗੇੜਾ ਖਾ ਕੇ ਭੁੰਜੇ ਡਿੱਗ ਪਈ, ਜਿਹਨੂੰ ਕਿੰਨੇ ਹੀ ਬੰਦੇ ਰੱਸਾ ਪਾ ਕੇ ਹੇਠਾਂ ਨੂੰ ਖਿੱਚਦੇ ਪਏ ਸੀ।



'ਜ਼ੋਰ ਲਗਾਦੇ......ਹੇ-ਲਾ' ਸਾਰੇ ਬੰਦੇ ਰੱਸੇ ਨੂੰ ਹੱਥ ਪਾਈ ਖਿੱਚ ਰਹੇ ਸਨ। ਮਧਰੇ ਕੱਦ ਵਾਲਾ ਬੰਦਾ ਤਣੇ ਦੇ ਹੇਠਾਂ ਕੁਹਾੜੀ ਨਾਲ਼ ਜੜਾਂ ਨੂੰ ਵੱਡ ਰਿਹਾ ਸੀ। ਜੀਹਦੇ ਟੱਕ ਮਾਰਨ ਤੇ ਮੂੰਹ 'ਚੋਂ ਆਉਂਦੀ ਹੂੰ ਦੀ ਆਵਾਜ਼ ਸੁਣਾਈ ਦਿੰਦੀ।

ਕਿੱਕਰ ਦੀਆਂ ਸੂਲਾਂ ਹੱਥ ਵਿੱਚ ਛਿਲ੍ਹਤ ਬਣਕੇ ਖੁੱਬ ਗਈਆਂ। ਉਹ ਭੱਜਕੇ ਟਾਹਲੀਆਂ ਦੇ ਵੱਲ ਗਿਆ, ਖਾਲ੍ਹੀ ਵਿੱਚ ਠੇਠਾ ਖਾਕੇ ਮੂੰਹ ਪਰਨੇ ਡਿੱਗ ਪਿਆ। ਫੇਰ ਉਠਿਆ ਤਾਂ ਏਸ ਟਾਹਲੀ ਦੇ ਡਿੱਗਣ ਦੀ ਧਮਕ ਉਹਦੇ ਹੱਡਾਂ ਦੇ ਜੋੜਾਂ ਨੂੰ ਜਰਕਾ ਗਈ।

ਬੇਸੁਰਤ ਜਿਹਾ ਉੱਥੇ ਈ ਪਿਆ ਰਿਹਾ ਸਾਹ ਨਾਲ਼ ਕੱਕੀ ਰੇਤ ਥੋੜ੍ਹੀ ਜੀ ਉਡਦੀ ਤੇ ਉਹਦੇ ਮੂੰਹ ਤੇ ਪਈ। ਸਾਰਾ ਮੂੰਹ ਮਿੱਟੀ ਨਾਲ਼ ਲਿੱਪੀਆ ਗਿਆ ਸੀ। ਆਥਣੇ ਜਿਹੇ ਹੋਸ਼ ਆਈ ਤਾਂ ਉਹ ਪੈਰ ਘੜੀਸ ਕੇ ਤੁਰਦਾ ਹੋਇਆ ਟਾਹਲੀਆਂ ਕੋਲ ਚਲਾ ਗਿਆ।

ਝੜੇ ਪੱਤਿਆਂ ਨੂੰ ਰੁੱਗ ਵਿੱਚ ਭਰਕੇ ਹਵਾ ਵਿੱਚ ਉਡਾਇਆ। ਤਣਿਆਂ ਨਾਲ਼ ਲੱਗੀ ਮਿੱਟੀ ਨੂੰ ਘੁੱਟ ਕੇ ਹਿੱਕ ਤੇ ਮਲ੍ਹਣ ਲੱਗਿਆ, 'ਹਾਏ ਓ' ਧਾਹ ਮਾਰਕੇ ਟੋਏ ਦੀ ਮਿੱਟੀ ਨੂੰ ਹਿੱਕ ਤੇ ਮਲਣ ਲੱਗਿਆ। ਮੂਧੇ ਮੂੰਹ ਟੋਏ ਵਿੱਚ ਪਿਆ ਰਿਹਾ। ਟਟੀਹਰੀਆਂ ਦੀ ਇੱਕ ਉਡਾਰ ਉਹਦੇ ਠੂੰਗਾਂ ਮਾਰਨ ਲੱਗ ਪਈ, ਜਿਨ੍ਹਾਂ ਆਲਣੇ ਇੱਥੇ ਜੜਾਂ ਵਿੱਚ ਸੀ। ਆਂਡੇ ਫੁੱਟ ਗਏ ਸੀ।

ਸਿਰ ਦਾ ਸਾਫ਼ਾ ਖੋਲ੍ਹਕੇ ਉਹਦੇ ਵਿੱਚ ਟਾਹਲੀ ਦੀਆਂ ਜੜਾਂ ਦੀ ਪੰਡ ਬੰਨ੍ਹ ਕੇ ਘਰ ਨੂੰ ਲੈ ਆਇਆ। ਇੱਕ ਵੱਡੀ ਸਾਰੀ ਟਾਹਣੀ ਮੋਢੇ ਤੇ ਰੱਖ ਕੇ ਉਹਦੀ ਥਾਂ ਕਰਦਾ ਹੋਇਆ ਸਿੱਧਾ ਈ ਸਵਾਤ ਵਿੱਚ ਵੜ੍ਹ ਗਿਆ। ਏਸ ਟਾਹਣੀ ਨੂੰ ਚੌਂਤਰੇ ਤੇ ਟੋਆ ਪੱਟਕੇ ਲਾ ਦਿੱਤਾ, ਤੇ ਪਾਣੀ ਦੀ ਬਾਲਟੀ ਭਰਕੇ ਵੀ ਪਾ ਦਿੱਤੀ। ਫੇਰ ਸਾਰੀ ਰਾਤ ਏਸ ਟਾਹਣੀ ਦੀ ਛਾਂਵੇ ਈ ਪਿਆ ਰਿਹਾ।

ਟਾਹਲੀ ਦੀਆਂ ਗੁੱਠ ਵਿੱਚ ਬੋਰੀ 'ਚ ਪਈਆਂ ਜੜਾਂ ਨੂੰ ਵੇਖਕੇ, ਢਿੱਡ ਦੀ ਪੀੜ੍ਹ ਹੋਰ ਡੂੰਘੀ ਹੋ ਗਈ। ਖੱਟੀ ਲੱਸੀ ਦਾ ਪਾਣੀ ਨਿਤਾਰ ਕੇ, ਸਾਰੀ ਖਟਿਆਈ ਪੀ ਲਈ। ਹੰਦਾਲੀ ਆਉਂਣੋਂ ਫੇਰ ਨਾ ਟਲੀ।

ਅੰਗਰੇਜ਼ ਦੇ ਬਿੰਦੇ-ਬਿੰਦੇ ਗੇੜਾ ਮਾਰਨ ਕਰਕੇ ਉਹਨੂੰ ਕੰਮ ਤੇ ਜਾਣਾ ਪਿਆ। ਕਿੱਲੀ ਤੇ ਟੰਗਿਆ, ਝੋਲਾ ਲਾਹ ਕੇ ਮੋਢੇ ਦੇ ਗਾਤਰੇ ਪਾ ਲਿਆ, ਜੀਹਦੇ ਵਿੱਚ ਕੁੱਜਾ ਸੀ। ਟਾਹਲੀ ਦੀ ਇੱਕ ਜੜ ਨੂੰ ਪਾਣੀ ਵਿੱਚ ਉਬਾਲ ਕੇ ਪੀਤਾ। ਪੀੜ ਕਾਫ਼ੀ ਹੱਦ ਤੀਕ ਟਲ ਗਈ। ਸੌਂ ਗਈ।

ਸਾਰੇ ਰਾਹ ਉਹ ਕੁੱਜੇ ਨਾਲ਼ ਗੱਲਾਂ ਕਰਦਾ ਗਿਆ...। ਪੱਗ ਸਿਰ ਤੋਂ ਲਾਹਕੇ ਕੁੱਜੇ ਦੇ ਸਿਰ ਬੰਨ ਦਿੱਤੀ ਤੇ ਬੋਲਿਆ, 'ਕੁੱਜਿਆ, ਆਂਦੇ ਆ ਬੀ ਰੱਬ ਬੰਦੇ ਦੇ ਅੰਦਰ ਈ ਲੁਕਿਆ ਬੈਠਾ, ਜੇ ਕਿਤੇ ਹੁਰ ਬੈਠਾ ਹੋਏ ਤਾਂ ਸਤਿਆ ਬੰਦਾ ਗਿੱਚੀ ਤੋਂ ਜਾ ਫੜਲੇ ਬਾਲਾ ਈ ਮਸਤਿਆ, ਜੀਹਦੇ ਘਰੇ ਰਹੀਏ ਹੋਦਾ ਮਾੜਾ ਨੀ ਤਕਾਈ ਦਾ' ਅੰਬਰ ਵੱਲ ਝਾਕਿਆ ਤੇ ਫੇਰ ਮਲ੍ਹੇ ਹੇਠ ਲੱਗੀ ਮਟੀ ਤੇ ਬੁੜੀਆਂ ਨੂੰ ਲੱਸੀ ਪਾਉਂਦਾ ਵੇਖਕੇ ਚੇਹ ਮੰਨੀ, 'ਏਹ ਤੇ ਰੱਬ ਦੀ ਭਲਮਾਣਸੀ ਨਾ ਨਾ ਹੋਈ, ਬੰਦੇ ਦੇ ਲਹੂ ਤੇ ਪਲਦਾ, ਹੱਡਾਂ 'ਚ

ਰਹਿਕੇ ਵੀ ਕੰਮ ਨੀ ਔਂਦਾ, ਏਹ ਲਹੂ ਪੀ ਕੇ ਨ੍ਹੀ ਵਫਾ ਕਰਦਾ, ਲੂਣ ਖਾ ਕੇ ਬੰਦਾ ਸਵਾਹ ਕੰਮ ਆਵੂ....'

ਕੁੱਜੇ ਤੇ ਡੰਡਾ ਮਾਰਕੇ ਉਹਦੀ ਪੈਂਦੀ ਟੁਣਕਾਰ ਸੁਣੀ।

'ਤੇ ਹੋਰ, ਸਗੋਂ ਲੂਤੀਆਂ ਲੌਂਦਾ ਮੈਨੂੰ ਓਨੇ ਐ ਕਰਤਾ ਤੂੰ ਅਏਂ ਕਰਦੇ, ਜੇ ਓਨੂੰ ਕੁਛ ਨਾ ਕਰਿਆ ਫੇ ਕਿਹੇ ਨੂੰ ਮੂੰਅ ਵਖੌਣ ਜੋਗਾ ਨੀ ਰੈਣਾ' ਉਹਨੇ ਆਪਣੇ ਮਨ ਦੀ ਸੁਣੀ ਅਵਾਜ਼ ਵਾਲੀ ਗੱਲ ਕੀਤੀ।

ਬੁਲ੍ਹੇ ਸ਼ਾਹ ਦਾ ਉਹਨੇ ਕਲਾਮ ਸੁਣਿਆ ਸੀ, ਰੱਬ ਦਿਲਾਂ ਵਿੱਚ ਰਹਿੰਦਾ' ਉਖਲੀ ਵਿੱਚ ਗੱਡੀ ਦਾ ਪਹੀਆ ਜ਼ੋਰ ਨਾਲ਼ ਵੱਜਣ ਕਰਕੇ ਕੁੱਜਾ ਦੋ ਉਂਗਲਾਂ ਬੁੜਕ ਕੇ ਫੱਟਿਆਂ ਤੇ ਵੱਜਿਆ। ਉਹਨੂੰ ਲੱਗਿਆ ਕੁੱਜਾ ਕੁਛ ਬੋਲਣਾ ਚਾਹ ਰਿਹਾ ਤੇ ਉਹਦੀ ਗੱਲ ਸਮਝ ਕੇ ਆਪ ਹੀ ਮੋੜ ਦਿੱਤਾ।

'ਹਾ ਹੋ' ਸਿਰ ਠਾਂਹ ਨੂੰ ਮਾਰ ਕੇ ਹੁੰਗਾਰਾ ਭਰਿਆ, 'ਜੇ ਬੰਦਾ ਆਵਦੇ ਦਮਾਕ ਤੋਂ ਕੰਮ ਨਾ ਲਵੇ ਏਹ ਤਾਂ ਬਾਈ ਸਾਰਿਆਂ ਨੂੰ ਆਪਸ 'ਚ ਲੜਾਕੇ ਮਰਵਾਦੇ, ਬਾਪੂ ਆਂਦਾਂ ਹੁੰਦਾ ਨਾ, ਜਾਨ ਤੇ ਇੱਜਤ ਬਚੌਣ ਲੀ ਕਈ ਆਰੀ ਚੱਡਿਆਂ 'ਚ ਵੀ ਪੂਛ ਲੈਣੀ ਪੈਂਦੀਐ, ਪਰ ਐਵਜੀ ਪੂਛ ਨੂੰ ਵੱਡ ਕੇ ਨ੍ਹੀ ਸਿੱਟਿਆ ਜਾਂਦਾ, ਕੀ ਕਰੌਣਾ, ਜੇੜ੍ਹੀ ਆਉਖੇ ਵੇਲੇ ਕਿਸੇ ਦੇ ਡਾਂਗ ਆਨੂੰ ਨੀ ਮੌਰਾਂ 'ਚ ਵੱਜਦੀ'

ਵਹਿੜਕੇ ਦੀ ਬੰਨ੍ਹ ਉੱਤੇ ਰੱਸਾ ਖਿੱਚ ਕੇ, ਵੱਡੇ ਰਾਹ ਤੋਂ ਗੱਡੀ ਟੱਕ ਵੱਲ ਮੋੜ ਲਈ। ਗਲ ਵਿੱਚ ਪਾਈ ਪਿੱਤਲ ਦੀ ਟੱਲੀ ਦੀ ਟਣਕਾਰ ਵਿੱਚ ਵੀ ਕੋਈ ਲਲਕਾਰ ਲੁੱਕੀ ਪਈ ਸੀ।

'ਸਾਰੀ ਕਵੱਸਤੀ ਪਾਈ ਐਸੇਂ ਨੇ ਆ, ਰਿਜਕ ਵੰਡਣ ਵੇਲੇ ਤੇਰ ਮੇਰ ਕਰ ਗਿਆ, ਜਿੰਨੇ ਵੀ ਜੱਬ੍ਹ ਐ ਐਂਦੇ ਈ ਪਾਏ ਵਏ ਆ, ਉੱਤੇ ਖੜਕੇ ਢਾਕਾਂ 'ਤੇ ਹੱਥ ਧਰਕੇ ਕੱਲਾ ਤਮਾਸ਼ਾ ਈ ਵੇਂਹਦਾ ਕਰਦਾ ਕੁਛ ਨੀ, ਮੈਨੂੰ ਤੇ ਲਗਦੈ ਆਪਾਂ ਨੂੰ ਰੱਬ ਦਾ ਫੈਦਾ ਕੋਈ ਨ੍ਹੀ, ਜੇੜ੍ਹੀ ਸ਼ੈਅ ਦਾ ਫ਼ੈਦਾ ਨੀ ਓਹ ਹੋਈ ਵੀ ਨਾ ਹੋਇਆਂ ਅਰਗੀਐ, ਜਿੰਨੇ ਵੀ ਮਹਾਂਪੁਰਖ ਹੋਏਆ ਸਵ ਨੇ ਓਹੀ ਕੰਮ ਕਰੇ ਜੋ ਦਾਤੇ ਨੇ ਕਰਨੇ ਸੀ ਕਲਿਆਣ ਲੀ, ਐਵਜੇ ਬੰਦਿਆਂ ਨੇ ਰੱਬ ਤੇ ਵੀ ਅਸਾਨ ਕਰਤੇ ਬਾਈ'

ਫੇਰ ਉਹ ਪੱਠੇ ਵੱਡਣ ਲੱਗ ਪਿਆ।

ਪੱਠਿਆਂ ਨਾਲ਼ ਗੱਡੀ ਭਰਕੇ ਉਹਨੇ ਵਹਿੜਕੇ ਨੂੰ ਬੰਬ ਨਾਲ਼ੋਂ ਖੋਲਿਆ। ਉਹ ਤੜਾਫ਼ੇ ਮਾਰਨ ਲੱਗਿਆ। ਗੱਡੀ ਦੇ ਜੂਲ੍ਹੇ ਵਿੱਚ ਕੰਨਾਂ ਦੇਣ ਤੋਂ ਇਨਕਾਰੀ ਹੋ ਗਿਆ। ਰੱਸਾ ਬੋਡਾ ਹੋਣ ਕਰਕੇ ਟੁੱਟ ਗਿਆ ਤੇ ਵਹਿੜਕਾ ਭੱਜ ਕੇ ਪਿੰਡ ਨੂੰ ਆ ਗਿਆ। ਜਦੋਂ ਸੂਏ ਦੀ ਪੱਟੜੀ ਤੇ ਬੋਹੜ੍ਹ ਕੋਲ ਬੈਠੇ ਬੰਦਿਆਂ ਨੇ ਘੇਰ ਕੇ ਫੜ੍ਹਨ ਦੀ ਕੋਸ਼ਿਸ਼ ਕੀਤੀ ਤਾਂ ਉਹ ਖੜਾ-ਖੜੋਤਾ ਈ ਚਾਰ ਗਜ ਚੌੜ੍ਹੀ ਕੱਸੀ ਨੂੰ ਛਾਲ ਮਾਰ ਕੇ ਲੰਘ ਗਿਆ।

ਬਲੌਰਾ ਉਹਦੀ ਛਾਲ਼ ਵੇਖਕੇ ਅਸ਼ ਅਸ਼ ਕਰ ਉਠਿਆ।

ਗਲੀ ਵਿੱਚ ਜਾ ਕੇ ਉਹਨੂੰ ਘੇਰ ਕੇ ਫੜ੍ਹ ਲਿਆ। ਰੱਸੇ ਨੂੰ ਗੰਡ-ਜੁੱਟ ਕਰਕੇ ਨੱਥ ਫੜ੍ਹਕੇ ਫੇਰ ਖੇਤ ਵੱਲ ਤੁਰ ਪਿਆ। ਚਿੱਤ ਵਿੱਚ ਆਈ, 'ਹੁਣ ਤੇ ਵਹਿੜਕਿਆਂ ਦੇ



ਚਿੱਤ ਵਿੱਚ ਵੀ ਕੰਮ ਕਰਨ ਦਾ ਕੋਈ ਚਾਅ ਨਹੀਂ ਰਿਹਾ, ਸਭ ਹੱਡ ਹਰਾਮੀ ਹੋ ਗਏ ਨੇ, ਵਾ ਈ ਐਸੀ ਵਗ ਪੀ'

ਗੱਡੀ ਲੈ ਕੇ ਜਦੋਂ ਉਹ ਘਰ ਦੇ ਵਿਹੜੇ ਵਿੱਚ ਵੜਿਆ ਤਾਂ ਮੰਜੇ ਦੇ ਪਾਵਿਆਂ ਦੀਆਂ ਚੂਲਾਂ ਵਿੱਚ ਪੱਚਰ ਲਾਉਂਦਾ ਹੋਇਆ, ਅੰਗਰੇਜ਼ ਛਰਾਟੇ ਵਾਂਗ ਵਰ ਪਿਆ, 'ਚਵਲ ਮੂਹਰੇ ਖਾਣ ਨੂੰ ਭਲਾਂ ਦੀ ਛਾਬਾ ਰੱਖਦਾਂਗੇ, ਕੋਈ ਨੰਨਾ ਨੀ ਲੱਸੀ ਦਾ ਡੱਟਿਆ ਮੱਘਾ ਪੀਜੂ ਓਕ ਲਾ ਕੇ'

ਵਹਿੜਕੇ ਨੂੰ ਹਿੱਕਦਾ ਹੋਇਆ, ਪਰੇ ਗੀਹਰੇ ਕੋਲ ਬਣੀ ਖੁਰਲੀ ਵੱਲ ਲੈ ਗਿਆ। ਪਰ ਤੇਹ ਨਾਲ਼ ਉਹ ਭੂਸ਼ਰ ਕੇ ਪਾਣੀ ਦੀ ਖੇਲ ਵੱਸ ਅਹੁਲ ਪਿਆ। ਸੋਟੀ ਜ਼ੋਰ ਨਾਲ਼ ਨਾਸਾਂ ਤੇ ਮਾਰ ਕੇ ਭੱਜਕੇ ਪਾਣੀ ਪੀਣ ਤੋਂ ਵਰਜਿਆ। ਡਰ ਸੀ, ਤੱਤੇ ਘਾਹ ਪਾਣੀ ਪੀਣ ਨਾਲ਼ ਬਿਮਾਰ ਨਾ ਹੋ ਜਾਵੇ।

ਮੂਰਤੀ ਆਪਣੇ ਮੁੰਡੇ ਤੋਸ਼ੀ ਨੂੰ ਮੰਜੇ ਤੇ ਬੈਠਾ ਕੇ ਹੱਥੀਂ ਬੁਰਕੀ ਤੋੜ੍ਹ-ਤੋੜ੍ਹਕੇ ਰੋਟੀ ਖਵਾਈ ਜਾਂਦੀ ਸੀ। ਫੇਰ ਥੱਲਿਓ ਲੱਸੀ ਦਾ ਗਲਾਸ ਚੱਕ ਕੇ ਦੋ ਘੁੱਟਾਂ ਲੱਸੀ ਪਿਆ ਦਿੱਤੀ। ਬਲੌਰੇ ਨੇ ਉਹਦੇ ਵੱਲ ਵੇਖਕੇ ਚਿੱਤ ਵਿੱਚ ਵਲੇਲ ਬੱਧੀ, 'ਬੰਦੇ ਨੂੰ ਰੱਬ ਨੇ ਹੱਥ ਪੈਰ ਦਿੱਤੇ ਆ, ਕਮਾਵੇ ਤੇ ਖਾਵੇ, ਪਰ ਐਨਾਂ ਨੇ ਤਾਂ ਜਾਣੀ ਐਸ ਲੋਟ ਮੰਗਣਾ ਈ ਸ਼ੁਰੂ ਕਰਤਾ' ਫੇਰ ਤਰਸ ਨਾਲ਼ ਰੱਬ ਵਲ ਵੇਖਿਆ, 'ਬੰਦਾ ਈ ਜੀਦੋਂ ਹੱਡ-ਹਰਾਮੀ ਹੋ ਜੇ ਫੇ ਰੱਬ ਵੀ ਕੀਹਨੂੰ ਕੀਹਨੂੰ ਰਜਾਵੇ'

'ਰੁੱਗ ਨੀਰਾ ਵੀ ਨ੍ਹੀ ਵੇਲੇ ਸਿਰ ਲਿਆਂਦਾ, ਦਾਣਾ ਈ ਰਲ਼ਾਤਾ ਫੇਰ ਤੇਰੀਆਂ ਮਾਂਵਾਂ ਦੇ ਪੱਠੇ ਕਿੱਥੇ ਸੋਰਦੀ-ਗੇ' ਉਹ ਆਪਣਾ ਹਰਖ ਰੈਲਾ ਕਰੀ ਗਿਆ, ਜੋ ਦੋ ਤਿੰਨ ਦਿਨਾਂ ਤੋਂ ਬਲੌਰੇ ਦੇ ਬਿਮਾਰ ਹੋਣ ਕਰਕੇ, ਕੰਮ ਕਰਨ ਕਰਕੇ ਚੜ੍ਹਿਆ ਸੀ। ਕੰਮ ਬਹੁਤ ਚਿਰ ਬਾਦ ਕਰਨ ਕਰਕੇ ਚੁੱਕ ਪੈ ਗਈ।

ਅੰਗਰੇਜ਼ ਦੀਆਂ ਗਾਲ੍ਹਾਂ ਤੋਂ ਧਿਆਨ ਪਰੇ ਕਰਨ ਲਈ, ਮੂੰਹ ਵਿੱਚ ਕੋਈ ਤੁੱਕ ਗਾਈ ਗਿਆ। ਕੋਈ ਪੁਰਾਣੀ ਗੱਲ ਚੇਤੇ ਕਰਕੇ ਹੱਸਣ ਲੱਗ ਪਿਆ। ਮੁੱਛਾਂ ਵੱਲ ਝਾਕੀ ਗਿਆ, ਅਖੇ ਗੇਜੀ ਦੀਆਂ ਮੁੱਛਾਂ ਨਾਲ਼ ਤਾਂ ਭਾਂਵੇਂ ਕੋਈ ਸੁਰਮਾ ਪਾਲੇ'

ਜਦੋਂ ਉਹਨੇ ਮਾਂ ਦੀ ਗਾਲ ਕੱਢੀ ਤਾਂ ਬਲੌਰੇ ਨੇ ਤੈਸ਼ ਵਿੱਚ ਆ ਕੇ ਵਹਿੜਕੇ ਦਾ ਰੱਸਾ ਦੋਵਾਂ ਹੱਥਾਂ ਵਿੱਚ ਫੜ੍ਹਕੇ ਖਿੱਚਿਆ ਤੇ ਵਿਚਾਲੇ ਤੋਂ ਕਰਕੇ ਤੋੜ੍ਹ ਦਿੱਤਾ। ਟੁੱਟਿਆ ਰੱਸਾ ਭੁੰਜੇ ਪੈਰਾਂ 'ਚ ਚਲਾਂਵਾਂ ਮਾਰਿਆ ਤੇ ਗੱਡੀ ਦੇ ਵਿੱਡ ਨਾਲ਼ ਬੱਧਿਆ, ਕੁੱਜੇ ਵਾਲਾ ਝੋਲਾ ਖੋਲ ਕੇ, ਗਾਤਰੇ ਪਾ ਲਿਆ। ਧਰਤੀ ਨੂੰ ਠੁੱਡੇ ਮਾਰ ਕੇ ਤੁਰਦਾ ਹੋਇਆ ਉਹ ਘਰ ਨੂੰ ਆ ਗਿਆ।

ਰੌਲਾ ਸੁਣਕੇ ਮੰਜੇ ਤੋਂ ਉੱਠਕੇ ਕੋਲ ਆਈ ਮੂਰਤੀ ਨੂੰ ਵੇਖਕੇ, ਬੂਹੇ ਵੱਲ ਝਾਕਦਾ ਹੋਇਆ ਬੋਲਿਆ, 'ਐਨੂੰ ਪਤਾ ਨੀ ਕਾਦ੍ਹੀ ਹੈਂਕੜੀ ਚੜ੍ਹੀ ਆ, ਧਸਾੜ ਚੋਂ ਟਿੱਚ ਨੀ ਕੱਢਣ ਦਿੱਤੀ, ਔਹ ਗਿਆ ਲੁੱਟਰ-ਜਾ' ਦਾੜ੍ਹੀ ਦੇ ਵਾਲਾਂ ਨੂੰ ਚੂੰਡੀ ਵਿੱਚ ਭਰਕੇ ਤਾਅ ਦੇਣ ਲੱਗਿਆ।

ਵਹਿੜਕਾ ਕਿਤੇ ਘਰੋਂ ਬਾਹਰ ਨਾ ਭੱਜ ਜਾਵੇ, ਮੂਰਤੀ ਨੇ ਗਲੀ ਵਾਲਾ ਬੂਹਾ ਭੇੜ

ਦਿੱਤਾ, 'ਚਾਰ ਦਿਨ ਪਾਸ਼ੋ ਨੇ ਵਿਆ 'ਚ ਸੋਖਾ ਮਿਲ ਗਿਆ ਹੋਣਾ ਡੱਫ਼ਣ ਨੂੰ' ਦਾਣੇ ਵਾਲੇ ਤੋੜ੍ਹੇ ਵਿੱਚ ਮੂੰਹ ਮਾਰਦੇ ਵਹਿੜਕੇ ਨੂੰ ਭੁੰਜੇ ਪਿਆ ਡਲਾ ਚਕ ਕੇ ਮਾਰਿਆ।

'ਤਾਈਂ ਤੇ ਏਹ ਟੀਂਡਰ ਗਿਆ ਨਾਂ' ਉਂਗਲ ਨੂੰ ਥੁੱਕ ਲਾ ਕੇ ਫੇਰ ਦਾੜ੍ਹੀ ਦੇ ਵਾਲਾਂ ਨੂੰ ਤਾਅ ਦੇਣ ਲੱਗ ਪਿਆ।

'ਸੱਪ ਦੀ ਲਖੀਤਰ ਜਵੇਂ ਮਰਜ਼ੀ ਕੁੱਟੀ ਜਾ, ਅਗਲਾ ਗੁੱਤੀ 'ਚ ਲਾਂਗੜ੍ਹ ਕੱਢ ਕੇ ਮੂਤ ਗਿਆ ਹੂੰ' ਦੁੱਧ ਨੂੰ ਜਾਗ ਲਾਉਂਣ ਲਈ ਉਹ ਸਿਆਮੋ ਦੇ ਘਰ ਦਹੀਂ ਫੁੱਟ ਲੈਣ ਲਈ ਚਲੀ ਗਈ, 'ਨੀਰਾ ਕੁਤਰ ਕੇ ਰਲਾਂਦੀ, ਨਾਲ਼ੇ ਮੁੱਛਾਂ ਤਾਂਹ ਐਥੇ ਨੀ'....

ਅੰਗਰੇਜ਼ ਨੇ ਦਾੜ੍ਹੀ ਦੀ ਭਰੀ ਚੂੰਡੀ ਛੱਡ ਦਿੱਤੀ ਤੇ ਫੇਰ ਮੁੱਛਾਂ ਨੂੰ ਤਾਅ ਦਿੰਦਾ ਹੋਇਆ, ਮੱਝਾਂ ਦੀਆਂ ਖੁਰਲੀਆਂ ਵਿੱਚ ਮੂੰਹ ਮਾਰਦਾ ਹੋਇਆ, ਵਹਿੜਕਾ ਫੜਕੇ ਬੰਨਣ ਦੇ ਲਈ ਤੁਰ ਗਿਆ।

* * *

ਕੁੱਜੇ ਨੂੰ ਝੋਲੇ ਵਿੱਚੋਂ ਕੱਢਕੇ ਟਾਹਲੀ ਦੀਆਂ ਜੜਾਂ ਨਾਲ਼ ਭਰੀ ਬੋਰੀ ਉੱਤੇ ਧਰ ਦਿੱਤਾ। ਮੁਕੇ ਵਿੱਚ ਗੰਢ ਮਾਰ ਕੇ, ਢਿੱਡ ਨੂੰ ਘੁੱਟ ਕੇ ਬੰਨ੍ਹ ਲਿਆ ਤੇ ਕੁੱਜੇ ਦੀਆਂ ਅੱਖਾਂ ਵਿੱਚ ਅੱਖ ਪਾ ਕੇ ਝਾਕਣ ਲੱਗ ਪਿਆ।

ਹਰਖ ਵਿੱਚ ਆਉਂਣ ਤੇ ਉਹ ਪਲਕਾਂ ਘੱਟ ਹੀ ਝਪਕਦਾ ਹੁੰਦਾ ਸੀ। ਸਿਰ ਨੂੰ ਹੰਦਾਲੀ ਆਈ ਤੇ ਗਸ਼ ਖਾ ਕੇ ਝਕ ਦਿਨੇ ਮੰਜੇ ਤੇ ਡਿਗ ਪਿਆ। ਉਵੇਂ ਈ ਪਿਆ ਰਿਹਾ। ਉਠਕੇ ਬਹਿਣ ਦੀ ਜਵਾਂ ਦੀ ਕੋਸ਼ਿਸ਼ ਨਹੀਂ ਕੀਤੀ। ਅੱਖਾਂ ਚੋਂ ਪਾਣੀ ਵਹਿਕੇ, ਸੇਲ੍ਹੀਆਂ ਵਿੱਚੋਂ ਦੀ ਲੰਘਦਾ ਹੋਇਆ, ਘੂਰੀ ਵੱਟ ਕਰਕੇ ਮੱਥੇ ਵਿੱਚ ਪਈਆਂ ਤਿਊੜੀਆਂ ਵਿੱਚ ਰਚ ਗਿਆ।

ਨਸੀਬੋ ਟੋਕਰੀ ਵਿੱਚੋਂ ਪਿੱਤਲ ਦਾ ਧਾਮਾ ਚੱਕ ਕੇ ਸਵਾਤ ਦੇ ਤਖ਼ਤਿਆਂ ਕੋਲ ਉਹਦੇ ਸਿਰਹਾਣੇ ਆ ਖੜੀ। ਅੱਖਾਂ ਵਿੱਚ ਆਈ ਲਾਲੀ ਵੇਖਕੇ ਘਾਬਰ ਗਈ। ਸੋਟੀ ਦੇ ਸਹਾਰੇ ਨਾਲ ਥੋੜ੍ਹੀ ਜੀ ਨਿਉਂਕੇ ਉਹਦੇ ਮੱਥੇ ਨੂੰ ਪੁੱਠੇ ਹੱਥ ਨਾਲ਼ ਛੋਹ ਕੇ ਨਿਰਖ ਕੀਤੀ, ਕਿਤੇ ਤਾਪ ਤਾਂ ਨਹੀਂ ਚੜ ਗਿਆ। ਥੋੜ੍ਹੀ ਜਿਹੀ ਕਨਸ ਸੀ, ਖਣੀ ਗੁੱਸੇ ਕਰਕੇ ਉਹਦਾ ਪਿੰਡਾ ਤਪ ਰਿਹਾ ਸੀ।

'ਤੂੰ ਢੂਹੀ ਸਿੱਧੀ ਕਰ ਲੈ ਓਨ੍ਹੇ, ਮੈਂ ਲੱਸੀ ਲੈ ਆਂਵਾਂ ਗੇਜ ਕਿਓਂ'

ਉਹਨੇ ਸੋਟੀ ਦੇ ਸਹਾਰੇ ਨਾਲ਼ ਆਪਣੇ ਲੱਕ ਦਾ ਵਲ ਕੱਢਿਆ ਈ ਸੀ, ਏਹ ਸੁਣਕੇ ਬਲੌਰੇ ਨੂੰ ਸਾਰੀ ਪੀੜ੍ਹ ਭੁੱਲ ਗਈ। ਹੱਥ 'ਚੋਂ ਝਮੁੱਟ ਮਾਰ ਕੇ ਧਾਮਾ ਖੋਹ ਲਿਆ ਤੇ ਪਰੇ ਵਿਹੜੇ ਵਿਚ ਚਲਾਵਾਂ ਸੁੱਟ ਦਿੱਤਾ।

ਕਿੰਨਾ ਚਿਰ ਮੱਥੇ ਤੇ ਹੱਥ ਦੀ ਪਲਾਕੀ ਧਰਕੇ ਗਹੁ ਨਾਲ਼ ਡੌਰ-ਭੌਰ ਹੋ ਕੇ ਵੇਂਹਦੀ ਰਹੀ। ਹੱਡਾਂ ਵਿੱਚ ਲੁੱਕੀ ਬੈਠੀ ਜਾਨ ਕੰਬੀ। ਕਲੇਜਾ ਕਰਕੇ, ਪੈਰਾਂ ਭਾਰ ਈ ਭੁੰਜੇ ਪਾਵੇ ਦੇ ਸਹਾਰੇ ਨਾਲ਼ ਬਹਿ ਗਈ। ਬਲੌਰੇ ਦੀ ਜਟੂਰੀ ਵਿੱਚ ਪੋਲ਼ਾ-ਪੋਲ਼ਾ ਹੱਥ ਫੇਰਨ ਲੱਗੀ।

ਮੂਧੇ ਮੂੰਹ ਪੈਣ ਕਰਕੇ ਧੌਣ ਦਾ ਸਾਰਾ ਲਹੂ ਸਿਰ ਦੇ ਵਿੱਚ ਆ ਗਿਆ ਸੀ।



'ਨਾ ਕੀ ਕੈਤਾ, ਗੇਜ ਨੇ ਕਿਆ ਕੁਛ' ਬਲੌਰੇ ਨੇ ਉਹਦਾ ਹੱਥ ਤੋੜ੍ਹਕੇ ਪਰੇ ਝਟਕ ਦਿੱਤਾ, 'ਕੇ ਕਾਈ ਹੋਰ ਈ ਧਮੱਚੜ ਪਾਈ ਫਿਰਦੈਂ'

ਚੀਸ ਨੂੰ ਝੱਲਣ ਲਈ ਉਹ ਅੱਧਾ-ਸਾਹ ਈ ਲੈਂਦਾ ਸੀ। ਸਿਰ ਨੂੰ ਬਾਹੀ ਤੇ ਰੱਖਕੇ ਮਸਾਂ ਈ ਬੋਲਿਆ, ਜਿਵੇਂ ਲੰਮੀ ਭਾਜ ਲਾਉਂਣ ਨਾਲ਼ ਸਾਹ ਚੜ੍ਹਿਆ ਹੁੰਦਾ, 'ਗਾਲ਼ਾਂ ਕੱਢਦਾ ਸੀਗਾ, ਮੈਨੂੰ ਅਵਾ-ਤਵਾ ਬੋਲੀ ਗਿਆ ਮੈਂ ਜਰੀ-ਜਰੀ ਗਿਆ ਗਿੱਜੀ ਗਿੱਜੀ ਲੂੰਬੜੀ ਤੇ ਪੱਦਾਂ ਦਾ ਸਵਾਦ, ਗਿੱਜੇ ਨੇ ਕਸੂਤੀ ਗਾਲ਼ ਤੈਨੂੰ ਕੱਢੀ, ਉੱਥੇ ਈ ਜੱਬ ਪੈ ਗਿਆ' ਥੁੱਕ—ਝੱਗ ਉਬਾਲਾ ਖਾ ਕੇ ਬੁੱਲਾਂ ਦੀਆਂ ਝੀਥਾਂ ਵਿੱਚੋਂ ਦੀ ਨਿਕਲ ਪਈ।

'ਹੂੰ....' ਆਪਣੇ ਦੋਵੇਂ ਗਿੱਟੇ ਆਦਤ-ਮੂਜਬ ਫੜ ਲਏ।

'ਆਵਦੇ ਆਪ ਨੂੰ ਵੀ ਜੇ ਤੂੰ ਗਾਲ਼ ਕੱਢੇ ਭੁੱਲੀ ਚੁੱਕੀ ਮੈਥੋਂ ਤਾਂ ਓਵੀ ਨੀ ਜਰੀ ਜਾਂਦੀ, ਮਰਨ ਹੋ ਜਾਂਦੈ ਮੇਰਾ ਤਾਂ, ਫੇ ਓਦਾ ਤੇ ਮਾਜਣਾਂ ਕੀ ?' ਜ਼ੋਰ ਨਾਲ ਬਾਹੀ ਤੇ ਮੁੱਕੀ ਮਾਰੀ ਤੇ ਬਹਿ ਗਿਆ। ਕੁੱਜੇ ਵੱਲ ਵੇਖਿਆ ਧੌਣ ਘੁੰਮਾਕੇ।

ਆਪਣੇ ਹਰਖ ਨੂੰ ਘੁੱਟਾਂ ਬਾਟੀ ਅੰਦਰ ਈ ਸੂਤ ਗਈ, ਜਿਵੇਂ ਕੁੱਛ ਹੋਇਆ ਹੀ ਨਹੀਂ, 'ਜੀਦੋਂ ਓਨੂੰ ਬੋਡਲ ਕੱਟੇ ਜੇ ਨੂੰ ਕਾਈ ਸ਼ਰਮ ਨੀ ਆਈ, ਫੇਰ ਤੈਂ ਕਾਤੋਂ ਤੈਸ਼ ਖਾ ਗਿਆ, ਓਦੀ ਮਾਂ ਅਰਗੀ ਆਂ ਮੈਂ, ਨਾਲੇ ਮੈਨੂੰ ਤੇ ਮਾਸੀ ਆਂਦਾ ਹੁੰਦਾ ਮੇਰਾ ਮੁੰਮਾ ਚੁੰਘਿਆ ਓਨੇ ਪੂਰੇ ਤਿੰਨੇ ਵਰੇ....'

ਬਲੌਰੇ ਨੇ ਸੱਜੀ ਬਾਂਹ ਦਾ ਹੂਰਾ ਜ਼ੋਰ ਨਾਲ਼ ਆਪਣੇ ਈ ਢਿੱਡ ਵਿੱਚ ਮਾਰਿਆ, ਦੰਦ ਕਰੀਚ ਗਿਆ, 'ਬੰਦੇ ਅਣਖਾਂ ਨਾਲ਼ ਹੁੰਦੇ ਆ ਬੇਬੇ, ਲਊ ਤਾਂ ਕਤੀੜਾਂ 'ਚ ਵੀ ਲਾਲ ਹੁੰਦੈ' ਵੇਖਣੇ ਨੂੰ ਉਹਦੀ ਅਵਾਜ਼ ਵਿੱਚ ਐਨਾ ਦਬਕਾ ਸੀ, ਚੌਂਤਰੇ ਤੇ ਬੈਠੀ ਦੀਸਾਂ ਦਾ ਚਿੱਤ ਵੀ ਦਹਿਲ ਗਿਆ।

ਸਵਾਤ ਵਿੱਚ ਬੈਠੀਆਂ ਚਿੜੀਆਂ ਵੀ ਉਡਕੇ ਚਲੀਆਂ ਗਈਆਂ। ਏਹ ਵੇਖ ਕੇ ਨਸੀਬੋ ਨੂੰ ਕਿਸੇ ਬਦ-ਸ਼ਗਨੀ ਹੋਣ ਦਾ ਡਰ ਰੜਕਿਆ, 'ਅਣਖਾਂ ਤਾਂ ਪੈਲ਼ੀਆਂ ਸੰਗ ਪੁਗਦੀਆਂ ਪੁੱਤ ਐਵੇਂ ਨਾ ਲਹੂ ਮਚਾ' ਕੋਲ ਪਈ ਪੀੜ੍ਹੀ ਖਿੱਚ ਕੇ ਉੱਤੇ ਬਹਿ ਗਈ 'ਬੇ-ਜ਼ਮੀਨੇ ਨੂੰ ਤਾਂ ਆਕੜ ਈ ਗਿਣਦੇ ਆ ਲੋਕ, ਤਕੜੇ ਦੀ ਆਕੜ ਨੂੰ ਅਣਖ' ਫੇਰ ਗੋਡਿਆਂ ਦੇ ਹੱਥ ਧਰਕੇ ਕੋਢੀ-ਢੂਹੀ ਤੁਰਦੀ ਹੋਈ, ਵਿਹੜੇ ਵਿੱਚ ਪਿਆ ਧਾਮਾ ਚੱਕ ਕੇ, ਚੁੰਨੀ ਦੇ ਲੜ੍ਹ ਨਾਲ਼ ਝਾੜਿਆ। ਚੁਗਾਠ ਨੂੰ ਹੱਥ ਪਾਕੇ ਖੜੋ ਗਈ, 'ਆਪਾਂ ਨੂੰ ਤਾਂ ਲੀਲੀ ਛੱਤਰੀ ਆਲਾ ਨੀ ਵੱਸਣ ਦਿੰਦਾ' ਫੇਰ ਮਿੱਠਾ ਪੋਚਾ ਫੇਰਿਆ, 'ਆਵਦਾ ਮਤਾ ਠਾਰੀ ਰੱਖਿਆ ਕਰ ਤੱਤਾ ਹੋ ਕੇ ਕੀ ਖੱਟਲਾਂ-ਗੇ, ਕਿਥੋਂ ਜੁੜੂ ਖਾਣ ਨੂੰ ਅੰਨ-ਜਲ ਤੇ ਬੌਤ ਚਿਰ ਦਾ ਮੁੱਕਿਆ ਪਿਐ, ਹੇ ਤੇ ਆਵਦਾ ਕਮਾਈ ਖਾਈ ਜਾਨੇ ਆਂ' ਸੱਜੇ ਹੱਥ ਦੀ ਚੂੰਡੀ ਬਣਾਕੇ ਬੁਲਾਂ ਨੂੰ ਛੁਹਾਈ, 'ਆਵਦੇ ਬੱਬਰ ਵੰਨੀ ਝਾਕ ਕੇ ਜਿਉਂ-ਲੋ'

ਬਲੌਰੇ ਨੇ ਜ਼ੋਰ ਨਾਲ਼ ਲੱਤ ਮਾਰੀ ਤਾਂ ਦੌਣ ਦੀ ਸੁੱਬੀ ਟੁੱਟ ਗਈ। ਬਾਹੀ ਤੋਂ ਫੜਕੇ ਮੰਜਾ ਉਹਨੇ ਦੋ ਵਾਰ ਭੁੰਜੇ ਮਾਰਿਆ, 'ਹਾ ਅ' ਗੁੱਸੇ ਨਾਲ਼ ਸਾਹ ਚੜ੍ਹਿਆ ਤੇ ਅੰਬਰ ਵੱਲ ਜੰਗਲੇ ਵਿੱਚ ਦੀ ਝਾਕਿਆ। ਉਹਦੀ ਏਸ ਲਲਕਾਰ ਵਿੱਚ ਕੋਈ ਮੌਤ ਛੁਪੀ ਹੋਈ ਸੀ। ਅੰਬਰ ਵਿੱਚ ਚਿੱਟੇ ਬੱਦਲ ਕਾਲੀ ਨਾਲ਼ ਤੁਰਦੇ ਦਿਸੇ ਤਾਂ ਸੁਰਤ ਟਿਕਾਣੇ ਆਈ।

ਇਉਂ ਲੱਗਿਆ ਜਿਵੇਂ ਰੱਬ ਵੀ ਅੱਡੀਆਂ ਨੂੰ ਥੁੱਕ ਲਾ ਗਿਆ। ਬੁਲ੍ਹਾਂ ਤੇ ਕੌੜੀ ਮੁਸਕਾਨ ਦੀ ਪੇਪੜੀ ਚੜ੍ਹ ਗਈ। ਢਿੱਡ ਨਾਲ਼ ਬੱਧੇ ਮੁੱਕੇ ਵਿੱਚ ਦੀ ਬਾਂਹ ਕੱਢ ਲਈ। ਬਾਂਹ ਦਾ ਲਹੂ ਖੜ੍ਹ ਗਿਆ।

ਬਾਂਹ ਲਹੂ ਖੜਨ ਕਰਕੇ ਕਾਲੀ ਸਿਆਹ ਪੈ ਗਈ। ਦੀਸਾਂ ਨੇ ਜੇਰਾ ਕਰਕੇ ਢਿੱਡ ਨਾਲ਼ ਬੰਨਿਆ ਮੂਕਾ ਖੋਲ੍ਹਿਆ ਤਾਂ ਸੁੰਨੀ ਬਾਂਹ ਵਿੱਚ ਕੀੜੀਆਂ ਦੌੜ ਗਈਆਂ। ਬਾਂਹ ਚ ਜਾਨ ਪੈਣ ਲੱਗੀ। ਉਹਦੀ ਝਾਕਣੀ ਵੇਖਕੇ ਦੀਸਾਂ ਨੇ ਆਪਣੇ ਨੰਗੇ ਸਿਰ ਤੇ ਚੁੰਨੀ ਦੀ ਥਾਂ ਮੂਕਾ ਲੈ ਲਿਆ।

'ਯੇ ਮੇਰੇ 'ਚ ਗੈਰਤ ਈ ਹੁੰਦੀ ਥੋਨੂੰ ਜੰਮਦੀ ਈ ਕਾਸਨੂੰ' ਮੱਥੇ ਦੀਆਂ ਲਕੀਰਾਂ ਤੇ ਦੁਹੱਥੜੀ ਮਾਰੀ। ਦੀਸਾਂ ਨੇ ਉਹਨੂੰ ਮੋਢੇ ਨਾਲ਼ ਲਾਇਆ ਤੇ ਸੋਟੀ ਚੱਕ ਕੇ ਫੜਾ ਦਿੱਤੀ।

'ਫੇਰ ਭੈਣ ਦੇਣੇ ਦੀ ਆ ਅਣਖ ਕਿਥੋਂ ਜੰਮ ਪੀ ਮੇਰੇ 'ਚ' ਆਨੇ ਟੱਡ ਕੇ ਆਪਣੇ ਅੰਗਾਂ ਵੱਲ ਝਾਕਣ ਲੱਗਿਆ। ਹੱਥਾਂ ਦੇ ਪੰਜੇ ਅਕੜਾ ਕੇ ਪੱਠੇ ਸਿੱਧੇ ਕਰਕੇ ਵੇਖੇ, 'ਏਹ ਕਿਸੇ ਮਾਰੇ ਬਿਨਾਂ ਨੀ ਠੰਢੀ ਹੁੰਦੀ' ਮੈਨੂੰ ਮਾਰੂ ਜਾਂ ਮੇਰੇ ਹੱਥੋਂ ਕਿਹੇ ਹੁਰ ਨੂੰ ਮਰਵਾਊ' ਸੰਘੀ ਫੜਕੇ ਘੁੱਟੀ। ਸਾਹ ਰੁੱਕਣ ਕਰਕੇ ਹੱਥੂ ਆ ਗਿਆ।

ਦੀਸਾਂ ਨੇ ਮੁਸਕਲ ਨਾਲ਼ ਸੰਘੀ ਤੋਂ ਹੱਥ ਪੱਟੇ।

ਬਲੌਰੇ ਦੇ ਸੰਘ ਵਿੱਚੋਂ ਖਰਵੇਂ ਬੋਲ ਨਿਕਲੇ, 'ਮੇਰੀਆਂ ਮੁਛਕਾਂ ਬੰਨ੍ਹਦੇ ਬੇਬੇ, ਨ੍ਹੀ ਤਾਂ ਮੈਥੋਂ ਕਾਈ ਕਾਰਾ ਹੋ...ਜੂ' ਬਾਵਾਂ ਨੂੰ ਮੋੜਕੇ ਢੂਹੀ ਓਹਲੇ ਕਰ ਲਿਆ, 'ਮੈਂ ਆਵਦੀ ਧੌਣ ਦਾ ਮਣਕਾ ਭੰਨਦੂੰ' ਅੱਡੀਆਂ ਨੂੰ ਭੁੰਜੇ ਮਾਰ ਕੇ ਮਿੱਟੀ ਦਾ ਖਲੇਪੜ ਪੱਟ ਦਿੱਤਾ। ਫੇਰ ਪੈਰਾਂ ਵਿੱਚ ਬੈਠੀ ਨਸੀਬੋ ਦੇ ਸਿਰ ਉਤੋਂ ਦੀ ਥੁੱਕ ਦਿੱਤਾ।

ਗੁੱਠ ਵਿੱਚ ਪਈ ਲੋਟ ਨੂੰ ਚੱਕ ਕੇ, ਆਪਣੇ ਸਿਰ ਵਿੱਚ ਸਾਰਾ ਪਾਣੀ ਮਧਿਆ ਲਿਆ। ਖਾਲੀ ਲੋਟ ਨੂੰ ਦਾਣਿਆਂ ਦੀ ਬੋਰੀ ਤੇ ਰੱਖ ਕੇ, ਮੰਜੇ ਤੇ ਪਾਵੇ ਤੋਂ ਹੇਠਾਂ ਸਿਰ ਲਮਕਾ ਕੇ ਪੈ ਗਿਆ। ਪਾਣੀ ਨਾਲ਼ ਹੋਏ ਚਿੱਕੜ ਵਿੱਚ ਆਪਣੇ ਪੈਰਾਂ ਵਾਲੀ ਸੁੱਕੀ ਥਾਂ ਵੇਖ ਕੇ, ਕੁੱਜੇ ਵੱਲ ਵੇਖਣ ਲੱਗ ਪਿਆ.....।

* * *



# ਕਮਲ਼-ਵਾ

ਨਸੀਬੋ ਦੀ ਅਚਾਨਕ ਹੋਈ ਮੌਤ ਨੇ ਸਾਰਿਆਂ ਦੇ ਚੇਤਿਆਂ ਵਿੱਚ ਮੌਤ ਦੇ ਬੌਂਗੇ ਉੱਕਰ ਦਿੱਤੇ। ਕਿੰਨੇ ਲੋਕ, ਜੋ ਗੋਡਾ ਨਿਵਾਉਂਣ ਲਈ ਸੱਥਰ ਤੇ ਬੈਠੇ ਸੀ ਆਪਣੇ ਸਕਿਆਂ ਨੂੰ ਚੇਤੇ ਕਰਕੇ ਰੋਣ ਲੱਗ ਪਏ।

ਪਿੰਡ ਦੀ ਸੋਚ ਹਲੂਣੀ ਗਈ।

ਰਾਤ ਨੂੰ ਨਸੀਬੋ ਦੀ 'ਘਰਰ' ਦੀ ਅਵਾਜ਼ ਹਵਾ ਦਾ ਰੁੱਖ ਏਧਰ ਨੂੰ ਹੋਣ ਕਰਕੇ ਸੁਆਤ ਵਿੱਚ ਪਏ ਬਲੌਰੇ ਤੀਕ ਆਈ ਗਈ। ਉਹ ਨੰਗੇ ਪੈਰੀਂ ਉਠਿਆ, ਦੀਵਾ ਬਾਲਕੇ ਮੂੰਹ ਵੇਖਿਆ, ਠੰਢੀ ਹਵਾ ਹੋਣ ਦੇ ਬਾਦ ਵੀ ਮੱਥੇ ਤੇ ਮੁੜਕੇ ਦੀ ਚਰਗਲ਼ ਵੱਜੀ ਪਈ ਸੀ।

ਚੂਲ਼ੀ ਪਾਣੀ ਦੀ ਮੱਘੇ ਵਿੱਚੋਂ ਭਰੀ ਤੇ ਉਹਦੇ ਮੂੰਹ ਵਿੱਚ ਪਾਈ। ਅੱਧਾ ਪਾਣੀ ਬੁਲਾਂ ਦੀਆਂ ਵਿਰਲਾਂ ਵਿੱਚੋਂ ਦੀ ਵਹਿ ਗਿਆ। ਝੱਗੇ ਦੇ ਲੜ੍ਹ ਨਾਲ਼ ਧੌਣ ਨੂੰ ਪੂੰਜਿਆਂ ਤੇ ਉਠਕੇ ਸੁਆਤ ਵਿੱਚ ਆ ਗਿਆ।

ਸੰਦੂਕ ਦੇ ਹੇਠ ਪਈ ਕੁਹਾੜੀ ਚੱਕ ਲਈ ਤੇ ਹੱਥ ਵਿੱਚ ਫੜਕੇ ਵਿਹੜੇ ਵਿੱਚ ਖੜੀ ਸੁੱਕੀ ਕਿੱਕਰ ਦੇ ਮੋਛੇ ਪਾਉਂਣ ਲੱਗ ਪਿਆ। ਟੱਕ ਵੱਜਣ ਦੀ ਅਵਾਜ਼ ਸੁਣਕੇ ਅਜੈਵ ਵੀ ਛੱਤੜੇ ਵਿੱਚ ਪਿਆ, ਉਠ ਖੜਿਆ, ਪਰ ਉਹ ਉਹਦੇ ਕੋਲ ਜਾਣ ਦਾ ਹੀਆ ਨਹੀਂ ਪਿਆ।

ਕਿੱਕਰ ਦਾ ਸ਼ਤੀਰ ਭੁੰਜੇ ਡਿੱਗਿਆ ਚਾਰੇ ਕੂਟਾਂ ਤੀਕ ਸੁੰਨ ਪੈ ਗਈ।

ਉਹਨੂੰ ਨਸੀਬੋ ਦੀ ਗੱਲ ਯਾਦ ਆਈ। ਜਦੋਂ ਵੀ ਬਲੌਰਾ ਵਿਹੜੇ ਵਿੱਚ ਖੇਡਦਾ ਹੁੰਦਾ ਤਾਂ ਏਸ ਕਿੱਕਰ ਦੇ ਕੰਢੇ ਭੁੰਜੇ ਖਿੰਡ ਜਾਂਦੇ। ਜੋ ਪੈਰਾਂ ਵਿੱਚ ਖੁੱਬ ਜਾਂਦੇ। ਉਹ ਹਮੇਸ਼ਾ ਈ ਰੋਸਾ ਕਰਦਾ, 'ਐਨੂੰ ਵੱਡਕੇ ਪਰੇ ਮੂੜ ਵੱਡੋ, ਕਾਈ ਹੋਰ ਨਿੰਮ-ਬਰਕੈਨ ਲੌਂਦੇ ਆਂ'

ਮੰਜੇ ਤੇ ਬਹਾਕੇ ਕਧੂਈ ਨਾਲ਼ ਉਹਦੇ ਪੈਰ ਨੂੰ ਧੋ ਕੇ ਕੰਢਾ ਭਾਲ ਕੇ ਕੱਢਦੀ ਹੋਈ ਹੱਲਾਸ਼ੇਰੀ ਜੀ ਦਿੰਦੀ, 'ਆਹ ਕੰਡੇ ਤੇ ਠੇਠੇ ਬੰਦੇ ਨੂੰ ਚੱਜ ਨਾਲ਼ ਤੁਰਨ ਦਾ ਵੱਲ ਸਖੌਂਦੇ ਆ ਕਮਲਿਆ, ਨੀ ਤੇ ਬੰਦਾ ਐਮੇਂ ਬੌਂਦਲਿਆ ਫਿਰੇ'

'ਐਨੂੰ ਕਿਦੋਂ ਵੱਡਾਂਗੇ' ਕੰਡੇ ਦੀ ਪੀੜ੍ਹ ਨੂੰ ਬੁਲ੍ਹ ਘੁੱਟ ਕੇ ਜਰਦਾ ਹੋਇਆ ਉਹ ਜਿੱਦ ਨਾਲ਼ ਪੁੱਛੀ ਜਾਂਦਾ।

'ਤੇਰੇ ਵਿਆ ਨੂੰ ਵੱਡਾਂਗੇ, ਜੀਦੋਂ ਕੜਾਹੀ ਚੜਾਈ' ਮੋਹ ਨਾਲ਼ ਉਹਦੀ ਗੱਲ ਤੇ ਚੂੰਡੀ ਭਰਕੇ ਹਿਲਾਉਂਦੀ। ਵਿਆਹ ਦਾ ਨਾਉ ਸੁਣਕੇ ਉਹ ਵੀ ਸੰਗ ਨਾਲ਼ ਲਾਲ ਹੋ ਜਾਂਦਾ।

ਪਰ ਸ਼ੇਮ ਆਉਂਣ ਕਰਕੇ ਏਹ ਕਿੱਕਰ ਦੋ ਕੁ ਵਰ੍ਹਿਆਂ ’ਚ ਸੁੱਕ ਗਈ ਸੀ।

ਕਿੱਕਰ ਨਸੀਬੋ ਦੇ ਬਾਲਣ ਲਈ ਵੱਡੀ ਗਈ।

ਤੇਹ ਨਾਲ਼ ਸੰਘ ਸੁੱਕਾ ਸੀ ਤੇ ਉਹ ਪਾਣੀ ਪੀਣ ਲਈ ਨਸੀਬੋ ਦੇ ਮੰਜੇ ਤੇ ਜਾ ਕੇ, ਆਪਣੇ ਪੱਟ ਤੇ ਸਿਰ ਰੱਖ ਕੇ ਬਹਿ ਗਿਆ। ਮੱਘੇ ਵਿੱਚੋਂ ਗੜਵੀ ਭਰਕੇ ਭੋਰਾ ਕੋ ਪਾਣੀ ਉਹਦੇ ਸੰਘ ਵਿੱਚ ਪਾਇਆ, ‘ਜਾਨ ਲੱਗੇ ਪਾਣੀ ਪੀ ਕੇ ਜਾਈਦੈ ਬੇਬੇ, ਐਮੇਂ ਤਿਆਈ ਨਾ ਤੁਰਜੀਂ’

ਪਲਕਾਂ ਐਨ ਜਵਾਂ ਨਹੀਂ ਹਿੱਲੀਆਂ।

ਪਾਣੀ ਦੀ ਗੜਵੀ ਪੀ ਕੇ ਉਹ ਕਿੱਕਰ ਦੇ ਸ਼ਤੀਰ ਦੀਆਂ ਫਾਕੜਾਂ ਕਰਨ ਲੱਗ ਪਿਆ ਪਹੁ ਫੁਟਣ ਤੀਕ ਉਹਨੇ ਪਲਪਾੜਾਂ ਕਰ ਲਈਆਂ। ਦੀਸਾਂ ਨੇ ਨਸੀਬੋ ਦੀਆਂ ਨਾਸਾਂ ਤੇ ਹੱਥ ਲਾ ਕੇ ਵੇਖਿਆ ਤੇ ਫੇਰ ਧਾਹ ਮਾਰੀ, ‘ਬੀਜੀ….!’

ਉਹਦੀ ਕੂਕਵੀਂ ਬੋਲ ਸੁਣਕੇ ਬਲੌਰਾ ਜ਼ੋਰ ਨਾਲ਼ ਪੈਰਾਂ ਹੇਠ ਪਈ ਫਾਕੜ ਨੂੰ ਪਾੜਨ ਲੱਗਿਆ। ਏਨੀ ਜ਼ੋਰ ਨਾਲ਼ ਕੁਹਾੜੀ ਮਾਰੀ ਕੇ ਦਸਤਾ ਵੀ ਅੱਧ ’ਚੋਂ ਟੁੱਟ ਗਿਆ। ਟੁੱਟੇ ਦਸਤੇ ਨੂੰ ਉਵੇਂ ਹੀ ਹੱਥ ਵਿੱਚ ਫੜੀ, ਮੰਜੇ ਕੋਲ ਆ ਗਿਆ।

ਭੁੰਜੇ ਪੱਲੀ ਵਿਛਾ ਕੇ ਲਾਸ਼ ਨੂੰ ਮੰਜੇ ਤੋਂ ਲਾਹ ਕੇ ਧਰ ਲਿਆ। ਅਜੈਵ ਨੂੰ ਭੋਰਾ ਵੀ ਹੱਥ ਨਹੀਂ ਸੀ ਲਾਉਂਣ ਦਿੱਤਾ। ਲੱਤਾਂ ਬਲੌਰੇ ਨੇ ਫੜ੍ਹੀਆਂ ਤੇ ਮੌਰਾਂ ਤੋਂ ਹੱਥ ਦੀਸਾਂ ਨੇ ਪਾ ਲਏ।

‘ਨਾ….ਨਾ’ ਉਹਨੇ ਕਾਲੀ ਨਾਲ਼ ਵਰਜਣਾ ਕੀਤੀ, ‘ਏਥੋਂ ਨਾ ਹੱਥ ਪਾ, ਬੇਬੇ ਦੇ ਮੌਰਾਂ ਵਿੱਚਲੀ ਫ਼ਿਨਸੀ ਦੁੱਖ ਜੂ, ਕੱਛਾਂ ’ਚ ਹੱਥ ਪਾ’

ਦੀਸਾਂ ਦਾ ਡਰ ਨਾਲ਼ ਰੋਮ-ਰੋਮ ਕੰਬਣੀ ਵਿੱਚ ਗੋਤਾ ਮਾਰ ਗਿਆ। ਉਹਨੇ ਕੱਛਾਂ ਵਿੱਚ ਹੱਥ ਪਾ ਕੇ ਲਾਸ਼ ਨੂੰ ਚੁੱਕਿਆ। ਚੁੰਨੀ ਨਾਲ਼ ਮੱਥੇ ਦਾ ਮੁੜਕਾ ਪੂੰਝਦੀ ਹੋਈ ਭਮੰਤਰ ਗਈ। ਕਿਤੇ ਬਲੌਰੇ ਨੂੰ ਕਸਰ ਤਾਂ ਨਹੀਂ ਹੋ ਗਈ।

ਸੱਥਰ ਤੇ ਬੈਠੇ ਰੋਂਦੇ ਹੋਏ ਲੋਕਾਂ ਦੀ ਬੁ-ਹਾਅ ਵੇਖਕੇ ਬਲੌਰਾ ਕੌਲੇ ਨਾਲ਼ ਢੋਅ ਲਗਾ ਕੇ, ਲੱਤਾਂ ਨਿਸਾਲ ਕੇ ਟੇਢਾ ਜਿਹਾ ਹੋ ਕੇ ਬੈਠਾ ਸੀ, ਖੜਾ ਹੋ ਗਿਆ। ਚਾਦਰੇ ਦੇ ਲੜ ਚੱਕ ਕੇ ਨੇਫ਼ੇ ਵਿੱਚ ਅੜੰਗ ਲਏ। ਲਾਂਗੜ ਕੱਢ ਕੇ ਹੋਕਰ ਮਾਰ ਕੇ ਬੋਲਿਆ, ‘ਜੀਨੇ ਵੀ ਰੋਣਾ ਮੇਰੀ ਬੇਨਤੀ ਐ’ ਦੋਵੇਂ ਹੱਥ ਜੋੜ ਕੇ ਮੱਥੇ ਨੂੰ ਲਾਏ, ‘ਮੇਰੀ ਬੇਬੇ ਨੂੰ ਰੋਵੇ, ਐਂਵੇਂ ਕੜਚੋਲੜ੍ਹ ਪੌਣ ਦੀ ਲੋੜ੍ਹ ਨੀ, ਚੁੱਪ ਕਰਕੇ ਘਰੇ ਅੱਪੜੋ ਆਵਦੇ, ਨੌਤੀ ਸੌ ਕੰਮ-ਧੰਦੇ ਹੋਣੇਂ ਆਂ ਥੋਨੂੰ ਵੀ…..’

ਸਾਰੇ ਬੰਦੇ ਇੱਕ ਦੂਏ ਦੇ ਮੂੰਹਾਂ ਵੱਲ ਸਹਿਮ ਕੇ ਝਾਕੇ। ਕਿਸੇ ਨੇ ਬੋਲ ਨੀ ਕੱਢਿਆ ਜੋ ਇੱਥੇ ਲੋਕ-ਲੱਜ ਨਿਭਾਉਂਣ ਲਈ ਆਏ ਸੀ। ਤੇ ਹੁਣ ਆਪਸ ਵਿੱਚ ਹੋਰ ਈ ਆਪਣੀ ਕਬੀਲਦਾਰੀ ਦੀਆਂ ਗੱਲਾਂ ਕਰਨ ਲੱਗ ਪਏ…..।

‘ਦਵਾ-ਦਵ ਚੱਲੋ ਜਰ, ਮਿੱਟੀ ਕਿਉਂਟ ਕੇ ਵੇਲ਼ੇ ਹੋਈਏ, ਫੇਰ ਕਣਕ ਵੀ ਅੰਦਰ ਕਰਨੀ ਐ’ ਅੰਬਰ ਵੱਲ ਝਾਕ ਕੇ ਬਚਨ ਨੇ ਬੱਦਲਾਂ ਦੀ ਗਹਿਰ ਚੜ੍ਹੀ ਵੇਖਕੇ ਮੀਂਹ ਪੈਣ ਦਾ ਫ਼ਿਕਰ ਕੀਤਾ। ਏਹ ਵਲੇਲ ਬਲੌਰੇ ਦੇ ਕੰਨ ਪਈ ਤਾਂ ਉਹਨੇ ਕੰਧੋਲੀ ਤੇ ਪਿਆ



ਘੋਟਣਾ ਚੱਕ ਲਿਆ, ‘ਮੀਂ ਜਦੋਂ ਆਵੂ ਕੇ ਨਾ ਆਵੂ ਵੇਖੀ ਜਾਊ, ਭੰਗ ਦੇ ਭਾਣੇ ਮੈਥੋਂ ਐਵੇਂ ਚੁਕਣੇ ਨਾ ਭੰਨਾਲੀ’

ਦੀਸਾਂ ਕੰਧ ਬਣੀ ਬੈਠੀ ਨਸੀਬੋ ਦੇ ਪੈਰਾਂ ਵਾਲੇ ਪਾਸੇ ਦੀ ਉਹਦੇ ਵੱਲ ਝਾਕੀ ਗਈ। ਅਜੈਵ ਨੇ ਮੌਤ ਦਾ ਅਫ਼ਸੋਸ ਕਰਦੇ ਨੇ ਕਿਹਾ, ‘ਬਾਲਾ ਮਾੜਾ ਹੋਇਆ ਸੌਰੇ ਦੀ ਮੈਥੋਂ ਪਹਿਲਾਂ ਈ ਤੁਰਗੀ’ ਜੀਅ ਵਿੱਚ ਬੀੜੀ ਪੀਣ ਦੀ ਲਲਕ ਪਈ ਸੀ।

‘ਟਿਕ ਜਾਂ ਟਿੱਕ’ ਬਲੌਰੇ ਨੂੰ ਸੀਨੇ ਵਿੱਚ ਰੜ੍ਹਕ ਪਈ, ‘ਬੌਤ ਚੰਗਾ ਹੋਇਐ, ਕਈ ਮਾੜਾ ਨੀ ਹੋਇਆ, ਬਾਲੀ ਆਉਖੀ ਸੀ ਖੌਰੇ ਮਰਕੇ ਈ ਸਾਉਖੀ ਹੋ ਜੇ, ਆਹ ਪਈਐ, ਪੁਛ ਕੇ ਵੇਖ-ਲਾ’ ਉਹਨੇ ਨਸੀਬੋ ਦੇ ਮੂੰਹ ਵਿੱਚ ਦਿੱਤਾ, ਸੂਤੀ ਲੀੜਾ ਖਿੱਚ ਕੇ ਲਾਹ ਦਿੱਤਾ। ਬੁਲ੍ਹ ਇਉਂ ਘੁੱਟੇ ਪਏ ਸੀ, ਜਿਵੇਂ ਉਹ ਸਭ ਤੇ ਹੱਸਦੀ ਹੋਵੇ।

ਪਿਛਲੇ ਕਈ ਦਿਨਾਂ ਤੋਂ ਉਹਨੇ ਘਿਉ ਨਾਲ਼ ਚੋਪੜੀ ਰੋਟੀ ਖਾਣੀ ਵੀ ਬੰਦ ਕਰ ਦਿੱਤੀ ਸੀ। ਖੁਸ਼ਕ ਦਾਲ ਤੇ ਫੁਲਕਾ ਹੀ ਖਾਂਦੀ। ਛੱਤੜੇ ਦੀ ਗੁੱਠ ਵਿੱਚ ਪਈਆਂ ਲੱਕੜਾਂ ਤੇ ਪੱਲੀ ਵਿਛਾ ਕੇ ਰੱਖਦੀ। ਕਿਤੇ ਮੀਂਹ-ਝੱਖੜ੍ਹ ਨਾਲ਼ ਲੱਕੜਾਂ ਨਾ ਸਲਾਬ ਜਾਣ।

ਪੱਲੀ ਪਾਉਂਦੀ ਹੋਈ ਵੇਖਣ ਵਾਲੇ ਨੂੰ ਆਖਦੀ ਹੁੰਦੀ, ‘ਲੈ ਜੀਦੋਂ ਜਲੌਰ ਸੂ ਪੂਰਾ ਹੋਇਆ ਸੀਗਾ ਨਾ ਹੋਂਦੋਂ ਭਾਈ ਸੁੱਕਾ ਬਾਲ੍ਹਣ ਨਾ ਲੱਭੇ, ਸਿਵਾ ਫੂਕਣ ਨੂੰ’ ਠੋਢੀ ਤੇ ਉਂਗਲ ਧਰਕੇ, ‘ਵਚਾਰਾ ਮਸਾਂ ਈ ਅਧ ਭੁੰਨਿਆ ਜਾ ਸੜ੍ਹਿਆ’

‘ਅੱਛਾ’ ਦੀਸਾਂ ਵੀ ਅੱਗੋਂ ਐਂਵੇਂ ਹੀ ਫ਼ੋਕੀ ਹਾਮੀ ਭਰ ਦਿੰਦੀ। ਮਿੱਚਕ ਮੀਣੀ ਹੋ ਕੇ ਬੈਠੀ ਰਹਿੰਦੀ।

‘ਜੀਹਨੂੰ ਭਾਈ ਚੰਗੂ ਸੜਨਾ ਵੀ ਨਸੀਵ ਨਾ ਹੋਵੇ, ਕੀ ਡੱਫਣਾ ਐਵਜੀ ਸਰਦਾਰੀ ਨੂੰ’ ਝੁਰੜੀਆਂ ਦੇ ਜਾਲ਼ ਨਾਲ਼ ਬੁਣੀਆਂ ਬਾਵਾਂ ਤੇ ਲੱਗੀ ਪੱਤਿਆਂ ਦੀ ਸਿਕਰੀ ਝਾੜਦੀ ਬੋਲਦੀ, ‘ਘਿਓ ਦੀ ਮਾਲਸ ਕਰਦਾ ਰਿਹਾ, ਖੀਰ ਤੀਕ’,

‘ਬੇਬੇ ਚੋਪੜੀ ਰੋਟੀ ਛਕ ਲਿਆ ਕਰ ਦੇਹ ’ਚ ਸਤਿਆ ਪਵੇ’ ਕੋਲ ਬੈਠੇ ਬਲੌਰੇ ਨੇ ਤੰਦ ਦੇੜੀ ਤੇ ਕੂੰਢੇ ਵਿੱਚ ਰੋਟੀ ਘਸਾਕੇ ਮਿੱਸੀ ਕਰ ਲਈ। ਪੋਪਲਾ ਬਣਾ ਕੇ ਦੰਦੀ ਵੱਡੀ।

ਸੋਟੀ ਨਾਲ਼ ਪੋਲੀ ਹੁੱਜ ਮਾਰਕੇ, ਖਚਰੀ ਬਣਕੇ ਬੋਲੀ, ‘ਰੈਣ ਦੇ ਵੇ ਮੱਤਾਂ ਨੂੰ, ਮੈਂ ਕੇੜ੍ਹਾ ਤਾਂਅ ਜਾ ਕੇ ਇੰਦਰ ਦੇ ਖਾੜੇ ’ਚ ਘੋਲ ਕਰਨਾ’ ਫੇਰ ਠਹਾਕਾ ਮਾਰਕੇ ਹੱਸ ਪਈ।

ਬਲੌਰਾ ਵੀ ਸੱਥਰ ਤੇ ਬੈਠਾ ਤਾੜੀ ਮਾਰ ਕੇ ਹੱਸ ਪਿਆ। ਸੁਰਤ ਟਿਕਾਣੇ ਸਿਰ ਆਈ। ਗੋਢਾ ਨਿਵਾਉਂਣ ਆਏ ਸਾਰੇ ਬੰਦੇ ਉਹਦਾ ਹਾਸਾ ਸੁਣਕੇ, ਹੈਰਾਨੀ ਨਾਲ਼ ਕਿਸੇ ਅਣਹੋਣੀ ਦੇ ਡਰ ਵਿੱਚ ਝਾਕੇ।

ਨਸੀਬੋ ਨੂੰ ਚਾਰਾਂ ਬੁੜ੍ਹੀਆਂ ਨੇ ਮਿਲਕੇ ਸੁਆਤ ਵਿੱਚ ਨੁਹਾ ਲਿਆ ਤੇ ਨਵੀਂ ਕਢਾਈ ਵਾਲਾ ਸੂਟ ਪਵਾ ਕੇ ਸੀੜ੍ਹੀ ਤੇ ਪਾ ਦਿੱਤਾ।

ਉਹ ਬੁੱਢ ਸੁਹਾਗਣ ਸੀ, ਉਹ ਦੀ ਮਾਂਗ ਵਿੱਚ ਦੀਸਾਂ ਨੇ ਸੰਧੂਰ ਦੀ ਚੂੰਡੀ ਭਰਕੇ

ਪਾਉਂਣ ਲਈ ਅੱਗੇ ਹੋਈ ਤਾਂ ਬਲੌਰੇ ਨੇ ਘੂਰੀ ਵੱਟ ਕੇ ਰੋਕ ਦਿੱਤਾ।

'ਹੁਣ ਤੇ ਐਨੂੰ ਆਵਦੀ ਮਨ-ਆਈ ਕਰ ਲੈਨ ਦੇ, ਕਾਤੋਂ ਹਲੇ ਵੀ ਜੂੜ ਪਾਈ ਜਾਨੀ ਐਂ' ਸੁਣਦੇ ਸਾਰ ਈ ਦੀਸਾਂ ਨੇ ਸੰਧੂਰ ਵਾਲੀ ਡੱਬੀ ਕੋਠੇ ਉੱਤੇ ਸਿੱਟ ਦਿੱਤੀ। ਡੱਬੀ ਬਨੇਰੇ ਨਾਲ਼ ਵੱਜ ਕੇ ਖੁਲ੍ਹ ਗਈ ਸੀ। ਸਧੂਰ ਹਵਾ ਵਿੱਚ ਖਿੰਡ ਗਿਆ।

'ਚਲੋ ਬੀ, ਦਿਨ ਦਾ ਛਪਾ ਹੋਈ ਜਾਂਦੈ'

ਸਾਰੇ ਬੰਦੇ ਕੁੜ੍ਹਤੇ ਤੇ ਚਾਦਰੇ ਹੱਥ ਨਾਲ਼ ਝਾੜਦੇ ਹੋਏ, ਸਿਵੇ ਵੱਲ ਜਾਣ ਲਈ ਖੜੇ ਹੋ ਗਏ। ਦੋ ਕੁ ਬੰਦੇ ਪਾਣੀ ਨਾਲ਼ ਪੰਜ ਛਨਾਨਾਂ ਕਰਕੇ, ਕਾਨੀ ਲੱਗਣ ਦੇ ਅੱਗੇ ਆਏ ਤਾਂ ਬਲੌਰੇ ਨੇ ਪੈਰ ਵਿੱਚੋਂ ਛਿੱਤਰ ਲਾਹ ਲਿਆ, 'ਖਵੀੜ੍ਹ ਫੇਹੂੰ ਜੇ ਕਿਸੇ ਨੇ ਹੱਥ ਲਾਇਆ ਤਾਂ, ਦੋ ਸੇਰ ਛੋਲੇ ਪੈਂਦੇ ਆ ਐਦੇ 'ਚ'

ਉਹ ਉੱਥੇ ਈ ਪੈਰ ਮਲ ਗਏ।

'ਕਿਸੇ ਬਾਤ ਨੀ ਪੁੱਛੀ, ਮੇਰੀ ਬੇਬੇ ਦੇ ਲੀ ਜਿਉਂਦੇ ਜੀਅ ਈ ਸਾਰਾ ਪਿੰਡ ਮਰਿਆ ਸੀ ਗਾ, ਅੱਜ ਬੇਬੇ ਪਿੰਡ ਲੀ ਮਰਗੀ, ਕਾਈ ਪਰਲੋ ਨੀ ਆ-ਗੀ' ਉਹਨੇ ਸਾਰੇ ਸੱਥਰ ਤੇ ਤਰਦੀ ਨਿਗ੍ਹਾ ਮਾਰੀ, ਗਹੁ ਨਾਲ਼ ਹਰਕ ਦਾ ਮੂੰਹ ਵੇਖਿਆ, ਖਾਸ ਕਰ ਅੱਖਾਂ ਵਿੱਚ।

ਅਜੈਵ ਅੱਖਾਂ ਨੂੰ ਮਲੀ ਜਾਂਦਾ ਸੀ ਤਾਂ ਬਲੌਰੇ ਨੇ ਮੱਥੇ ਤੇ ਹੱਥ ਦੀ ਪਲਾਕੀ ਧਰਕੇ ਨਿਰਖ ਕੀਤੀ, 'ਬਾਪੂ, ਆ ਕੌਣ ਡੁਸਕੀ ਜਾਂਦੈ, ਓਏ ਬੁੜਿਆ ਖ਼ਬਰਦਾਰ ਜੇ ਹੰਝੂ ਕੇਰਿਆ ਤਾਂ' ਉਹਨੇ ਛੇਤੀ ਪੱਗ ਦੇ ਲੜ ਨਾਲ਼ ਪਲਕਾਂ ਸਾਫ਼ ਕਰੀਆਂ।

ਆਪਣੇ ਹੱਥ ਵਿੱਚ ਛਿੱਤਰ ਫੜ੍ਹਕੇ, ਹਿੱਕ ਨੂੰ ਤਾਣ ਕੇ ਮੋਢਿਆਂ ਤੋਂ ਅੱਗੇ ਕੱਢੀ ਤੇ ਉਹਦੇ ਕੋਲ ਆ ਕੇ ਖੜੋ ਗਿਆ। ਜੇ ਅਜੈਵ ਨੇ ਹਾਉਕਾ ਲਿਆ ਤਾਂ ਫੇਰ ਕੁੱਟ-ਕਟਾਪਾ ਕਰੂ। ਪਰ ਉਹ ਨੀਵੀਂ ਪਾਈ ਆਪਣੇ ਆਪ ਨੂੰ ਰੋਣੋ ਰੋਕੀ ਖੜਾ ਸੀ।

ਫੇਰ ਬਾਹਵਾਂ ਦੀ ਪੁੱਠੀ ਬੁੱਕਲ ਮਾਰ ਕੇ ਉਹ ਛੱਤੜੇ ਹੇਠ ਆ ਕੇ ਮੰਜੇ ਤੇ ਪੈਰਾਂ ਭਾਰ ਬਹਿ ਗਿਆ। ਅਤਾਂ ਨੂੰ ਮੂੰਹ ਕਰਕੇ ਸੰਘੀ ਤੇ ਉੱਘੇ ਵਾਲਾਂ ਦੀਆਂ ਜੜਾਂ ਖੁਰਚੀ ਗਿਆ।

ਜੁੱਤੀ ਭੁੰਜੇ ਸਿੱਟ ਕੇ ਹੱਥ ਝਾੜਦੇ ਨੇ ਪੈਰ ਵਿੱਚ ਸੋਰ ਲਈ। ਕੋਈ ਬੰਦਾ ਉਹਨੂੰ ਨਸੀਬੋ ਦੇ ਕਾਨੀ ਲੱਗਣ ਦੇ ਕਾਬਲ ਨਹੀਂ ਲੱਭਿਆ। ਬੂਹੇ ਵਿੱਚ ਮੰਗ ਕੇ ਲਿਆਂਦੀ ਘੀਚਰ ਕੀ ਬਲਦ ਗੱਡੀ ਨੂੰ ਰੇੜ੍ਹ ਕੇ ਲਾਸ਼ ਕੋਲ ਕਰ ਲਿਆ।

'ਆਹ ਪਵਾਈ ਹੱਥ ਦੀਸਾਂ'

ਦੋਵਾਂ ਨੇ ਸੀੜ੍ਹੀ ਨੂੰ ਚੱਕ ਕੇ ਗੱਡੀ ਤੇ ਧਰ ਲਿਆ। ਬਲਦ ਜੋੜ ਕੇ ਸਿਵੇ ਨੂੰ ਤੁਰ ਪਿਆ। ਕੱਚੇ ਮਿਸੇ ਜਿਹੇ ਹੋ ਕੇ ਸਾਰੇ ਬੰਦੇ ਉਹਨਾਂ ਦੇ ਮਗਰ ਲੱਗ ਤੁਰੇ। ਕੋਈ ਵੀ ਕੁਸਕਿਆ ਨਹੀਂ ਡਰਦਾ ਮਾਰਿਆ। ਗੱਡੀ ਤੇ ਬੈਠਾ ਹੋਇਆ, ਉਹ ਨਸੀਬੋ ਦੇ ਮੋਰਾਂ ਤੇ ਸਰੋਂ ਦੇ ਤੇਲ ਦੀ ਮਾਲਸ ਕਰਦਾ ਰਿਹਾ। ਫੇਰ ਲੱਤਾਂ ਨੂੰ ਮੰਡਨ ਲੱਗ ਪਿਆ। ਅੱਧੇ ਬੰਦੇ ਰਾਹ ਵਿੱਚੋਂ ਈ ਪਿੱਛੇ ਮੁੜ ਗਏ। ਸਿਵੇ ਤੀਕ ਨਹੀਂ ਸੀ ਆਏ।

ਦੋਵਾਂ ਨੇ ਮਿਲਕੇ ਸੀੜ੍ਹੀ ਤੋਂ ਲਾਸ਼ ਨੂੰ ਚੱਕ ਕੇ ਚਿੱਖਾ ਤੇ ਰੱਖਿਆ ਤਾਂ ਚਿੱਤ ਥੋੜ੍ਹਾ ਜਿਹਾ ਆਉਖਾ ਹੋ ਗਿਆ। ਢਿੱਡ ਦੀ ਪੀੜ੍ਹ ਫੇਰ ਉੱਠੀ। ਪਰ ਉਹਨੇ ਪਰਵਾਹ ਨਹੀਂ



ਕੀਤਾ। ਮੂਕਾ ਸਿਰ ਤੋਂ ਲਾਹ ਕੇ ਗੰਢ ਮਾਰਕੇ, ਘੂਰ ਕੇ ਆਖਿਆ, 'ਏਹ ਮੇਰੀ ਬੇਬੇ ਐ ਮੇਰੀ' ਹਿੱਕ ਥਾਪੜੀ, 'ਐਨੂੰ ਚਾਹੇ ਮੈਂ ਫੂਕਾਂ ਚਾਹੇ ਵਾਹਣ 'ਚ ਘੜੀਸਾਂ, ਥੋਨੂੰ ਐਦੇ ਨਾਲ਼ ਕਾਈ ਮਤਲ ਨ੍ਹੀ, ਗੋਡਾ ਨਿਵੌਂਨ ਆਏ ਆਂ ਠੀਕ ਐ, ਖੇਖਣ ਕਰੇ ਤਾਂ ਉਲਟਾ ਗੋਡੇ ਤੜਵਾਲੋਂ-ਗੇ'

ਦੀਸਾਂ ਨੇ ਅੱਗੇ ਵਧਕੇ ਚਿਖਾ ਨੂੰ ਲਾਬੂੰ ਲਾ ਦਿੱਤਾ।

ਦੋਵੇਂ ਹੱਥ ਜੋੜ ਕੇ ਬਲੌਰੇ ਨੇ ਆਪਣੇ ਸਿਰ ਤੋਂ ਅਤਾਂ ਚੱਕੇ, 'ਬੌਤ ਅਫ਼ਸੋਸ ਹੋ ਗਿਆ ਜੀ, ਹੁਣ ਵੱਟ ਜੋ ਛੂਟ ਐਥੋਂ'

ਕਲ ਸ਼ਾਮ ਨੂੰ ਕਾਕੜੇ ਪੈਣ ਕਰਕੇ, ਪੂਰੀ ਠੰਢ ਸੀ। ਬੇ-ਮੌਸਮੀ ਠੰਢੀ ਹਵਾ ਦੇ ਝੋਕੇ ਨਾਲ਼ ਉਹ ਠਰਕੇ ਕੰਬ ਗਿਆ। ਅੱਧੀ ਰਾਤ ਨੂੰ ਤਾਪ ਵੀ ਚੜ੍ਹ ਗਿਆ ਸੀ। ਪਾਲਾ ਲੱਗਣ ਕਰਕੇ ਬਲੌਰਾ ਅੱਗੇ ਹੋ ਕੇ ਸਿਵੇ ਦੀ ਅੱਗ ਨੂੰ ਸੇਕਣ ਲੱਗ ਪਿਆ।

'ਓਏ ਥੋਡੀ ਨੂੰ ....!' ਚਿੱਤ ਵਿੱਚ ਪਤਾ ਨਹੀਂ ਕਿ ਖੁੜਕੀ, ਲਾਂਗੜ ਕੱਢਕੇ ਸਿਵੇ ਵਿੱਚੋਂ ਭੱਜ ਗਿਆ। 'ਹਿਲ ਗਿਆ' ਬਚਨੇ ਨਾਲ਼ ਖੜੇ ਅੰਗਰੇਜ਼ ਨੇ ਕੰਨ ਵਿੱਚ ਫੂਕ ਮਾਰੀ।

'ਲੱਛਣਾਂ ਤੋਂ ਏਹੀ ਲੱਗਦੈ' ਮੂੰਹ ਢਿਲਾ ਕਰਕੇ ਮੋੜ੍ਹ ਦਿੱਤਾ, 'ਆਪਾਂ ਵੀ ਏਥੋਂ ਬੱਚ ਕੇ ਟਿੱਬੇ ਈ ਚੱਲੀਏ, ਕਿਤੇ ਭੂਸਰਿਆ ਵਿਆ ਆਪਾਂ ਨੂੰ ਸਿੱਧਾ ਨਾ ਹੋ ਜੇ'

ਘਰ ਤੀਕ ਬਲੌਰਾ ਇੱਕ ਸਾਹੇ ਭੱਜਦਾ ਹੋਇਆ ਆ ਗਿਆ। ਠੇਡਾ ਖਾਣ ਨਾਲ਼ ਪੈਰ ਦੇ ਅੰਗੂਠੇ ਜਾ ਨਹੁੰ ਐਨ ਜਵਾਂ ਉੱਚੜ੍ਹ ਕੇ ਪੱਟਿਆ ਗਿਆ। ਸੰਦੂਕ ਵਾਲੇ ਅੰਦਰ ਵੜ੍ਹ ਗਿਆ। ਕੁੰਢੇ ਨਾਲ਼ ਲਮਕ ਰਿਹਾ ਜਿੰਦਰਾ ਵੇਖਕੇ ਮੱਥੇ ਤੇ ਹੱਥ ਮਾਰ ਕੇ ਬਹਿ ਗਿਆ, 'ਚਾਬੀ ਤਾਂ ਭੈਣ ਦੇਣੇ ਦੀ' ਸਾਹ ਲਣ ਲਈ ਗੋਡਿਆਂ ਦੇ ਹੱਥ ਧਰ ਲਏ, 'ਬੇਬੇ ਦੇ ਨਾਲੇ ਨਾਲ਼ ਈ ਬੱਧੀ ਰਹਿਗੀ'

ਦਮ ਮਾਰਕੇ ਬਾਹਰ ਆ ਗਿਆ। ਹੱਥ ਦੀ ਠਿੱਬੀ ਨਾਲ਼ ਕੰਧੋਲੀ ਦੀ ਬੁਰਜੀ ਤੋਂ ਉਖੜੀ ਇੱਟ ਪੱਟ ਲਈ, ਜਿੰਦਰਾ ਭੰਨਣ ਦੇ ਲਈ ਤਾਂ ਉਹਦੀ ਨਿਗ੍ਹਾ ਛੱਤੜੇ ਤੇ ਬੈਠੇ ਅਜੈਵ ਤੇ ਪਈ, ਜੋ ਬੀੜੀ ਪੀਵੀ ਜਾਂਦਾ ਸੀ।

ਧੂੰਏ ਦੀ ਲਕੀਰ ਉਤਾਂਹ ਨੂੰ ਜਾਂਦੀ ਸੀ ਤੇ ਉਹਨੇ ਰੇਤੇ ਦੀ ਮੁੱਠੀ ਭਰਕੇ ਧੂੰਏ ਦੀ ਸੇਧ ਵਿੱਚ ਕੇਰੀ। ਰੇਤਾ ਹੇਠਾਂ ਆ ਰਿਹਾ ਸੀ।

* * *

ਮੰਜੇ ਦੇ ਸੇਰੂ ਤੇ ਖੜਕੇ, ਬਲੌਰੇ ਨੇ ਲੰਮੀ ਬਾਂਹ ਕਰਕੇ ਸੰਦੂਕ ਤੇ ਪਿਆ ਜਿਸਤੀ ਕਾਪਾ ਚੱਕ ਲਿਆ। ਉਹਦੇ ਅੰਦਰ ਇੱਕ ਹੋਰ ਵਲੇਲ ਜਿਹੀ ਉੱਠੀ। ਸੀਨਾ ਕਿਸੇ ਅੰਦਰ ਪਈ ਗੁੱਝੀ ਸ਼ਕਤੀ ਨਾਲ਼ ਤਣਿਆ ਗਿਆ। ਲੋਹੇ ਲੋਹੇ ਦਾ ਫ਼ਰਕ ਹੁੰਦਾ। ਉਹ ਹੱਥ ਵਿੱਚ ਲੋਹੇ ਦੀ ਤੰਗਲੀ ਵੀ ਫੜਦਾ ਹੁੰਦਾ ਸੀ ਤੇ ਦਾਤਰੀ ਵੀ ਫੜੀ। ਪਰ ਕਦੇ ਇਉਂ ਨਹੀਂ ਸੀ ਜਾਪਿਆ, ਜਿਵੇਂ ਅੱਜ ਆਹ ਕਾਪਾ ਫੜਕੇ ਹੋਇਆ।

ਤਿੱਖੀਧਾਰ ਤੇ ਉਂਗਲ ਨੂੰ ਜੀਭ ਨਾਲ਼ ਛੁਹਾਕੇ ਫੇਰਿਆ ਤਾਂ ਚੀਰ ਫਿਰ ਗਿਆ। ਮੂੰਹ ਵਿੱਚ ਸਿੰਮਦੇ ਲਹੂ ਨੂੰ ਚੂਸਿਆ ਤੇ ਬੋਲਿਆ, 'ਥਿਆਰਾਂ ਦੀ ਜੰਗਾਲ ਲਊ ਨਾਲ਼

ਈ ਲੱਥਦੀ ਐ.....'

ਫੇਰ ਉਹ ਨੂੰ ਆਪਣੇ ਏਨ੍ਹਾਂ ਬੋਲਾਂ ਤੇ ਹੈਰਾਨੀ ਹੋਈ। ਗਲਾਂਵੇ ਵਿੱਚ ਦੀ ਛਾਤੀ ਤੇ ਪੂਰੀ ਘੋਖਵੀਂ ਨਿਗ੍ਹਾ ਮਾਰੀ। ਕੌਣ ਹੈ ਜੋ ਉਹਦੇ ਅੰਦਰ ਵੜਿਆ ਬੈਠਾ, ਜੋ ਐਵਜੇ ਦਬਕੇ ਮਾਰੀ ਜਾਂਦਾ।

ਫੇਰ ਅੰਬਰਾਂ ਵੱਲ ਜੰਗਲੇ ਵਿੱਚ ਵੀ ਝਾਕਿਆ ਤੇ ਨਾਂਹ ਵਿੱਚ ਸਿਰ ਫੇਰਿਆ, 'ਅੱਛਾ' ਕਾਪੇ ਨੂੰ ਚਾਦਰੇ ਦੇ ਬੰਨ੍ਹ ਵਿੱਚ ਟੁੰਗ ਕੇ ਓਤਦੀ ਝੱਗਾ ਕਰ ਲਿਆ। ਆਪ ਮੁਹਾਰੇ ਈ ਮੁੱਛ ਤੇ ਹੱਥ ਟਿਕ ਗਿਆ, ਵਟਾ ਚਾੜ੍ਹਿਆ। ਚੇਰ੍ਹੇ ਦਾ ਸਾਰਾ ਮਾਸ ਆਠਰ ਗਿਆ। ਬੁੱਲ੍ਹ ਘੁੱਟੇ ਗਏ।

ਜਦੋਂ ਸੱਥ ਵਿੱਚੋਂ ਲੰਘਣ ਲੱਗਿਆ ਤਾਂ ਕਿਸੇ ਨਾਲ਼ ਵੀ ਦੁਆ ਸਲਾਮ ਨਹੀਂ ਕੀਤੀ। ਉਖਲੀ ਵਿੱਚ ਪੈਰ ਵੱਜਿਆ ਤਾਂ ਕਾਪਾ ਡੱਬ ਵਿੱਚੋਂ ਨਿਕਲ ਕੇ ਭੁੰਜੇ ਵੀਹੀਂ ਵਿੱਚ ਭੁੰਜੇ ਡਿੱਗ ਪਿਆ। ਕਾਪੇ ਦੀ ਚਲਕੋਰ ਖੁੰਢ ਤੇ ਬੈਠੇ ਬੰਦਿਆਂ ਦੀ ਅੱਖ ਡਰ ਨਾਲ਼ ਚੁੰਧਿਆ ਗਈ। ਘਰ ਵਿੱਚ ਸੱਪ ਦੀ ਲੀਹ ਵੇਖ ਕੇ, ਜਿਵੇਂ ਸਾਰਾ ਟੱਬਰ ਕਿਸੇ ਕਮਰੇ ਵਿੱਚ ਜਾਣ ਤੋਂ ਡਰਦਾ ਹੈ, ਉਵੇਂ ਹੀ ਉਹ ਕੋਸੇ ਜਿਹੇ ਸਾਹ ਭਰ ਗਏ।

ਉਹਨੂੰ ਨਵੀਂ ਅੱਚਵੀ ਜੀ ਫੁਰ ਗਈ। ਉਹ ਆਪਣੇ ਤੋਂ ਹੀ ਡਰ ਗਿਆ, ਉਹ ਕਰਦਾ ਕੀ ਫਿਰਦਾ। ਦੋਵੇਂ ਹੱਥ ਜੋੜ੍ਹਕੇ ਖੁੰਢ ਤੇ ਬੈਠੇ ਮੋਹਤਵਾਰ ਬੰਦਿਆਂ ਨੂੰ ਫਤਹਿ ਬਲਾਉਂਣ ਦੀ ਕੋਸ਼ਿਸ਼ ਕਰੀ, ਪਰ ਹੱਥ ਜੁੜਦੇ ਹੋਏ ਵੱਖੋ-ਵੱਖ ਹੋ ਗਏ। ਫੇਰ ਕਾਲ਼ੀ ਨਾਲ਼ ਇੱਕ ਹੱਥ ਚੁੱਕਿਆ ਗਿਆ, ਜਿਵੇਂ ਕਿਸੇ ਨਿਆਣੇ ਨੂੰ ਚਪੇੜ ਚੱਕ ਕੇ ਡਰਾਵਾ ਮਾਰੀ ਦਾ।

ਉਹਦਾ ਥੋੜ੍ਹਾ ਜਿਹਾ ਸਾਹ ਆਉਖਾ ਹੋਇਆ ਤੇ ਭੁੰਜੇ ਪੈਰਾਂ ਵਿੱਚ ਪਿਆ ਕਾਪਾ ਚੱਕ ਕੇ ਹੱਥ ਵਿੱਚ ਫੜ੍ਹ ਲਿਆ ਤੇ ਉੱਤੇ ਸਾਫ਼ਾ ਕਰ ਲਿਆ। ਚਕਵੇਂ ਪੈਰੀਂ, ਪਿੱਛੇ ਭਉਂਕੇ ਵੇਂਹਦਾ ਹੋਇਆ, ਸੂਏਂ ਦੀ ਪੱਟੜੀ ਤੇ ਜਾ ਚੜਿਆ।

'ਲੱਗਦੈ ਕਿਸੇ ਦਾ ਘਾਣ ਹੋਊ' ਵੱਡੀ ਉਮਰ ਦੇ ਬੰਦੇ ਨੇ ਨਕਲੀ ਦੰਦਾਂ ਨੂੰ ਡਿੱਗਣ ਤੋਂ ਬਚਾਉਂਦੇ ਹੋਇਆਂ ਜਬਾੜ੍ਹੇ ਘੁੱਟ ਕੇ ਗੱਲ ਚਿਤਾਰੀ। ਬਾਰਾਂ ਬੀਟੀ ਦੇ ਡੱਕੇ ਤੇ ਰੋੜੀਆਂ ਇਕੱਠੇ ਕਰਕੇ ਕੰਧ ਵਿੱਚ ਬਣੇ ਆਲੇ 'ਚ ਰੱਖ ਦਿੱਤੇ।

ਕਿਸੇ ਦਾ ਗੱਲ ਕਰਨ ਨੂੰ ਚਿੱਤ ਨਹੀਂ ਸੀ ਕਰਿਆ। ਸਾਰੇ ਵੇਖਣ ਲੱਗ ਪਏ 'ਸਿਸਤ ਬੰਨ੍ਹ ਕੇ' ਜਿਧਰ ਬਲੌਰਾ ਗਿਆ ਸੀ। ਵੀਹੀ ਦਾ ਰੇਤਾ ਸਭ ਨੂੰ ਲਾਲ ਭਾਅ ਮਾਰਦਾ ਦਿਖਾਈ ਦੇਣ ਲੱਗਿਆ।

'ਲੱਗਦੈ ਆਪਾਂ ਐਂਤਕੀ ਕਾਲਕਾ ਦੇਵੀ ਦੀ ਦਰਗਾਹ ਤੇ ਬੱਕਰੇ ਦੀ ਬਲੀ ਦੇਣੀ ਭੁੱਲਗੇ' ਇੱਕ ਹੋਰ ਬਜ਼ੁਰਗ ਨੇ ਪਿੰਡ ਤੇ ਆਈ ਕਵੱਸਤੀ ਵੇਖੀ, 'ਤਾਂ ਹੀ ਤੇ ਸਾਰੇ ਜਣੇ ਮੌਤ ਬਣੇ ਫਿਰਦੇ ਆ'

ਵੱਡੀ ਉਮਰ ਦੇ ਬੰਦੇ ਨੇ ਆਪਣੀ ਪਿੰਜਣੀ ਤੇ ਉੱਗੇ ਫੋੜ੍ਹੇ ਦਾ ਖਰੀਂਢ ਪੱਟ ਕੇ ਲਹੂ ਦਾ ਤਿੱਪਕਾ ਧਰਤੀ ਤੇ ਡੋਲ੍ਹ ਕੇ ਧਰਤੀ ਨਮਸਕਾਰੀ। ਅਣਹੋਣੀ ਟਲ ਜਾਵੇ।

ਬਲੌਰੇ ਨੂੰ ਵਹਿੜਕੇ ਦੀ ਉਹ ਛਾਲ ਯਾਦ ਆ ਗਈ, ਜੋ ਉਹਨੇ ਬੋਹੜ ਕੋਲ ਖੜੇ



ਖੜੋਤੇ ਨੇ ਮਾਰ ਕੇ ਸੂਆ ਪਾਰ ਕਰ ਲਿਆ ਸੀ ਤੇ ਫੇਰ ਪੰਜ ਬੰਦਿਆਂ ਦੇ ਘੇਰੇ ਵਿੱਚੋਂ ਦੌੜ੍ਹ ਗਿਆ। ਲੱਕੜ ਟੱਪਣ ਦੀ ਥਾਂ ਉਹਨੇ ਵੀ ਇਉਂ ਹੀ ਕਰਿਆ ਦੋ ਕੁ ਪੁਲਾਘਾਂ ਭੱਜਕੇ ਛਾਲ ਮਾਰਕੇ ਸੂਆ ਪਾਰ ਕਰ ਲਿਆ।

ਪੱਕੀ ਇੱਟ ਦੀ ਰੋੜੀ ਨਾਲ਼ ਕਾਪੇ ਦੀ ਧਾਰ ਨੂੰ ਰੇਤਦਾ ਹੋਇਆ, ਖੇਤ ਦੀ ਸੇਧ ਘੱਤ ਲਈ। ਏਨ੍ਹਾਂ ਵੱਟਾਂ ਓਤਦੀ ਕਦੇ ਦੀਸਾਂ ਲੰਘਦੀ ਹੁੰਦੀ ਸੀ।

ਤੇ ਅੱਜ ਉਹ ਲੰਘਿਆ।

ਨਰਮੇ ਦੇ ਬੂਟੇ ਉਹਦੇ ਨਾਲ਼ ਖਹਿੰਦੇ ਤਾਂ ਉਹਨਾਂ ਦੀ ਫੁੱਲ-ਗੁੱਡੀ ਝੜ੍ਹਦੀ। ਕਿਸੇ ਬਾਲੇ ਅੱਖੜ ਤੇ ਅੜੀਅਲ ਬੂਟੇ ਤੇ ਕਾਪਾ ਮਾਰ ਕੇ ਵੱਡ ਵੀ ਦਿੰਦਾ। ਸਾਰੇ ਸਰੀਰ ਦਾ ਲਹੂ ਨਾੜਾਂ ਵਿੱਚੋਂ ਕੱਠਾ ਹੋ ਕੇ ਬਾਹਵਾਂ ਵਿੱਚ ਆ ਗਿਆ।

'ਓਸ ਵਰ੍ਹੇ ਕਣਕ ਐਨੀ ਜੰਮ ਕੇ ਹੋਈ, ਮੂੰਹੋ ਆਂਦੀ ਸੀ ਬੀ ਬੰਦਾ ਮਾਰਦੇ ਜੱਟਾ, ਬੰਦਾ, ਮੈਂ ਹੈਗੀਆਂ ਨਾ, ਕੱਢਲੈ ਰੜਕ ਜੇੜੀ ਕੱਢਣੀ ਐ' ਆਪਣੀ ਛਾਤੀ ਨੂੰ ਹੱਥ ਨਾਲ਼ ਠੋਕਰ ਕੇ ਹਾਮੀ ਭਰੀ, 'ਛਾਂ ਨੀ ਮਿਧਣ ਦਿੰਦੀ ਪਹੈਲੀ ਪੇਸ਼ੀ ਈ ਛਡਾ ਲੂੰਗੀ, ਵੇਹਨਾ ਕੀ ਐਂ' ਅੰਗਰੇਜ਼ ਨੇ ਜਵੀਂ ਦੀ ਵੱਟ ਤੇ ਖੜ੍ਹਕੇ ਮੁੱਛ ਨੂੰ ਤਾਅ ਦਿੰਦੇ ਹੋਇਆਂ, ਅੱਜ ਨਵੇਂ ਲਿਆਂਦੇ ਕਾਮੇ ਜੂਪ ਨੂੰ ਗੱਲ ਸੁਣਾਈ।

ਉਹਨਾਂ ਦੀ ਵੱਟ ਤੋਂ ਲੰਘਦਾ ਹੋਇਆ ਬਲੌਰਾ ਏਹ ਸੁਣਕੇ ਪੈਰ ਮਲ੍ਹ ਗਿਆ।

'ਕਾਤੋਂ ਐਵੇਂ ਗੱਪ ਰੇੜ੍ਹੀ ਜਾਨੈਂ' ਏਹ ਸੁਣਕੇ ਅੰਗਰੇਜ਼ ਥੋੜ੍ਹਾ ਜਿਹਾ ਕੱਬਾ ਝਾਕਿਆ ਤੇ ਫੇਰ ਉਹਦੇ ਹੱਥ ਵਿੱਚ ਫੜਿਆ ਤਰੇਲ ਨਾਲ਼ ਭਿੱਜਿਆ ਕਾਪਾ ਵੇਖ ਕੇ ਡੈਲਾ ਪੈ ਗਿਆ, 'ਜੇੜੀ ਕਣਕ ਸਵ ਜੀਆਂ-ਜੰਤਾਂ ਦੁਨੀਆਂ ਦਾ ਢਿੱਡ ਭਰਦੀ ਐ, ਉਹ ਐਂ ਨੀ ਕਹਿ ਸਕਦੀ ਬੀ ਜਾ ਕੇ ਬੰਦਾ ਮਾਰਦੇ'

ਜੂਪ ਵੀ ਉਹਨਾਂ ਦੀ ਹੋਈ ਤੜੈਂ ਵੇਖਕੇ ਪੱਠੇ ਵੱਡਦਾ ਹੋਇਆ ਟੱਕ ਵਿੱਚੋਂ ਖੜੋ ਹੋ ਗਿਆ।

'ਉਹ ਤਾਂ ਭੋਲਿਆਂ ਭੁੱਖਿਆਂ ਦੇ ਢਿੱਡ 'ਚ ਪੈਣ ਲੀ ਤੜ੍ਹਫੂ, ਬੰਦੇ ਦੇ ਢਿੱਡ 'ਚ ਬਲਦੀ ਭੁੱਖ ਦੀ ਅੱਗ ਨੂੰ ਆਵਦਾ ਵਾਰ ਕੇ ਬੁਜੌਂਦੀ ਐ, ਕਤੇ ਏਹ ਢਿੱਡ ਦੀ ਅੱਗ ਲੋਕਾਂ ਦੇ ਘਰਾਂ ਨੂੰ ਨਾ ਲੱਗਜੇ' ਫੇਰ ਜੂਪ ਵੱਲ ਸੈਨਤ ਮਾਰਕੇ ਪੁਛਿਆ, 'ਕਿਓ ਬੀ ਜੂਪ ਸਿਆਂ ਬਾਈ' ਤੇਰੀ ਮੱਤ ਕੀ ਆਂਦੀਐ

ਦਾਤਰੀ ਨੂੰ ਸੱਥਰੀ ਤੇ ਸੁੱਟ ਕੇ, ਹੱਕ ਪਾਉਂਦਾ ਬੋਲਿਆ, 'ਹੁਨ ਤਾਂ ਬਾਈ ਜੋ ਕੁਛ ਤੂੰ ਆਨਾਂ ਓਈ ਸੱਚ ਐ ਰੱਬ ਵੀ ਝੂਠਾ ਈਂ....' ਗੁੱਜੇ ਡਰ ਨਾਲ਼ ਹੱਸਣ ਦੀ ਕੋਸ਼ਿਸ਼ ਕੀਤੀ। ਉਹਦੇ ਅੰਦਰ ਮਾਣ ਹੋਇਆ। ਅੱਜ ਤਾਈਂ ਕਿੰਨੇ ਘਰਾਂ ਦੇ ਉਹਨੇ ਸੀਰ ਕੱਟੇ ਸੀ ਪਰ ਕਿਸੇ ਏਨੇ ਮੋਹ ਨਾਲ 'ਬਾਈ ਜੂਪ ਸਿਆਂ' ਨਹੀਂ ਸੀ ਆਖਿਆ। 'ਓਏ ਜੂਪੀ' ਈ ਸੱਦਦੇ ਸੀ।

ਅੰਗਰੇਜ਼ ਨੇ ਵੀ ਆਪਣੇ ਤਜ਼ਰਬੇ ਨਾਲ਼ ਭਾਂਪ ਲਿਆ, ਹੁਣ ਬਲੌਰਾ ਕਿਸੇ ਵੀ ਜੁਗਤ ਨਾਲ਼ ਮੇਰੇ ਦਾਬੇ ਹੇਠ ਕੰਨਾ ਨਹੀਂ ਦਿੰਦਾ। ਜੇ ਅੱਗੋਂ ਇਕ ਵਾਰ ਅਲਕ ਵਹਿੜਕੇ ਵਾਂਗ ਢੁੱਡ ਲੈ ਕੇ ਬੋਲ ਪਿਆ, ਫੇਰ ਨਹੀਂ ਡੁੱਕਣਾ। ਉਹ ਐਂਵੇ ਈ ਵਹਿੜਕੇ ਨੂੰ ਲਲਕਰ

ਕੇ, 'ਓਏ ਖੜੋਜਾ' ਪੱਠਿਆਂ ਦੀ ਸੱਥਰੀ ਚੱਕ ਕੇ, ਗੱਡੀ ਦੇ ਜੂਲੇ ਨਾਲ਼ ਬੱਧੇ ਵਹਿੜਕੇ ਨੂੰ ਪਾਉਂਣ ਲਈ ਤੁਰ ਗਿਆ।

ਬਲੌਰਾ ਉਂਵੇ ਈ ਤਰੇਲ ਨਾਲ਼ ਭਿੱਜੇ ਜਵੀਂ ਦੇ ਪੱਤਿਆਂ ਤੇ ਕਾਪੇ ਦੀ ਧਾਰ ਨੂੰ ਫੇਰਦਾ ਹੋਇਆ ਅੱਗੇ ਤੁਰ ਪਿਆ।

ਤੂਤ ਦੀ ਸੰਘਣੀ ਛਾਂਵੇਂ ਜਾ ਕੇ ਬਹਿ ਗਿਆ। ਘੀਚਰ ਵੀ ਸਪਰੇ ਵਾਲੀ ਡਰੰਮੀ ਮੋਢਿਆਂ ਤੋਂ ਲਾਹ ਕੇ ਉਹਦੇ ਕੋਲ ਆ ਕੇ ਖੜੋ ਗਿਆ। ਖਾਸ ਸਪਰੇ ਕਰਨ ਲਈ ਗੱਟੇ ਦਾ ਬਣਾਇਆ ਕੁੜਤਾ ਲਾਹ ਕੇ ਪਰੇ ਵੱਟ ਤੇ ਧਰ ਦਿੱਤਾ। ਪਾਣੀ ਦਾ ਗਲਾਸ ਕੋਲ ਦੀ ਵਗਦੀ ਆਡ ਵਿੱਚ ਭਰਕੇ ਫੜਾਕੇ ਪੁੱਛਿਆ, 'ਐਧਰ ਕਵੇਂ ਚਾਲੇ ਪਾਏ'

'ਜ਼ੋਰ ਤਾਂ ਮੇਰੇ ਐਨਾ, ਜੇ ਪਾਣੀ ਨੂੰ ਘੂਰਦਿਆ, ਓਨੂੰ ਵੀ ਕੇੜਾ ਮੁੜਕਾ ਨਾ ਲਿਆ ਦਿਆਂ' ਸਟੀਲ ਦੇ ਗਲਾਸ ਨੂੰ ਜ਼ੋਰ ਨਾਲ਼ ਘੁੱਟਿਆ, ਪਾਣੀ ਬਾਹਰ ਨੂੰ ਡੁੱਲ੍ਹ ਗਿਆ ਤੇ ਗਲਾਸ ਥੋੜ੍ਹਾ ਜਿਹਾ ਚਿੱਬਾ ਹੋ ਗਿਆ। ਫੇਰ ਦੋਵਾਂ ਤਲੀਆਂ 'ਚ ਗਲਾਸ ਨੂੰ ਘੁੱਟ ਕੇ ਸਿੱਧਾ ਕਰ ਲਿਆ ਤੇ ਬਚਿਆ ਪਾਣੀ ਡੀਕ ਲਾ ਕੇ ਪੀ ਲਿਆ।

ਘੀਚਰ ਨੇ ਮੰਜੇ ਦੇ ਸੇਰੂ ਕੋਲ ਦੋਵੇਂ ਗੋਡੇ ਟੇਕ ਕੇ ਆਪਣੀ ਧੌਣ ਉਹਦੇ ਮੂਹਰੇ ਧਰ ਦਿੱਤੀ, ਆਪਣੇ ਹੱਥਾਂ ਬਾਹਵਾਂ ਦੀ ਬੁੱਕਲ ਪੁੱਠੀ ਮਾਰ ਲਈ, 'ਤੇਰੇ ਜ਼ੋਰ ਨੂੰ ਮੈਂ ਤਾਂ ਮੰਨਾਂ ਜੇ ਇੱਕੇ ਟੱਕ ਨਾਲ ਮੇਰੀ ਧੌਣ ਲਾਹ ਕੇ ਉਹ ਪਰੇ ਮਾਰੇ' ਅੱਖਾਂ ਬੰਦ ਕਰ ਲਈਆਂ। ਜੇ ਸਿਰ ਵੱਡਿਆ ਜਾਵੇ ਤਾਂ ਉਹਦੇ ਪੈਰਾਂ ਵਿੱਚ ਆ ਡਿੱਗੇ।

ਕਾਪੇ ਦੀ ਧਾਰ ਉਹਦੀ ਗਿੱਚੀ ਤੇ ਹੌਲੀ-ਹੌਲੀ ਫੇਰੀ। ਲਾਲ ਰੱਤੀ ਇੱਕ ਲਕੀਰ ਜੇਹੀ ਵਹਿ ਗਈ, 'ਚਾਹ ਦੀ ਬਣਾ ਘੁੱਟ ਕੇਰਾਂ ਡੱਕਵੀਂ ਜੀ' ਕਾਪਾ ਮੋਢੇ ਤੇ ਤਾਣ ਕੇ ਰੱਖ ਲਿਆ, 'ਥਿਆਰ ਨੂੰ ਆਵਦੇ ਕੋਲੋਂ ਦੂਰ ਈ ਰਖੀਦੈ, ਜਿੰਨੇ ਜਿਵੇਂ ਥਿਆਰ ਤਿੱਖੇ ਹੋਈ ਜਾਂਦੇ ਆ, ਓਨੇ ਈ ਬੰਦੇ ਕੁੱਤੇ ਹੋਈ ਜਾਂਦੇ ਐਂ'

ਘੀਚਰ ਨੇ ਨਰਮੇ ਦੀ ਵੱਟ ਵਿੱਚ ਕੌਲੀ ਦੇ ਕੰਡੇ ਨਾਲ਼ ਖੁਰਚ ਕੇ ਟੋਆ ਪੱਟ ਲਿਆ। ਕੱਚੀ ਮਿੱਟੀ ਦੇ ਡਲੇ ਰੱਖ ਕੇ ਆਰਜੀ-ਚੁੱਲ੍ਹਾ ਬਣਾ ਲਿਆ। ਪਤੀਲੇ 'ਚ ਪਾਣੀ ਪਾ ਕੇ ਏਸ ਤਰੀਕੇ ਨਾਲ਼ ਰੱਖਿਆ, ਕਿਤੇ ਰੁੜ੍ਹ ਨਾ ਜਾਵੇ।

ਝੋਕਾ ਲਾਕੇ, ਫੂਕਾਂ ਮਾਰ ਕੇ ਚੁੱਲੇ ਵਿੱਚ ਬੁੱਜੀ ਅੱਗ ਮਚਾਉਂਦੇ ਘੀਚਰ ਨੂੰ ਪੁਛਿਆ, 'ਦੀਸਾਂ ਨਾਲ਼ ਵਿਆਹ ਕਰੌਣ 'ਚ ਜੇਰਾ ਰੱਖਦਾਂ, ਹੈਗੀਆ ਦਲੇਰੀ ਤਾਂ ਬੋਲਦੇ ਪਤੰਦਰਾ' ਕਾਪੇ ਦੀ ਚੁੰਜ ਨਾਲ਼ ਮਿੱਟੀ ਦੀ ਰੋੜੀ ਪੱਟ ਕੇ, ਜ਼ੋਰ ਦੀ ਸਿੰਨ੍ਹਕੇ ਉਹਦੇ ਕੰਨ ਤੇ ਮਾਰੀ, 'ਬੋਲਦਾ ਨੀ ਕੇ ਸੰਗ ਗਿਐਂ, ਹੂੰ.....'

ਘੀਚਰ ਨੇ ਨੀਵੀਂ ਪਾਈ ਰੱਖੀ।

ਸਾਫ਼ੇ ਦੇ ਲੜ੍ਹ ਨਾਲ਼ ਚੁੱਲੇ ਤੋਂ ਪਤੀਲਾ ਲਾਹ ਕੇ ਚਾਹ ਬਾਟੀਆਂ ਵਿੱਚ ਪੁਣ ਲਈ। ਬਾਟੀ ਉਹਦੇ ਵੱਲ ਗਾਸਕੇ, 'ਜੇ ਮਿੱਠਾ ਨਰਮ ਹੋਇਆ ਤਾਂ ਹੋਰ ਪਾਂ-ਲੀਂ ਬਾਈ, ਤੱਤੀ ਚਾਹ 'ਚ ਛੇਤੀ ਖੁਰਜੂ'

ਬਾਟੀ ਵਿੱਚੋਂ ਚਾਹ ਗਲਾਸ ਵਿੱਚ ਧਰਾ ਬੰਨ੍ਹਕੇ ਉਲੱਧਦਾ ਹੋਇਆ, 'ਕਾਦਾ ਡਰ ਮੰਨੀ ਖੜਾਂ ਆਵਦੇ ਚੇਤੇ ਦੀ ਦੱਸ, ਜੇ ਪੂਰੀ ਨਾ ਕਰੀ ਪਿਉ ਦਾ ਨਾ ਕਹੀਂ' ਮੁੱਛ ਦਾ



ਵਾਲ ਪੱਟ ਕੇ ਉਹਦੀ ਮੁੱਠੀ ਵਿੱਚ ਦੱਬ ਲਿਆ। ਫੂਕ ਮਾਰਕੇ ਚੁਸਕੀ ਭਰੀ। ਚੁਸਕੀ ਦੀ 'ਘਰਰ' ਸੁਣਕੇ ਕੋਲ ਬੈਠੇ ਕਾਲੇ ਕੁੱਤੇ ਨੇ ਕੰਨ ਅਤਾਂ ਚੱਕੇ ਤੇ ਫੇਰ ਉਵੇਂ ਮੂੰਹ ਪੰਜਿਆਂ ਤੇ ਰੱਖਕੇ ਅਰਾਮ ਨਾਲ ਬਹਿ ਗਿਆ।

'ਬਾਈ ਰੋਟੀ ਵੀ ਹੈਗੀਆਂ ਜੇ ਬੁਰਕੀ ਖਾਣੀ ਐਂ ਤਾਂ, ਛੱਕਲੈ' ਉਠਕੇ ਤੂਤ ਦੀਆਂ ਛਮਕਾਂ ਨਾਲ਼ ਬੰਨੇ ਰੋਟੀਆਂ ਵਾਲੇ ਪੋਣੇ ਦੀ ਗੱਢ ਖੋਲ੍ਹ ਕੇ, ਵਿੱਚੋਂ ਰੋਟੀ ਕੱਢ ਕੇ, ਅਦਕਰ ਦੀ ਚੱਟਣੀ ਧਰਕੇ, ਚਾਪ ਮੱਖਣੀ ਦੀ ਪਾਕੇ ਉਹਦੇ ਵੱਲ ਕਰ ਦਿੱਤੀ। ਏਸ ਪੋਣੇ ਵੱਲ ਕੁੱਤਾ ਸਵੇਰ ਦਾ ਝਾਕੀ ਜਾਂਦਾ ਸੀ।

ਖੁੱਲ੍ਹਿਆ ਪੋਣਾ ਵੇਖਕੇ ਜ਼ੋਰ ਨਾਲ਼ ਪੂਛ ਘੁੰਮਾਈ ਗਿਆ।

ਗਲਾਸ ਨੂੰ ਦੌਣ ਵਿੱਚ ਫਸਾ ਕੇ, ਦੋਵਾਂ ਹੱਥਾਂ ਨਾਲ਼ ਰੋਟੀਆਂ ਫੜੀਆਂ। ਬੁਰਕੀ ਨਾਲ਼ ਮੱਖਣੀ ਨੂੰ ਚੱਟਣੀ ਵਿੱਚ ਚੰਗੀ ਤਰ੍ਹਾਂ ਰਲਾ ਲਿਆ ਤੇ ਘੁੱਟਾਂ ਬਾਟੀ ਖਾਣ ਲੱਗਿਆ। ਇਕ ਬੁਰਕੀ ਤੋੜਕੇ ਆਪ ਖਾਂਦਾ ਤੇ ਦੂਜੀ ਬੁਰਕੀ ਤੋੜਕੇ ਕੁੱਤੇ ਅੱਗੇ ਸੁੱਟ ਦਿੰਦਾ।

'ਦੀਸਾਂ ਦੇ ਸਾਕ ਲੀ ਮੈਂ ਕਾਈ ਚੰਗੇ ਘਰ ਦਾ ਮੁੰਡਾ ਲੱਭੀ ਜਾਨਾਂ, ਫੇਰ ਲਾਂਭਾਂ ਨਾ ਦੇਈਂ ਡੂਚਣਾ, ਥੋਨੂੰ ਜਿਉਂਣ ਨ੍ਹੀਂ ਦਿੱਤਾ' ਆਪਣੀ ਮੁੱਛ ਨੂੰ ਵਟਾ ਚਾੜ੍ਹਿਆ।

ਅਸਲ ਗੱਲ ਤੇ ਘੀਚਰ ਨੂੰ ਆਉਣਾ ਈ ਪਿਆ, 'ਧੀਆਂ ਤੇ ਧਰੇਕਾਂ ਆਵਦੇ ਘਰੇ ਈ ਸੋਬਦੀਆਂ ਨੇ ਬਾਈ' ਫੇਰ ਜਿਵੇਂ ਲੰਮੀ ਚੁੱਪ ਧਾਰਕੇ ਆਵਦੀ ਗੱਲ ਦਾ ਮੋੜ੍ਹ ਦਿੱਤਾ, 'ਆਸ਼ਕ ਵੀ ਫੇਰ ਪਿੰਡ ਦੀ ਜੂਹ ਤੋਂ ਬਾਹਰ ਈ ਸੋਂਹਦੇ ਨੇ'

ਰੋਟੀ ਖਾ ਕੇ ਬਲੌਰੇ ਨੇ ਠਰ ਚੁੱਕੀ ਚਾਹ ਦੀਆਂ ਵੱਡੀਆਂ ਘੁੱਟਾਂ ਭਰਕੇ ਮੂੰਹ 'ਚ ਕੁਰਲੀ ਕੀਤੀ। ਜਾੜਾਂ ਵਿੱਚ ਅੜੀਆਂ ਬੋਟੀਆਂ ਨੂੰ ਕੱਢਕੇ, ਅੰਦਰ ਈ ਡਕਾਰ ਲਿਆ, 'ਮੈਂ ਤਾਂ ਮੁੱਕੀ ਮਾਰ ਕੇ ਧਰਤੀ 'ਚ ਚਿੱਬ ਪਾਦੂੰ'

'ਡਰ!' ਹੈਰਾਨੀ ਨਾਲ਼ ਬੋਲਿਆ, 'ਕਾਈ ਡਰ ਨੀ, ਨਾਲ਼ੇ ਤੈਥੋਂ ਡਰਕੇ ਜਾਵਾਂਗੇ ਵੀ ਕਿੱਥੇ' ਘੀਚਰ ਉਹਦੇ ਮੂਹਰੇ ਮੌਤ ਦੀਆਂ ਸਿਵਾਰਾਂ ਗਾਉਂਣ ਲੱਗ ਪਿਆ ਸੀ।

ਉਹਦੇ ਵੱਲ ਗਹੁ ਨਾਲ਼ ਵੇਖਕੇ ਚਿੱਤ ਵਿੱਚ ਘਰੇੜ ਕੱਢੀ, 'ਐਵਜੇ ਮਿਰਜੇ ਤੇ ਸਾਲੇ ਚੱਡਿਆਂ 'ਚ ਪੂਛੜ੍ਹ ਲੈ ਕੇ ਈ ਸੌ ਸਾਲ ਤੀਕ ਜਿਉਂਦੇ ਨੇ' ਫੇਰ ਥੋੜ੍ਹਾ ਜਿਹਾ ਸਿਰ ਮਾਰਕੇ ਹੱਸ ਪਿਆ, 'ਫੇਰ ਲੱਭਲਾ ਤੂੰ ਹੀ ਕਾਈ ਚੱਜਦਾ ਮੁੰਡਾ ਹੈ ਕਾਈ ਨਿਗ੍ਹਾ ਹੇਠ ਤਾਂ ਦੱਸਦੀਂ, ਜਕੀ ਨਾ, ਆਪਣੀ ਤਾਂ ਘਰ ਦੀ ਗੱਲ ਐ, ਦਿਲ ਦੀ ਵੀ' ਜੂਠੇ ਗਲਾਸ ਨੂੰ ਜ਼ੋਰ ਨਾਲ਼ ਮੰਜੇ ਦੇ ਸੰਘੇ ਵਿੱਚ ਫਸਾ ਕੇ ਕਾਪੇ ਦੀ ਧਾਰ ਤੇ ਤਲੀ ਫੇਰਦਾ ਹੋਇਆ, ਸੈਨਤ ਨਾਲ਼ ਜਾਂਦੀ ਵਾਰ, ਉਹਨੂੰ ਜੋਹਕੇ ਵੇਖਿਆ, 'ਹੂੰ....'

ਹੱਥ ਦੀ ਇੱਕ ਉਂਗਲ ਅਕਾਸ਼ ਵੱਲ ਖੜੀ ਕੀਤੀ ਤੇ ਬੋਲਿਆ, 'ਜੋ ਦਾਤੇ ਨੂੰ ਮਨਜੂਰ ਐ' ਉਹ ਆਪਣੀ ਚਾਹ ਵਾਲੀ ਜੂਠੀ ਬਾਟੀ ਰੇਤੇ ਨਾਲ਼ ਮਾਂਜਣ ਲੱਗਿਆ, 'ਹੁਣ ਓ-ਈ ਹੋਣ ਦੇ'

'ਦਾਤੇ ਨੂੰ ਤਾ ਏਹੀ ਮਨਜੂਰ ਐ, ਤੇਰੀ ਧੌਣ ਨੂੰ ਵੱਡਕੇ ਹੱਡਾ ਰੋੜੀ ਚ ਸੁੱਟ ਆਵਾਂ' ਕਾਪੇ ਨੂੰ ਮੰਜੇ ਦੇ ਪਾਵੇ ਤੇ ਮਾਰਿਆ, 'ਪਰ ਮੈਂ ਏਡਾ ਲਾਈ ਲੱਗ ਨੀ, ਕਿਸੇ ਦੇ ਪਿੱਛੇ

ਲੱਗਾਂ' ਉਹਨੇ ਆਪਣੇ ਚਿੱਤ ਵਿੱਚ ਪਈ ਸਾਰੀ ਵਿਥਿਆ ਸੁਣਾ ਦਿੱਤੀ।

'ਸਿਆਣਾ ਬਣ ਬਾਈ' ਪੋਣੇ ਵਿਚ ਵਧੀਆਂ ਪਈਆਂ ਰੋਟੀਆਂ ਨੂੰ ਨਿੱਕੇ ਨਿੱਕੇ ਟੋਟੇ ਕਰਕੇ ਆਡ ਦੀ ਅੱਸੀ ਤੇ ਧਰ ਦਿੱਤੇ। ਦੋ ਗਟਾਰਾਂ ਆ ਕੇ ਚੁੰਜਾਂ ਮਾਰਨ ਲੱਗ ਪਈਆਂ।

'ਸਿਆਣਾ ਬਣਕੇ ਬੌਤ ਕੁਛ ਗਵਾਲੇਂਗਾ ਘੀਚਰਾ' ਉਹਨੂੰ ਮਨੌਤ ਦਿੱਤੀ ਤੇ ਫੇਰ ਦੋ ਪਲਾਂਘਾਂ ਤੁਰਕੇ ਰੁਕ ਗਿਆ, 'ਆਹ ਸਿਆਣਪ ਤਾਂ ਹੁਣ ਮੈਂ ਸਾਰੀ ਉਮਰ ਆਵਦੇ ਕੋਲ ਦੀ ਲੰਘਣ ਨ੍ਹੀ ਦੇਣੀ, ਕੋਈ ਹੁਰ ਕੰਮ ਐ ਦੱਸੀਂ'

ਹਵਾ ਦੇ ਆਏ ਮਿੱਟੀ ਵਰੋਲੇ ਵਿੱਚ ਦੀ ਬਲੌਰਾ ਅੱਖਾਂ ਬੰਦ ਕੀਤੇ ਬਗੈਰ ਈ ਟੱਪਿਆ। ਸ਼ੋਰੇ ਨਾਲ਼ ਖਾਧੀ ਮਿੱਟੀ ਪੈਣ ਕਰਕੇ ਅੱਖਾਂ ਦੇ ਆਨੇ ਐਨ-ਨਵਾਂ ਲਹੂ ਰੰਗੇ ਹੋ ਗਏ ਸੀ। ਵਰੋਲਾ ਰੁੱਕਿਆ ਤਾਂ ਬਲੌਰਾ ਖੇਤਾਂ ਵਿੱਚ ਤਰੇਲੇ ਨਰਮੇ ਦੇ ਟੂਸਿਆਂ ਤੇ ਲਾਡ ਨਾਲ਼ ਹੱਥ ਫੇਰਦਾ ਹੋਇਆ, ਸੂਰਜ ਵੱਲ ਤੁਰਦਾ ਜਾ ਰਿਹਾ ਸੀ।

ਘੀਚਰ ਨੇ ਵੇਖਿਆ ਵਰੋਲੇ ਵਾਲੀ ਥਾਂ ਕਾਪਾ ਗੱਡਿਆ ਪਿਆ ਸੀ।

* * *



## ਵਾਵੇ-ਅੰਗ

ਬਲੌਰੇ ਨੇ ਸਾਰੇ ਇਲਾਕੇ 'ਚ ਪੁੱਛ ਪ੍ਰਤੀਤ ਵਾਲੇ ਬੰਦਿਆਂ ਤੋਂ ਪੜਤਾਲ ਕੀਤੀ, ਜ਼ਮੀਨ ਕਿਹੜੇ ਪਿੰਡ ਦੀ ਸਭ ਤੋਂ ਭਾਰੀ ਹੈ। ਜਿੱਥੇ ਫ਼ਸਲ ਪੂਰੀ ਜੰਮਕੇ ਹੁੰਦੀ ਹੋਵੇ। ਹਾੜ੍ਹੀ ਤੇ ਸਾਉਣੀ। ਸ਼ੋਰੇ ਖਾਧੇ ਵਾਹਣਾਂ ਵਿੱਚ ਤਾਂ ਆਪਣੇ ਪੈਰਾਂ ਵਿੱਚ ਨੱਕ ਰਗੜ੍ਹ ਕੇ ਲਕੀਰਾਂ ਕੱਢਣ ਈ ਹੁੰਦਾ।

ਰੱਬ ਤੋਂ ਖੋਹ ਕੇ ਖਾਣ ਵਾਲੀ ਗੱਲ ਹੁੰਦੀ ਐ।

ਅਗਲੇ ਦਿਨ ਸਿਰ ਤੇ ਨਸਵਾਰੀ ਪੱਗ ਬੰਨ੍ਹਕੇ ਪੂਰੀ ਨਿਰਖ਼ ਕਰਕੇ, ਓਸ ਪਿੰਡ ਦੇ ਪਟਵਾਰੀ ਕੋਲ ਤਹਿਸੀਲ ਵਿੱਚ ਚਲਾ ਗਿਆ। ਦੋਵੇਂ ਹੱਥਾਂ ਵਿੱਚ ਮੂਕਾ ਫੜਕੇ ਮਾਣ ਨਾਲ਼ ਫਤਹਿ ਬੁਲਾਈ। ਪਟਵਾਰੀ ਨੇ ਪਿੰਨ ਦੇ ਪੁੱਠੇ ਪਾਸੇ ਨਾਲ਼ ਧੌਣ ਨੂੰ ਮੌਰ ਕੋਲੋਂ ਖੁਰਕ ਕਰਦੇ ਹੋਇਆਂ, ਐਨਕ ਦੇ ਫਰੇਮ ਓਤਦੀ ਉਹਦੇ ਵੱਲ ਝਾਕ ਕੇ ਧੌਣ ਹਿਲਾਕੇ ਹਾਮੀ ਭਰੀ ਤੇ ਨਾਲ਼ ਈ ਬਹਿਣ ਲਈ ਮੇਜ਼ ਵੱਲ ਇਸ਼ਾਰਾ ਕਰ ਦਿੱਤਾ।

ਮੇਖਾਂ ਵਾਲੇ ਮੇਜ਼ ਤੇ ਬਹਿ ਗਿਆ, ਜਿਹੜਾ ਲੋਕਾਂ ਦੇ ਬਹਿਣ ਨਾਲ਼ ਘਸ-ਘਸ ਕੇ ਮਲਾਈ ਵਾਂਗ ਕੂਲਾ ਹੋਇਆ ਪਿਆ ਸੀ। ਉਹਨੇ ਸਾਹਮਣੀ ਕੰਧ 'ਤੇ ਜਿਧਰ ਪਟਵਾਰੀ ਲੱਕੜ ਦੀ ਕੁਰਸੀ ਡਾਹ ਕੇ ਬੈਠਾ ਸੀ, ਵਿਸਨੂੰ ਭਗਵਾਨ ਦੀ ਤਸਵੀਰ ਲੱਗੀ ਵੇਖਕੇ, ਚਿੱਤ ਵਿੱਚ ਚੇਹ ਮੰਨੀ।

ਉਹਨੂੰ ਪੰਡਤ ਆਸੇ ਦੀ ਉਹ ਗੱਲ ਚੇਤੇ ਆ ਗਈ, ਜੇੜ੍ਹੀ ਉਹਨੇ ਕਈ ਵਰ੍ਹੇ ਪਹਿਲਾਂ, ਠਰੀ ਰਾਤ ਵਿੱਚ ਧੂਣੀ ਸੇਕੀ ਜਾਂਦੇ ਨੇ ਸੁਣੀ ਸੀ। ਅੱਖਾਂ ਬੰਦ ਕਰਕੇ, ਸੱਜੇ ਹੱਥ ਨਾਲ਼ ਖੱਬੀ ਬਾਂਹ ਦਾ ਜੋੜ ਫੜ ਲਿਆ ਤੇ ਖੱਬੀ ਬਾਂਹ ਦੀ ਹਥੇਲੀ ਤੇ ਆਪਣੀ ਠੋਢੀ ਧਰਕੇ, ਪੂਰੀ ਨੀਝ ਨਾਲ਼ ਗੱਲ ਨੂੰ ਦੁਬਾਰਾ ਸੁਣਨ ਲੱਗ ਪਿਆ.....।

'ਜਦੋਂ ਆਂਦੇ ਬੀ ਦੇਵਤਿਆਂ ਨਾਲ਼ ਰਲਕੇ ਅਸੁਰਾਂ ਨੇ ਸਾਗਰ ਨੂੰ ਰਿੜਕਿਆਂ ਨਾ, ਤਾਂ ਓਹਦੇ ਚੋਂ ਕਈ ਅਨਮੋਲ ਰਤਨ ਨਿਕਲੇ, ਹੋਨਾਂ 'ਚ ਸਭ ਤੋਂ ਕੀਮਤੀ ਰਤਨ ਅੰਮ੍ਰਿਤ ਸੀ, ਜੋ ਅਸੁਰਾਂ ਦੇ ਹਿੱਸੇ ਆ ਗਿਆ' ਉਹਨੇ ਡੱਕੇ ਦੇ ਨਾਲ਼ ਧੂਣੀ ਦੇ ਕੋਲਿਆਂ ਨੂੰ ਫ਼ਰੋਲਿਆ, ਤੇ ਡੱਕਾ ਵਿੱਚੇ ਈ ਸੁੱਟ ਦਿੱਤਾ, 'ਏਹ ਅੰਮ੍ਰਿਤ ਜੀਹਨੇ ਪੀ ਲੈਣਾ ਸੀਗਾ ਨਾ, ਆਂਦੇ ਬੀ ਉਹ ਅਮਰ ਹੋ ਜਾਣਾ ਸੀਗਾ, ਵਿਸ਼ਣੂ ਭਗਵਾਨ ਤੋਂ ਏਹ ਜਾਣੀ ਜਰਿਆ ਨੀ ਗਿਆ ਕੇ ਓਹ ਅਸੁਰ ਪੀਣ, ਪਹਿਲਾਂ ਵੀ ਵਿਸ਼ਨੂੰ ਨੇ ਚਾਲ਼ ਖੇਡ ਕੇ ਅਸੁਰਾਂ ਨੂੰ ਨਾਗ ਦੇ ਮੂੰਹ ਵੱਲ ਲਾਇਆ, ਆਂਦੇ ਆ ਨਾਗ ਦੇ ਮੂੰਹ ਚੋਂ ਅੱਗ ਵਰਦੀ ਸੀ, ਜੀਹਦੇ ਨਾਲ਼ ਕੋਈ ਭੀ ਭਸਮ ਹੋ ਸਕਦਾ ਸੀਗਾ'

ਧੂਣੀ ਵਿੱਚ ਅੱਗ ਫਰੋਲ ਕੇ ਸਿੱਟੇ ਡੱਕੇ ਨਾਲ਼ ਧੂੰਆਂ ਹੋਣ ਲੱਗਿਆ ਤਾਂ ਬਲੌਰੇ ਨੇ ਚਾਕੇ ਪਰ੍ਹੇ ਸੁੱਟ ਦਿੱਤਾ ਸੀ ਤੇ ਫੇਰ ਚੁੱਪ ਈ ਅਗਲੀ ਬਾਤ ਸੁਣੀ ਗਿਆ, 'ਹੂੰ......'

'ਫੇਰ ਭਗਵਾਨ ਨੇ ਨਾਰੀ ਦਾ ਰੂਪ ਧਾਰਕੇ ਧੋਖੇ ਨਾਲ਼ ਅਸੁਰਾਂ ਤੋਂ ਅੰਮ੍ਰਿਤ ਖੋਹ ਕੇ ਦੇਵਤਿਆਂ ਨੂੰ ਪਿਆਤਾ, ਜਾਣੀ ਮੁੱਕਦੀ ਗੱਲ, ਭਗਵਾਨ ਨੇ ਵੀ ਆਵਦੀ ਸ੍ਰਿਸ਼ਟੀ ਵਿੱਚ ਵਿਤਕਰਾ ਕਰਕੇ, ਕਿਸੇ ਚੰਗੇ ਦਾ ਈ ਪੱਖ ਪੂਰਿਆ ਮਾੜੇ ਦਾ ਨੀ'

'ਚਾਚਾ ਭਗਵਾਨ ਵੀ ਐਂ ਉਚ-ਨੀਚ ਕਰਦੈ, ਓਅ ਵੀ ਫੇ ਏਨ੍ਹਾਂ ਨੂੰ ਸੁਰਗ ਦੇ ਥੜ੍ਹੇ ਨੀ ਚੜਨ ਦਿੰਦਾ ਹੋਣਾ ਐਸ ਸਾਵ ਨਾਲ ਤਾਂ' ਬਲੌਰੇ ਨੂੰ ਰੱਬ ਦੀ ਕਰੀ ਏਹ ਵਧੀਕੀ ਬਹੁਤ ਈ ਰੜਕੀ ਤੇ ਫੇਰ ਹੱਥ ਵਿੱਚ ਕੋਲ ਪਈ ਕਸੌਲੀ ਫੜ ਲਈ, 'ਚਾਚਾ ਫੇਰ'

'ਫੇਰ ਕੀ ਆਂਦੇ ਆ ਬੀ ਇੱਕ ਅਸੁਰ ਭੇਖ ਬਦਲ ਕੇ ਕਤਾਰ 'ਚ ਬਹਿ ਗਿਆ, ਅੰਮ੍ਰਿਤ ਪੀਣ ਲੱਗਿਆ ਤਾਂ ਚੰਦ ਨੇ ਚੁਗਲੀ ਕਰਤੀ, ਬੀ ਏਹ ਤੇ ਅਸੁਰ ਐ ਜੀ, ਏਨੂੰ ਤੁਸਾਂ ਅੰਮ੍ਰਿਤ ਪਿਆਤਾ' ਆਸੇ ਪੰਡਤ ਦੇ ਚਿਹਰੇ ਦੇ ਭਾਵ ਵੀ ਉਵੇਂ ਈ ਬਦਲੀ ਗਏ, 'ਵਿਸ਼ਨੂੰ ਨੇ ਫੇ ਆਂਦੇ ਬੀ ਨਿਹੱਥੇ ਅਸੁਰ ਤੇ ਵਾਰ ਕਰਕੇ ਓਹਦਾ ਗਲ ਧੜ ਨਾਲੋਂ ਵੱਖ ਕਰਤਾ, ਹੁਨ ਓਅ ਅੰਨੇ ਘੋੜਿਆਂ ਦੇ ਰੱਥ ਤੇ ਚੜ੍ਹਕੇ ਆਵਦਾ ਸਾਵ ਲੈਣ ਔਂਦੇ ਆ, ਰਾਹੂ ਕੇਤੂ ਬਣਕੇ,

'ਕਿੱਦਣ ਔਂਦੇ ਆ ਚਾਚਾ ਆਪਾਂ ਵਾਹਰ ਤਾਂ ਕਰਾਈਗੇ' ਉਹਨੇ ਕਸੋਲੀ ਨੂੰ ਜ਼ੋਰ ਨਾਲ਼ ਧਰਤੀ 'ਚ ਖੋਬ ਦਿੱਤਾ।

'ਜਿੱਦਣ ਚੰਦ ਗ੍ਰਹਿ ਲੱਗਦੈ, ਆਂਦੇ ਓਦਣ ਔਂਦੇ ਆ, ਇੱਕ ਬਾਬਾ ਨਾਨਕ ਸੀ ਜੀਹਨੇ ਲੰਗਰ 'ਚ ਸਬ ਨੂੰ ਬੈਠਾ ਕੇ ਪ੍ਰਸ਼ਾਦਾ ਛਕਾ ਦਿੱਤਾ ਸੀ, ਪਰ ਵਿਸ਼ਨੂੰ ਭਗਵਾਨ ਨੇ ਤਾਂ ਹੇਠੀ ਮੰਨੀ, ਜਿੰਨ੍ਹਾਂ ਦੀ ਚੀਜ਼ ਸੀ ਹੋਨਾਂ ਨੂੰ ਵੀ ਪੀਣ ਨਾ ਦਿੱਤੀ' ਉਹ ਅੰਬਰਾਂ ਦੇ ਵੱਲ ਝਾਕ ਕੇ ਰਾਤ ਦੇ ਕਾਲੇ ਹਨੇਰੇ ਵਿੱਚ ਚੰਦ ਨੂੰ ਵੇਖਦਾ ਰਿਹਾ ਤੇ ਵੇਖੀ ਈ ਗਿਆ।

'ਚਾਚਾ ਭਲਾਂ ਅਸੁਰ ਕੌਣ ਸੀ'

'ਅਸੁਰ' ਚਾਚੇ ਆਸੇ ਨੇ ਉਠਕੇ ਡੂਹੀ ਦਾ ਵਲ ਕੱਢਿਆ ਤਾਂ ਕੜਾਕੇ ਨਿਕਲੇ, ' ਅਸੁਰ ਤੇ ਭਤੀਜ ਓਈ ਐ ਜਿੰਨ੍ਹਾਂ ਨਾਲ਼ ਵਿਤਕਰਾ ਹੁੰਦੈ, ਸਰੀਕਾ ਕਰਦਾ ਰੱਬ, ਐਸ ਸਾਬ ਨਾਲ਼ ਤੇ ਆਪਾਂ ਵੀ ਅਸੁਰ ਆਂ, ਜਿੰਨ੍ਹਾ ਨੂੰ ਓਨਾਂ ਦਾ ਈ ਦਾਣਾ ਪਾਣੀ ਖਾਣ ਈ ਦਿੰਦੇ ਗੇ'

ਖੂੰਢੇ ਦੇ ਨਾਲ਼ ਟਿੱਕੀ ਤੇ ਠਰੀ ਰਾਤ ਵਿੱਚ ਉਹ ਧਮਕਾਰ ਪਾਉਂਦਾ ਹੋਇਆ, ਘਰ ਨੂੰ ਤੁਰ ਪਿਆ। ਬਲੌਰੇ ਨੇ ਕੰਸੌਲੀ ਨੂੰ ਜ਼ੋਰ ਨਾਲ਼ ਪੱਕੀ ਇੱਟ ਵਿੱਚ ਮਾਰਿਆ ਤੇ ਇੱਟ ਦੀ ਫਾਕੜ੍ਹ ਲਹਿ ਕੇ ਉਹ ਪਰੇ ਜਾ ਪਈ, 'ਹੁਣ ਨੀ ਹੋਣ ਦੇਣਾ ਪੱਖ, ਸਿੱਧੀ ਟੱਕਰ ਈ ਲਾਵਾਂਗੇ, ਜਿੱਤ ਹਾਰ ਤੇ ਜੀਣ ਮਰਨ ਬਣਿਆ ਈ ਐ......'

ਅੱਖਾਂ ਬੰਦ ਕਰੀ ਬਲੌਰੇ ਨੂੰ ਪਟਵਾਰੀ ਨੇ ਉੱਚੀ ਬੋਲ 'ਚ ਪੁੱਛਿਆ, ' ਹਾਂ ਦੱਸ ਬੀ' ਤਾਂ ਉਹਨੇ ਹੱਥ ਉੱਚਾ ਕਰਕੇ ਉਹਨੂੰ ਬੋਲਣ ਤੋਂ ਰੋਕਿਆ, 'ਮਾੜੀ ਜੀ ਗੱਲ ਪੂਰੀ ਕਰਲਾਂ' ਤੇ ਫੇਰ ਓਵੇ ਈ ਠੋਢੀ ਤਲੀ ਤੇ ਧਰਕੇ ਬਹਿ ਗਿਆ।



'ਮਰੇ ਤੇ ਹੈਂਗੇ ਈ ਐਂ, ਜੀਉਂਣ ਦੀ ਖੇਚਲ ਕਰਨ ਲੀ ਮੱਥਾ ਤਾਂ ਲੌਣਾ ਈ ਪੈਣਾ' ਤੇ ਆਪਣੀ ਗੱਲ ਪੂਰੀ ਕਰਕੇ ਉਹ ਨੇ ਪੱਟਕ ਦਿਨੇ ਅੱਖਾਂ ਖੋਲ੍ਹੀਆਂ।

ਜਦ ਦਿਨੇ ਅੱਖਾਂ ਖੁਲੀਆਂ ਤਾਂ ਪਟਵਾਰੀ ਘਾਬਰ ਈ ਗਿਆ। ਅੱਖਾਂ 'ਚ ਰੱਤੀ ਭਾਅ ਮਾਰਦੀ ਸੀ। ਗਦਾਵਰੀ ਦੇ ਕੇ ਪਟਵਾਰੀ ਨੇ ਦੋ ਕੁ ਜਿਮੀਂਦਾਰਾਂ  ਨੂੰ ਤੋਰ ਦਿੱਤਾ ਸੀ, 'ਦੱਸੋਂ ਕਵੇਂ ਔਣਾ ਹੋਇਆ' ਐਨਕਾਂ ਲਾਹ ਕੇ ਆਪਣੇ ਹੱਥ ਵਿੱਚ ਫੜ੍ਹੀ ਚਾਂਦੀ ਦੀ ਡੱਬੀ ਵਿੱਚ ਪਾ ਲਈਆਂ।

'ਮੇਰੇ ਆ ਲੀੜ੍ਹੇ-ਲੱਤੇ ਤੋਂ ਮੈਂ ਨੰਗ ਲੱਗਦੈਂ, ਕੇ ਅਸੁਰ' ਬਲੌਰੇ ਨੇ ਕੁੜਤੇ ਦੀ ਜੇਬ ਨੂੰ ਉਹਦੇ ਅੱਗੇ ਪੁੱਠਾ ਕਰਕੇ ਮਧਿਆ ਦਿਤਾ, 'ਤੂੰ ਬੋਲਦਾ ਨੀ ਹੁਣ' ਦੋਵਾਂ ਹੱਥਾਂ ਨਾਲ਼ ਮੇਜ਼ ਦੀ ਅੱਸੀ ਫੜਕੇ ਹਿਲਾਈ 'ਆਹ ਵਿਸ਼ਨੂੰ ਦੀ ਫੋਟੋ ਵੇਖਕੇ ਲਾ ਤੇ ਮੈਂ ਅੰਦਾਜ਼ਾ ਲਿਆ ਸੀ ਤੂੰ ਕੇੜੀ ਮਿੱਟੀ ਦਾ ਬਣਿਆ ਬਾਵਾ ਏ।'

ਪਟਵਾਰੀ ਨੇ ਦਬਕੇ ਵਿੱਚ ਆ ਕੇ, ਕਾਲ਼ੀ ਨਾਲ਼ ਚਾਂਦੀ ਦੀ ਡੱਬੀ ਵਿੱਚੋਂ ਐਨਕਾਂ ਕੱਢਣ ਦੀ ਕੋਸ਼ਿਸ਼ ਕੀਤੀ, ਉਹਨੂੰ ਮੁੜ ਧਿਆਨ ਨਾਲ਼ ਵੇਖਣ ਲਈ, ਪਰ ਡੱਬੀ ਬੁੜਕ ਕੇ ਭੁੰਜੇ ਪੈਰਾਂ ਵਿੱਚ ਸੀਮਿੰਟ ਦੀ ਉਖੜੀ ਫਰਸ਼ ਤੇ ਡਿੱਗ ਪਈ।

'ਨ....ਨ....ਈਂ....ਜੀ....ਅ' ਡਰ ਨਾਲ ਘਾਬਰ ਕੇ ਥਥਲਾ ਵੀ ਗਿਆ।

'ਫੇਰ ਮੇਰੇ ਆਰੀ ਜੀ ਆਂ ਮੁੱਕਗੀਆਂ, ਇੱਕ ਅੱਧੀ ਮੇਰੇ ਵਾਰੀ ਵੀ ਨਾਲ਼ ਲਾ ਲੈਂਦਾ ਸਰਕਾਰ ਨੂੰ ਘਾਟਾ ਪੈ ਚੱਲਿਆ ਸੀਗਾ' ਉਹਨੂੰ ਪਟਵਾਰੀ ਦੀ ਰੁੱਖੇ ਲਹਿਜੇ ਨਾਲ਼ ਕੀਤੀ ਗੱਲ ਬਹੁਤ ਰੜਕੀ। ਏਸ ਤੋਂ ਪਹਿਲਾਂ ਜਿਹੜੇ ਦੋ ਬੰਦੇ ਗਰਦਾਵਰੀ ਲੈ ਕੇ ਗਏ ਸੀ, ਉਹਨਾਂ ਨੂੰ 'ਜੀ ਸਰਦਾਰ ਜੀ' ਆਖ ਕੇ ਬਲਾਇਆ ਤੇ 'ਜੀ ਜੀ' ਕਰਦੇ ਦੇ ਦੰਦ ਜੁੜੇ ਰਹੇ।

'ਨਈਂ ਸਰਦਾਰ ਜੀ' ਪਟਵਾਰੀ ਨੇ ਕੰਬਦੇ ਉਂਗਲਾਂ ਦੇ ਪੋਟਿਆਂ ਨਾਲ਼ ਹੇਠ ਪਈ ਡੱਬੀ ਚੱਕ ਕੇ ਖੋਲ੍ਹੀ ਤੇ ਕਾਲੀ 'ਚ ਮੂੰਹ ਤੇ ਐਨਕਾਂ ਦੀ ਛਿੱਕਲੀ ਚਾੜ੍ਹ ਲਈ। ਜਾਨ ਨੂੰ ਭਸੂੜੀ ਪੈਂਦੀ ਜਾਪੀ। ਉਹਦਾ ਮਨੀਮ ਵੀ ਬਾਹਰ ਖ਼ੋਖ਼ੇ ਤੇ ਚਾਹ ਲੈਣ ਗਿਆ, ਅਜੇ ਨਹੀਂ ਸੀ ਪਰਤਿਆ।

'ਲੈ ਤੂੰ ਤੇ ਭਰਾਵਾ ਹਜੇ ਵੀ ਮੰਨਦਾਂ' ਫੇਰ ਵਿਸ਼ਨੂੰ ਦੀ ਤਸਵੀਰ ਵੱਲ ਗਹੁ ਨਾਲ਼ ਵੇਖਕੇ ਸੱਜੀ ਮੁੱਕੀ ਵੱਟ ਲਈ, 'ਕੇ ਆਵਦੇ ਤੋਂ ਗ਼ਰੀਬ ਤੇ ਮਾੜੇ ਬੰਦੇ ਦੀ ਇੱਜ਼ਤ ਕਰਨ ਨਾਲ਼ ਆਵਦੀ ਬੇਜਤੀ ਹੋ ਜਾਂਦੀ ਐ'

'ਹਾਂ ਜੀ ਦੱਸੋ ਸਰਕਾਰ ਜੀ, ਕਵੇਂ ਔਣਾ ਹੋਇਆ ਜੀ ਜੀ' ਉਹਨੇ ਹਰਖ ਦੀ ਸਾਰੀ ਤੰਦ ਫੜਕੇ ਗੱਲ ਨੂੰ ਦੋਵੇਂ ਹੱਥ ਜੋੜ੍ਹਕੇ ਨਵੇਂ ਸਿਰੇ ਤੋਂ ਤੋਰਨ ਦੀ ਕੋਸ਼ਿਸ਼ ਕਰੀ। ਤੇ ਕੁਰਸੀ ਤੇ ਏਸ ਤਰੀਕੇ ਨਾਲ਼ 'ਹੱਥਾਂ ਪੈਰਾਂ' ਵਿੱਚ ਆ ਕੇ ਬਹਿ ਗਿਆ, ਜੇ ਕੋਈ ਚੀਜ਼ ਚਾਕੇ ਮਾਰਨ ਲੱਗਿਆ ਤਾਂ ਆਪਣੇ ਬਚਾ ਲਈ ਕੁਸ਼ ਕਰ ਸਕੇ।

'ਹੁਣ ਬਣੀ ਗੱਲ', ਬਲੌਰੇ ਨੇ ਬੂਹਾ ਭੇੜ ਕੇ ਦਿਲ ਦੀ ਰੀਝ ਦੱਸੀ, 'ਆਪਾਂ ਝੀਡ ਆਲੇ ਕੁੜੀ ਵਿਔਣੀ ਐ, ਪੂਰੀ ਫ਼ੱਬਤ ਨਾਲ਼' ਧੌਣ ਅਕੜਾ ਕੇ ਮੁੱਠੀ ਮੀਚ ਕੇ ਮੇਜ਼ ਤੇ ਮਾਰੀ ਤਾਂ ਪਾਣੀ ਦਾ ਗਲਾਸ ਕੰਬਿਆ ਤੇ ਨਾਲ਼ ਹੀ ਪਟਵਾਰੀ ਦਾ ਅੰਗ ਅੰਗ ਵੀ।

'ਜੀ ਅੱਛਾ ਜੀ' ਠਰਮੇ ਨਾਲ਼ ਹੁੰਗਾਰਾ ਭਰਿਆ, 'ਆ ਪਾਣੀ ਪਿਆ ਜੀ ਪੀਓ' ਉਹਨੇ ਬਾਹਰ ਫਿਰਦੇ ਕਿਸੇ ਕਰਿੰਦੇ ਨੂੰ ਬੋਲ ਮਾਰਿਆ, ਉਹ ਬਹਾਨੇ ਨਾਲ਼ ਅੰਦਰ ਆ ਕੇ ਬੰਦ ਬੂਹਾ ਖੋਲ਼ ਦੇਵੇ।

ਪਾਣੀ ਦੇ ਗਲਾਸ ਵੱਲ ਵੇਖਿਆ ਤੇ ਬੋਲਿਆ, 'ਏਹ ਤੇ ਆਪ ਕੰਬੀ ਜਾਂਦਾ, ਪਾਣੀ ਦੀ ਲੋੜ ਨੀ ਹੈਗੀ, ਆਪਾਂ ਨੇ ਪੈਲੀ ਵੇਖਣੀ ਐਂ ਬੈਸ'

ਪਟਵਾਰੀ ਨੇ ਕੁਰਸੀ ਤੋਂ ਫੁਰਤੀ ਨਾਲ਼ ਉਠਕੇ ਅਲਮਾਰੀ ਵਿੱਚੋਂ ਰਿਕਾਰਡ ਵਾਲੇ ਲਾਲ ਜਿਲਦਾਂ ਵਾਲੇ, ਵੱਡੇ ਵੱਡੇ ਦੋ ਰਜ਼ਿਸਟਰ ਚੱਕ ਲਏ। ਜਿਨ੍ਹਾਂ ਤੇ ਉਹਦੇ ਹਲਕੇ ਦਾ ਸਾਰਾ ਹੀ ਰਕਬਾ ਦਰਜ਼ ਸੀ। ਜਿਲਤਾਂ ਤੇ ਜੰਮੀ ਧੂੜ ਨੂੰ ਉਹਨੇ ਡੰਡੇ ਨਾਲ਼ ਬੱਧੀ ਟਾਕੀ ਨਾਲ਼ ਸਾਫ਼ ਕਰਿਆ।

'ਦੱਸੋ ਕੀਹਦੀ ਵੇਖਣੀ ਆ ਪੈਲੀ ਜੀ' ਪਟਵਾਰੀ ਨੇ ਪੋਟਿਆਂ ਨੂੰ ਥੁੱਕ ਲਾ ਕੇ ਵਰਕੇ ਠਲ ਦਿੱਤੇ।

'ਓਅ ਥੋਨੂੰ ਪਤਾ ਝੀਡ ਆਲੇ ਸਵ ਤੋਂ ਵੱਧ ਰੱਜੇ ਬੰਦੇ ਕੌਣ ਐ' ਉਹ ਬਾਵਾਂ ਦੀਆਂ ਵੀਹਣੀਆਂ ਦੇ ਬਲ ਤੇ ਮੇਜ਼ ਤੇ ਝੁੱਕ ਕੇ ਖੜੋ ਗਿਆ। ਗਹੁ ਨਾਲ਼ ਅੱਖਾਂ ਝੱਪਕੇ ਬਗੈਰ ਈ ਵਰਕੇ ਵੇਖਣ ਲੱਗ ਪਿਆ।

'ਹਰਨੇਕ ਸਿੰਘ ਕੋਲ ਐ ਜੀ, ਐਨ ਪੂਰੇ ਚਾਲੀ ਘੁੰਮਾਂ' ਉਹਨੇ ਝਟਕੇ ਨਾਲ ਫਾਇਲ ਉਹਦੇ ਵੱਲ ਸਰਕਾਕੇ ਦਿਖਾ ਦਿੱਤਾ। ਫਾਇਲ ਨੂੰ ਬੰਦ ਕਰਕੇ ਪਿੱਛੇ ਹੋ ਕੇ ਦੰਦਾਂ ਵਿਚ ਪਿੰਨ ਘੁੱਟ ਕੇ, ਖੜ੍ਹੋ ਗਿਆ।

ਬਲੌਰਾ ਪੈਰਾਂ ਭਾਰ ਕੋਲ ਪਈ ਕੁਰਸੀ ਤੇ ਜੱਚ ਕੇ ਬਹਿ ਗਿਆ ਤੇ ਫੇਰ ਠੋਡੀ ਤੇ ਹੱਥ ਧਰਕੇ ਸੋਚਣ ਲੱਗ ਪਿਆ, 'ਏਹ ਬੰਦੇ ਤਾਂ ਹੈਗੇ ਆ ਨਾਂ, ਕੇ ਕੱਲੇ ਰੱਜੇ ਈ ਐ' ਉਹਦੀ ਰਮਜ਼ ਬੁੱਝ ਕੇ ਪਟਵਾਰੀ ਨੇ ਸਿਰਫ਼ ਸਿਰ ਹਿਲਾਕੇ ਹਾਮੀ ਭਰੀ।

'ਹਾਂ ਜੀ ਹਾਂ ਜੀ, ਨਾਲੇ ਟੱਕ ਵੀ ਦੋ ਈ ਆ, ਪੈਲੀ ਵੀ ਪੂਰੀ ਸਾਫ਼ ਆ' ਉਂਗਲ ਦਾ ਪੁੱਠਾ ਠੌਲਾ ਮਾਰਕੇ ਸਾਰਾ ਸਾਬ੍ਹ-ਕਿਤਾਬ ਕੱਢ ਕੇ ਮੂਹਰੇ ਰੱਖ ਦਿੱਤਾ। ਚਾਨਣ ਕਰ ਦਿੱਤਾ।

ਬਲੌਰੇ ਨੇ ਸੱਜੀ ਅੱਖ ਬੰਦ ਕਰਕੇ ਤਲੀ ਨਾਲ਼ ਮਲੀ ਤੇ ਫੇਰ ਪਲਕ ਝਪਕ ਕੇ ਬਸ 'ਹੂੰ.....' ਈ ਕਿਹਾ।

'ਢੇਰੀ ਮਾੜੀ-ਧੀੜੀ ਨ੍ਹੀਂ ਪੈਹੇ ਬੌਤ ਲਵੌਣ-ਗੇ ਕਿੱਲੇ ਪਿੱਛੇ ਸੱਠ ਕੁ 'ਜ਼ਾਰ ਦਾ ਰੇਟ ਤਾਂ ਪੁੱਗਦੈ ਈ ਆ' ਅੱਜ ਕੱਲ ਪਟਵਾਰੀ ਨੇ ਮੰਗਿਆਈ ਦੇ ਦੌਰ ਵਿੱਚ ਚਲ ਰਹੇ ਦਾਜ-ਦਹੇਜ ਦਾ ਪੱਕਾ 'ਚਿੱਕਾ-ਛਿੱਕਾ' ਉਹਦੇ ਮੂਹਰੇ ਧਰ ਦਿੱਤਾ। ਫ਼ਾਇਲ ਚੱਕ ਕੇ ਮੁੜ ਅਲਮਾਰੀ ਵਿੱਚ ਚਿਣਦਾ ਹੋਇਆ, ਬੋਲਿਆ, 'ਤੀਹ ਕੁ ਲੱਖ ਨੂੰ ਠੁੱਲ੍ਹੂ ਲੱਗ ਈ ਜਾਊ'

'ਪੈਲੀ ਦਾ ਕੀ ਰੇਟ ਪੁੱਗੀ ਜਾਂਦੈ'

'ਜੇ ਨਹਿਰ ਜਾ ਸੜਕ ਦੇ ਮੁੱਢ ਤੇ ਹੋਵੇ ਤਾਂ ਪੰਦਾਂ-ਵੀਹ ਲੱਖ ਤਾਂ ਵੱਟ ਤੇ ਈ ਆ ਜੀ' ਕਲ ਈ ਕਰਾਈ ਏਸ ਹਲਕੇ ਦੀ ਰਜਿਸਟਰੀ ਕਰਕੇ, ਉਹਨੇ ਝੱਟ ਈ ਕੀਤੇ ਸੌਦੇ ਦਾ



ਪੰਜਾ-ਛਿੱਕਾ ਦੱਸਾ ਦਿੱਤਾ। ਪਿੰਨ ਨੂੰ ਉਂਗਲਾਂ ਵਿੱਚ ਫੜਕੇ ਝਟਕਿਆ।

ਉਹਦਾ ਦਿਲ ਹੁਣ ਆਪਣੀ ਸਹੀ ਰਫ਼ਤਾਰ ਨਾਲ਼ ਧੜਕਣ ਲੱਗ ਪਿਆ, ਜਿਹੜਾ ਬੂਹਾ ਜੜਨ ਕਰਕੇ ਘਬਰਾ ਰਿਹਾ ਸੀ।

'ਹੂੰ....ਹ' ਬੁੱਲ ਘੁੱਟ ਕੇ ਮੀਚ ਲਏ ਤੇ ਅੱਖਾਂ ਦੇ ਕੋਏ ਸਿਕੋੜੇ। ਗੀਜੇ ਚੋਂ ਸੌ ਦਾ ਨੋਟ ਕੱਢ ਕੇ ਪਟਵਾਰੀ ਦੇ ਮੂਹਰੇ ਕਰਕੇ ਮੇਜ਼ ਤੇ ਸੁੱਟ ਦਿੱਤਾ, ਜਿਵੇਂ ਕਤੀੜ ਨੂੰ ਬੁਰਕੀ ਪਾਈ ਦੀ ਹੁੰਦੀ ਆ। ਉਹਨੇ ਅੱਗੇ ਹੋ ਕੇ ਨੋਟ ਚੱਕਣ ਲਈ ਹੱਥ ਪੈਂਟ ਵਿੱਚੋਂ ਕੱਢ ਕੇ ਮੂਹਰੇ ਈ ਕਰਿਆ ਸੀ ਕਿ ਬਲੌਰੇ ਨੇ ਨਾਲ਼ ਈ ਬੁਸ਼ਕਰ ਮਾਰੀ, 'ਮੂੰਅ.....ਮੂੰਅ।'

ਪਟਵਾਰੀ ਨੇ ਝਟਕੇ ਨਾਲ਼ ਹੱਥ ਪਿੱਛੇ ਖਿੱਚ ਲਿਆ। ਹੀਆ ਨਹੀਂ ਪਿਆ, ਏਸ ਨੋਟ ਨੂੰ ਚੱਕ ਕੇ ਜੇਬ ਵਿੱਚ ਪਾ ਲਏ। ਨੋਟ ਤੋਂ ਡਰੀ ਈ ਗਿਆ। ਫੇਰ ਨੋਟ ਨੂੰ ਰੁਮਾਲ ਨਾਲ਼ ਚਾਕੇ ਵਿਸ਼ਨੂੰ ਭਗਵਾਨ ਦੀ ਤਸਵੀਰ ਅੱਗੇ ਧਰ ਦਿੱਤਾ।

* * *

ਬਲੌਰੇ ਨੇ ਨੋਟਾਂ ਨਾਲ਼ ਭਰੀ ਗੱਠੜੀ ਸੰਦੂਕ ਵਿੱਚ ਐਨ-ਜਵਾਂ ਰਜਾਈਆਂ ਦੇ ਹੇਠਾਂ ਦੱਬ ਕੇ ਰੱਖ ਦਿੱਤੀ। ਵੱਡਾ ਸਾਰਾ, ਪਿੱਤਲ ਦਾ ਮੁੱਠੀ ਜਿੰਦਰਾ ਕੁੰਡੇ ਨੂੰ ਲਾਇਆ। ਫੇਰ ਦੋਵਾਂ ਹੱਥ 'ਚ ਫੜਕੇ ਸਾਰੇ ਸਰੀਰ ਦਾ ਭਾਰ ਪਾ ਕੇ ਖਿੱਚ ਕੇ ਜੋਹਿਆ। ਜਿੰਦਰਾ ਨਹੀਂ ਜਕਿਆ।

ਤੇ ਚਾਬੀ ਬਾਹਰ ਆ ਕੇ ਦੀਸਾਂ ਨੂੰ ਬੋਲ ਮਾਰ ਕੇ ਫੜਾ ਦਿੱਤੀ, 'ਆਹ ਲੈ, ਚਾਬੀ ਆਵਦੇ ਨਾਲੇ ਨਾਲ਼ ਬੰਨ੍ਹ ਕੇ ਰੱਖੀਂ ਅੱਜ ਦੇ ਗੇੜ 'ਚ ਤੂੰ ਸਾਰੇ ਪਿੰਡ ਚੋਂ ਚੋਟੀ ਦੀ ਸਰਦਾਰਨੀ ਐਂ ਕਮਲੀਏ' ਤਿੱਖਾ ਜਿਹਾ ਝਾਕ ਕੇ ਉਹ ਪਰੇ ਨੂੰ ਤੁਰ ਗਈ।

ਚਾਬੀ ਉਹਦੇ ਹੱਥਾਂ ਵਿੱਚੋਂ ਥੁੜਕ ਕੇ ਭੁੰਜੇ ਡਿੱਗ ਪਈ।

ਚਾਬੀ ਨੂੰ ਭੁੰਜਿਓ ਚੱਕ ਕੇ, ਬਲੌਰੇ ਨੇ ਪੀੜੀ ਤੇ ਬੈਠੀ ਡੁਸਕ ਰਹੀ ਦੀਸਾਂ ਦੇ ਲਮਕ ਰਹੇ ਨਾਲੇ ਦਾ ਸਿਰਾ ਫੜਕੇ, ਨਖਾਰੇ ਵਿੱਚ ਕੀ ਲੰਘਾ ਕੇ ਉੱਤੋਂ ਦੀ ਐਨ ਪੂਰੀ ਜਚਾਕੇ ਗੰਢ ਮਾਰ ਦਿੱਤੀ। ਕਿਸੇ ਸਹਿਮ ਨਾਲ਼ ਉਹਦੇ ਚੇਹ੍ਰੇ ਵੱਲ ਝਾਕਣ ਲੱਗਾ ਪਿਆ।

ਅਜੈਵ ਨੇ ਵੀ ਅੱਖ ਦੀ ਲਿਸਕ ਨਾਲ਼ ਸਾਰਾ ਮਹੌਲ ਜਾਚ ਲਿਆ। ਮੱਥਾ ਠਣਕਿਆ। ਜਿਵੇਂ ਨੋਟਾਂ ਦੀ ਖੁਸ਼ਬੂ ਆ ਗਈ ਹੁੰਦੀ ਹੈ। ਦੋ ਬੀੜੀਆਂ ਨੂੰ ਉਂਗਲਾਂ ਦੇ ਸੰਨ੍ਹ ਵਿੱਚ ਫਸਾਕੇ, ਮੁੱਠੀ ਘੁੱਟਕੇ, ਜ਼ੋਰ ਨਾਲ਼ ਸੂਟਾ ਮਾਰਿਆ, 'ਐ ਕਾਦੇ ਵੱਟੀ ਫਿਰਦੈਂ ਮਣਾਂ' ਫੇਰ ਚਿੱਤ ਵਿੱਚ ਗੱਲ ਦੇੜੀ, 'ਪੈਸਾ ਚੀਜ਼ ਈ ਐਸੀ ਐ' ਫੇਰ ਉਹਦੇ ਅੰਗੂਠੇ ਵੱਲ ਝਾਕਿਆ, ਜੋ ਨੀਲਾ ਹੋਇਆ ਸੀ।

ਨੀਲੇ ਅਗੂੰਠੇ ਨੇ ਅਜੈਵ ਦਾ ਮੂੰਹ ਚਿੜਾ ਦਿੱਤਾ। ਦੋ ਸੂਟੇ ਕਾਲੀ ਨਾਲ਼ ਮਾਰਕੇ, ਮੂੰਹ ਦਾ ਸਾਰਾ ਮਾਸ ਨੱਕ ਕੋਲ ਇਕੱਠਾ ਕਰਕੇ ਬੀੜੀਆਂ ਨੂੰ ਪਰੇ ਗੁੰਮੇ ਵਾਂਗ ਚਲਾਂਵਾਂ ਸੁੱਟ ਦਿੱਤਾ। ਸੁੱਕੀ ਪਰਾਲੀ ਤੇ ਬੀੜੀ ਡਿੱਗਣ ਕਰਕੇ ਕਾਫ਼ੀ ਧੂੰਆਂ ਉੱਠ ਖੜਿਆ।

ਚੇਹ੍ਰੇ ਦੇ ਸਾਂਤੀ ਦੇ ਭਾਵ ਰੱਖਕੇ, 'ਆਹ ਪੈਲੀ ਜੇਈ ਵੇਚੀ ਐ, ਜੇੜੀ ਤੇਰੇ ਤੋਂ ਵੇਹਰਗੀ, ਕੁੜੀ ਤਾਂ ਸਾਉਖੀ ਕਰੀਗੇ ਆਂਪਾਂ ਤੇ ਧੱਕੇ ਈ ਖਾਣੇ ਆਂ' ਇੰਨ੍ਹਾਂ ਆਖਕੇ ਬਲੌਰੇ ਨੇ ਉਹਦੇ ਕੋਲ ਦੀ ਲੰਘਣ ਲਈ ਸੱਜੇ ਪੈਰ ਦੀ ਪੱਬੀ ਹੀ ਪੱਟੀ ਸੀ ਕਿ ਅਜੈਵ

ਨਹੁੰਦਰਾਂ ਲੈ ਕੇ ਮਗਰ ਪੈ ਗਿਆ। ਮੰਜੇ ਤੇ ਈ ਖੜਾ ਹੋ ਗਿਆ।

'ਆਵਦੇ ਨਾਉਂ ਦੀ ਬਚੀ-ਖੁੱਚੀ ਮੁੱਢੀ ਵੀ ਪੱਟ ਕੇ ਧਰਤੀ' ਭੁੰਜੇ ਬਹਿਕੇ ਖੱਬੇ ਹੱਥ ਨਾਲ਼ ਮੱਥਾ ਫੜਕੇ, ਸਿਰ ਹਿਲਾਈ ਗਿਆ ਤੇ ਸੱਜੇ ਹੱਥ ਦੀ ਮੁੱਕੀ ਨਾਲ਼ ਹਿੱਕ ਪਿੱਟ ਕੇ ਵੈਣ ਪਾਇਆ, 'ਧੱਕੇ ਖਾਣ ਲੀ ਵੀ ਅੰਨ ਦੀ ਬੁਰਕੀ ਲੋੜੀ ਦੀ ਐ' ਹੇਠਾਂ ਤੋਂ ਉਠਕੇ, ਹਲੂਣੀ ਲੈ ਕੇ ਬਲੌਰ ਦੇ ਗਲਾਵੇਂ ਨੂੰ ਹੱਥ ਪਾਉਣ ਲੱਗਿਆ ਤਾਂ ਉਹਦੀ ਅੱਖ ਨਾਲ਼ ਅੱਖ ਰਲਾਕੇ ਭਮੰਤਰ ਗਿਆ। ਫੇਰ ਦੋਵੇਂ ਹੱਥਾਂ ਵਿੱਚ ਬੇਕਿਰਕੀ ਨਾਲ਼ ਆਵਦਾ ਈ ਗਲਾਵਾਂ ਫੜ੍ਹਕੇ ਹਲੂਣਿਆਂ।

ਆਪਣੀ ਈ ਹਿੱਕ ਤੇ ਮੁੱਕੀਆਂ ਮਾਰਨ ਲੱਗ ਪਿਆ।

ਬਲੌਰੇ ਦਾ ਚਿਤ ਕਰਿਆ, ਲੱਥਾ ਮਾਰਕੇ ਔਹ ਪਰੇ ਸੁੱਟਦੇ, ਪਰ ਪਤਾ ਨਈਂ ਕਿਸ ਸ਼ਰਮ ਤੇ ਹਯਾ ਨਾਲ਼ ਉਹਨੇ ਇਉਂ ਨਹੀਂ ਕੀਤਾ। ਅੱਖਾਂ ਵਿੱਚ ਹਰਖ ਦੀ ਹਸਵੀਂ ਕਾਤਰ ਵੇਖਕੇ ਅਜੈਵ ਦੇ ਹੱਥ ਆਪੇ ਈ ਢਿੱਲੇ ਹੋ ਗਏ। ਏਹ ਤਰਲਾ ਉਹਨੇ ਨਸੀਬੋ ਦੀਆਂ ਅੱਖਾਂ ਵਿੱਚ ਵੇਖਿਆ ਸੀ, ਜਦੋਂ ਅਜੈਵ ਅੰਗੂਠੇ ਤੇ ਫ਼ੋਕੀ ਪੱਟੀ ਬੰਨ੍ਹ ਕੇ ਘਰੇ ਆਉਂਦਾ ਹੁੰਦਾ ਸੀ।

ਪੱਟੀ ਤੋਂ ਨਸੀਬੋ ਕਿਸੇ ਪ੍ਰੇਤ ਦੇ ਵਾਂਗ ਡਰਦੀ। ਦੰਦਲ ਪੈਣ ਤੀਕ ਜਾਂਦੀ।

'ਸ਼ਾਵਾ-ਸੇ ਸ਼ਾਵਾ ਸੇ.....' ਆਪਣਾ ਰੋਣਾ ਥੰਮ ਕੇ ਅਜੈਵ ਨੇ ਹਵਾ ਵਿੱਚ ਈ ਹੱਥ ਨਾਲ਼ ਥਾਪੜ ਕੇ, ਉਹਨੂੰ ਹੱਲਾਸ਼ੇਰੀ ਦੇ ਕੇ ਸ਼ਰਮ ਦੇਣੀ ਚਾਹੀ। ਭੁੰਜੇ ਤੋਂ ਰੇਤੇ ਦੀ ਲੱਪ ਭਰਕੇ ਹਵਾ ਵਿੱਚ ਉਡਾਈ ਗਿਆ।

ਬਲੌਰਾ ਦੋ ਕਰਮਾਂ ਤੁਰ ਕੇ ਖੜੋ ਗਿਆ ਤੇ ਮੋਢੇ ਓਤਦੀ ਪਿਛਾਂ ਭਉਂਕੇ ਵੇਂਹਦਾ ਬੋਲਿਆ, 'ਜੇ ਸਾਵਾ-ਸੇ ਕਹਿਕੇ ਸ਼ਰਮ ਦਿੰਨਾ ਤਾਂ ਭੈਣ ਕਢਾ ਖੜੇ ਪੈਰੀਂ, ਜੇ ਦਿੰਨਾ ਹੌਸਲਾ ਤਾਂ ਬੁੜਿਆਂ ਮਰਨ ਤੋਂ ਪਹਿਲਾਂ ਤੈਨੂੰ ਸੂੰ ਆ-ਗੀ' ਜੇਬ ਵਿੱਚੋਂ ਕਾਗਜ਼ ਦਾ ਨੋਟ ਕੱਢ ਕੇ ਉਹਦੇ ਵੱਲ ਸੁੱਟ ਦਿੱਤਾ, 'ਆ ਚੱਕ ਨੋਟ, ਛੱਪੜੀ ਤੇ ਜਾ ਕੇ ਪ੍ਰਸ਼ਾਦ ਵੰਡ, ਨੀ ਤਾਂ ਡੱਫਲੀਂ.....'

ਅਜੈਵ ਨੇ ਪੂਰੇ ਜ਼ੋਰ ਨਾਲ਼ ਸੱਜੇ ਹੱਥ ਦੀਆਂ ਘਰੂੰਡਾਂ ਮੂੰਹ ਤੇ ਮਾਰੀਆਂ। ਮਾਸ ਉੱਚੜ ਕੇ ਨਹੁੰਆਂ ਵਿੱਚ ਅੜ੍ਹ ਗਿਆ। ਵਾਲਾਂ ਦੀਆਂ ਜੜ੍ਹਾਂ ਵੀ ਪੱਟੀਆਂ ਗਈਆਂ। ਹਵਾ ਨਾਲ਼ ਨੋਟ ਉਡਕੇ ਉਹਦੇ ਪੈਰਾਂ ਵਿੱਚ ਆ ਡਿੱਗਿਆ।

ਛੱਤੜੇ ਵਿੱਚ ਬੈਠਾ ਅਜੈਵ ਚਿੱਤ ਵਿੱਚ ਕੋਸਦਾ ਈ ਰਹਿੰਦਾ, ਜਦੋਂ ਵਿਹੜੇ ਵਿੱਚ ਕੰਮ ਕਰਦੀ ਫਿਰਦੀ ਦੀਸਾਂ ਨੂੰ ਤੱਕ ਲੈਂਦਾ, 'ਵਿਹਲੀ ਰੰਨ ਪਰੋਨਿਆਂ ਜੋਗੀ' ਬੀੜੀਆਂ ਧੁਖਾ ਕੇ ਉਡਦੇ ਕੌੜੇ ਧੂਏਂ ਵੱਲ ਝਾਕ ਕੇ ਗੱਲਾਂ ਕਰਦਾ, 'ਦੀਸਾਂ ਜੇ ਕਿਸੇ ਨਾਲ਼ ਨਿਕਲ ਜੇ ਤਾਂ ਪੌਂ-ਬਾਰਾਂ' ਧੂੰਏਂ ਦੀ ਲਖੀਰ ਫਿੱਕੀ ਪੈਂਦੀ ਤਾਂ ਫੇਰ ਦੱਬਕੇ ਸੂਟਾ ਮਾਰਕੇ ਬੱਦਲ ਬਣਾ ਲੈਂਦਾ, 'ਵਿਆ ਤੇ ਖਰਚ ਕਰਨਾ ਕੇੜ੍ਹਾ ਸਾਉਖਾ, ਬਾਲਾ ਈ ਹੁੰਦੈ, ਘਰ ਦਾ ਥੱਲਾ ਨਿਕਲ-ਜੂ ਬੀੜੀਆਂ ਤੋਂ ਵੀ ਹੱਥ ਧੋਕੇ ਬਹਿਜਾਂਗੇ' ਫੇਰ ਸੂਟਾ ਮਾਰਕੇ ਧੂੰਆਂ ਛੱਡਿਆ, 'ਚਹੁ ਦਿਨਾਂ ਦੀ ਚੁੰਜ ਚਰਚਾ ਈ ਐ, ਫੇਰ ਕੀ ਐ, ਕੈ ਲੱਖ ਰੁਪਈਆ ਪਾਣੀ ਆਨੂੰ



ਵਹਿਜੂ' ਸੁਰਤ ਉਦੋਂ ਟੁੱਟ ਜਾਂਦੀ, ਜਦੋਂ ਬੀੜੀ ਸਾਰੀ ਮੱਚ ਕੇ ਉਂਗਲਾਂ ਦੇ ਪੋਟੇ ਸਾੜ੍ਹ ਦਿੰਦੀ। ਉਂਗਲਾਂ ਤੇ ਫੂਕਾਂ ਮਾਰਦਾ, ਹੱਥ ਝਟਕਦਾ ਹੋਇਆ, 'ਕੁੜੀ ਵਿਔਣੀ ਤਾਂ ਨੰਗ ਜੱਟ-ਲੀ ਮੌਤ ਈ ਆ ਨਿਰੀ, ਨਾਲੇ ਊਂ ਸਾਡੀ ਵੀ ਕੇੜ੍ਹਾ ਅਲਿਦਾ ਨਿਕਲੂ, ਹੇ ਸੱਚੇ ਪਾਸਾ ਕਰਦੇ ਵਸਦਿਆਂ 'ਚ ਕਾਂਤੋਂ ਸਾਡੇ ਪਿੰਡੇ ਆਂ ਦੀ ਮਿੱਟੀ ਦਾ ਨਾਸ਼ ਮਾਰਦੈਂ....'

ਨੋਟ ਚਾਕੇ ਜੇਬ ਵਿੱਚ ਪਾਲਿਆ ਤੇ ਉਠਕੇ ਪਿੱਲੀ ਇੱਟ ਨੂੰ ਜ਼ੋਰ ਨਾਲ਼ ਠੁੱਡਾ ਮਾਰ ਕੇ ਭੰਨ੍ਹ ਦਿੱਤਾ। ਇੱਟਾਂ ਦੀ ਚੌਕੜ੍ਹੀ ਬਣਾ ਕੇ ਰੱਖੇ ਤੌੜ੍ਹੇ ਨੂੰ ਟੇਢਾ ਕਰਕੇ ਪਾਣੀ ਵਗਾਲਿਆ। ਅੱਖਾਂ, ਹੱਥ, ਮੂੰਹ ਨੂੰ ਪੂਰਾ ਮਲਕੇ ਧੋਤਾ। ਪੈਰਾਂ ਤੇ ਛਿੱਟੇ ਮਾਰ ਕੇ ਜਾਣੀ ਪੰਜ-ਇਸਨਾਨਾਂ ਕਰ ਲਿਆ। ਹੱਥ ਪੈਰ ਸਾਫ਼ੇ ਨਾਲ਼ ਪੂੰਜ ਕੇ, ਨੋਟ ਲੈ ਕੇ ਹੱਟੀ ਤੇ ਤੁਰ ਗਿਆ।

ਲੱਡੂਆਂ ਦਾ ਪ੍ਰਸਾਦ ਲਿਫ਼ਾਫੇ ਵਿੱਚ ਪਾ ਕੇ, ਸਾਫ਼ੇ ਦੇ ਲੜ੍ਹ ਬੰਨ੍ਹ ਕੇ ਮੋਢੇ ਤੋਂ ਪਿੱਛੇ ਮੌਰਾਂ ਤੇ ਸੁੱਟ ਲਿਆ। ਚਿੱਤ ਵਿੱਚ 'ਵਾਖਰੂ...ਵਾਖਰੂ...' ਦਾ ਜਾਪ ਕਰਦਾ ਹੋਇਆ, ਕਾਲ਼ੇ-ਪੈਰੀਂ ਚਲ ਪਿਆ। ਠਿੱਬੀ ਜੁੱਤੀ ਚੱਪਲਾਂ ਦੇ ਵਾਂਗ 'ਖੜੱਕ' ਦੀ ਅਵਾਜ਼ ਕਰਦੀ ਗਈ।

ਬੂਹੇ ਵਿੱਚ ਖੜਕੇ ਗੁਰੂਦੁਆਰੇ ਦੇ ਭਾਈ ਨੂੰ ਬੋਲ ਮਾਰਿਆ, 'ਓਏ ਬਾਬਾ ਜੀ, ਬਾਬਾ ਜੀ ਓਏ' ਉਹਦੇ ਬੋਲ ਵਿੱਚ ਕਿਸੇ ਦਬਕੇ ਜੇਹੀ ਗੜ੍ਹਸ ਸੀ। ਸਬਰ ਦਾ ਬੰਨ੍ਹ ਟੁੱਟ ਚੁੱਕਿਆ ਸੀ।

ਵਰਾਂਡੇ ਵਿੱਚ ਪੱਖਾ ਛੱਡਕੇ ਤਖ਼ਤ ਤੇ ਪਏ, ਰਾਤ ਦੀ ਰੌਲ ਤੇ ਬੈਠਣ ਕਰਕੇ, ਉਨੀਂਦੇ ਗ੍ਰੰਥੀ ਨੇ ਜੁੱਤੀ ਪੈਰਾਂ ਵਿੱਚ ਪਾਈ ਤੇ ਉਬਾਸੀ ਲੈਂਦਾ ਹੋਇਆ, ਆਪਣੇ ਵੱਡੇ ਸਾਰੇ ਢਿੱਡ ਨਾਲ਼, ਬੂਹੇ ਕੋਲ ਆ ਕੇ ਖੜੋ ਗਿਆ। ਵਿਰਲਾਂ ਵਿੱਚ ਦੀ ਅਜੈਵ ਨੂੰ ਵੇਖਕੇ, ਕੁੰਢਾ ਖੋਲ੍ਹੇ ਕੇ ਪੁੱਛਿਆ, 'ਦੱਸੋ ਜੀ' ਬੋਲਣ ਦੇ ਲਹਿਜੇ ਵਿੱਚ ਖਰਵਾਪਣ ਸੀ।

'ਆ ਅਰਦਾਸੀ ਜੀ ਕਰਨੀ ਐਂ' ਪ੍ਰਸ਼ਾਦ ਵਾਲੇ ਲਿਫ਼ਾਫੇ ਨੂੰ ਸਾਫ਼ੇ ਦੇ ਝੜ ਵਿੱਚ ਖੋਲਦਾ ਹੋਇਆ, 'ਆਜੋ ਦਬਕੇ ਜਿਹੇ' ਗੰਢ ਪਿਚਕ ਜਾਣ ਕਰਕੇ ਉਹ ਦੰਦਾਂ ਨਾਲ਼ ਖੋਲਣ ਲੱਗ ਪਿਆ। ਪਰ ਪੂਰਾ ਈ ਧਿਆਨ ਰੱਖਿਆ, ਮੂੰਹ ਨਾ ਲੱਗੇ। ਨਈਂ ਤਾਂ ਪ੍ਰਸ਼ਾਦ ਜੂਠਾ ਹੋ ਜਾਣਾ ਸੀ।

'ਆਥਣੇ ਜੇ ਆਜਿਆ ਜੇ' ਇਨ੍ਹਾਂ ਆਖਕੇ ਉਹ ਉਬਾਸੀ ਲੈ ਕੇ ਤਖਤਿਆਂ ਕੋਲੋਂ ਮੁੜਨ ਈ ਲੱਗਿਆ ਸੀ ਕਿ ਅਜੈਵ ਨੇ ਜ਼ੋਰ ਨਾਲ਼ ਤਖ਼ਤੇ ਥਾਪੇ, 'ਹੁਣੇ ਆ ਬਾਬਾ, ਓਦੋਂ ਨੂੰ ਤਾਂ ਕੰਮ ਈ ਹੱਥੋਂ ਨਿਕਲ-ਜੂ, ਜੇੜ੍ਹਾ ਕੁਛ ਕਰੌਣਾ ਦਾਤੇ ਤੋਂ ਹੁਣੇ ਈ ਕਰੌਣਾ ਖੜੇਂ ਪੈਰੀਂ, ਬਾਚ ਕੀ ਫ਼ੈਦਾ ਤਰਲੇ ਕਰਨ ਦਾ'

ਉਹਦਾ ਅੱਖੜ੍ਹ ਬੋਲ਼ ਸੁਣਕੇ ਗ੍ਰੰਥੀ ਨੇ ਤਖ਼ਤੇ ਖੋਲ ਦਿੱਤੇ। ਡਰ ਗਿਆ, ਕਿਤੇ ਹੋਰ ਈ ਨਾ ਭੰਬਲ-ਭੂਸਾ ਵਧਾਕੇ ਬਹਿਜੇ। ਗਲ ਵਿੱਚ ਕਾਲੇ ਸੂਫ਼ ਦਾ ਸਾਫ਼ਾ ਪਾ ਲਿਆ। ਹਜ਼ੂਰੀ ਵਿੱਚ ਜਾਕੇ ਅਣਮੰਨੇ ਮਨ ਨਾਲ਼ ਮੂੰਹ ਵਿੱਚ ਗੁਣ-ਗੁਣ ਕਰੀ ਗਿਆ ਤੇ ਉਬਸੀਆਂ ਵੀ ਲਈ ਗਿਆ।

ਜਦੋਂ ਉਹ ਨਾਮ ਲੈ ਕੇ ਅਰਦਾਸ ਵਿੱਚ ਖੈਰ-ਸੁੱਖ ਮੰਗਣ ਲੱਗਾ ਤਾਂ ਅਜੈਵ ਨੇ

'ਖਗੂੰਗਰਾ' ਮਾਰ ਕੇ ਉਬਾਸੀ ਲੈਂਦੇ ਗ੍ਰੰਥੀ ਨੂੰ ਆਪਣੇ ਵੱਲ ਝਕਾ ਕੇ, ਹੱਥ ਦੇ ਇਸ਼ਾਰੇ ਨਾਲ਼ ਟੋਕ ਦਿੱਤਾ, 'ਖੜੋਜਾ' ਫੇਰ ਆਪਣੇ ਮਨ ਵਿੱਚ, ਅੱਖਾਂ ਬੰਦ ਕਰਕੇ, ਹੱਥ ਜੋੜ੍ਹਕੇ ਚਿੱਤ ਦੀ ਅਰਜੋਈ ਕੀਤੀ।

'ਸੱਚੇ ਪਾਸਾ ਸੁਣਲਾ, ਕਰਦੇ ਵਸਦਿਆਂ ਚ' ਦੁਆ ਮੰਗਕੇ ਫੇਰ ਸਿਰ ਦਾ ਇਸ਼ਾਰਾ ਮਾਰਕੇ, ਅਗਲੀ ਰਹਿੰਦੀ ਅਰਦਾਸ ਪੂਰੀ ਕਰਨ ਲਈ ਕਿਹਾ। ਬਾਬਾ ਕੱਣਖੀ ਅੱਖ ਨਾਲ਼ ਅਜੈਵ ਵੱਲ ਝਾਕੀ ਗਿਆ, ਸੋਚਾਂ ਵਿੱਚ ਵਹਿ ਗਿਆ, ਅਰਦਾਸ ਕਰਦਾ ਹੋਇਆ। ਉਹਨੇ ਐਸੀ ਅਰਦਾਸ ਜੀਵਨ ਵਿੱਚ ਕਦੇ ਨਈਂ ਸੀ ਕੀਤੀ।

* * *

ਮੰਜੇ ਤੇ ਪੈਰਾਂ ਭਾਰ ਬਹਿਕੇ, ਇੱਕ ਹੱਥ ਵਿੱਚ ਥਾਲੀ ਫੜਕੇ ਦੂਜੇ ਹੱਥ ਨਾਲ਼ ਬੁਰਕੀ ਤੋੜਕੇ, ਰੋਟੀ ਖਾਈ ਜਾਂਦੇ ਅਜੈਵ ਦੀ ਜੀਭ ਦੰਦਾਂ ਹੇਠ ਆ ਕੇ ਕਿੰਨੇ ਵਾਰ ਛੇਹੀ ਗਈ। ਪੀੜ ਨਾਲ਼ ਚੀਕ ਈ ਪੈਂਦਾ ਤੇ ਮੂੰਹ ਖੋਲ੍ਹਕੇ ਜੀਭ ਨੂੰ ਫੂਕ ਮਾਰਦਾ। ਹੱਥ ਨਾਲ਼ ਝੱਲ ਵੀ ਮਾਰਦਾ।

'ਹਈ.....ਓ ਹੋ.....' ਅੱਖਾਂ ਦੇ ਕੋਇਆਂ ਵਿੱਚ ਪਾਣੀ ਭਰ ਜਾਂਦਾ। ਭੁੱਖ ਉਹਨੂੰ ਬਾਲ਼ੀ ਨਈਂ ਸੀ ਲੱਗੀ। ਪਰਸੋਂ ਦੀ ਰੋਟੀ ਖਾਣੀ ਜਿਵੇਂ ਉਹਨੇ ਬੰਦ ਈ ਕਰ ਦਿੱਤੀ। ਚੌਂਤਰੇ ਤੇ ਚੁੱਲੇ ਮੂਹਰੇ ਬੈਠਾ ਬਲੌਰਾ, ਕਧੋਲੀ ਦੇ ਰੌਸ਼ਨਦਾਨਾਂ ਵਿੱਚ ਦੀ ਝਾਕ ਪੈਂਦਾ, ਜਦੋਂ ਪੀੜ ਨਾਲ਼ ਉਹ ਡੁਸਕਦਾ।

ਅਜੈਵ ਦੀ ਸੁਰਤ ਵਾਰ-ਵਾਰ ਸੁਆਤ ਵੱਲ ਜਾਂਦੀ ਪਈ ਸੀ, ਜੀਹਦੇ ਵਿੱਚ ਸੰਦੂਕ ਪਿਆ ਸੀ। ਨਿੰਮ ਦੀ ਲੱਕੜ ਦਾ ਬਣਿਆ, ਜੋ ਨਸੀਬੋ ਦਾਜ ਵਿੱਚ ਲੈ ਕੇ ਆਈ ਸੀ।

ਉਹਦੀ ਝਾਕਣੀ ਨੂੰ ਬਲੌਰਾ ਚੰਗੀ ਤਰ੍ਹਾਂ ਤਾੜ ਗਿਆ।

ਰੋਟੀ ਖਾਣੀ ਬਲੌਰੇ ਨੇ ਵਿੱਚ ਈ ਛੱਡ ਦਿੱਤੀ। ਚਿੱਤ ਵਿਚ ਕਾਲੀ ਪੈਣ ਲੱਗੀ। ਏਨੀ ਕਾਹਲੀ ਸੀ ਕਿ ਪਾਣੀ ਦੀ ਥਾਂ ਉਹਨੇ ਕੋਲ ਪਏ ਲੱਸੀ ਦੇ ਗਲਾਸ ਨਾਲ਼ ਈ ਹੱਥ ਧੋ ਲਏ। ਝੱਗੇ ਦੇ ਅਗਲੇ ਪੱਲੇ ਨਾਲ਼ ਉਹਨਾਂ ਨੂੰ ਪੂੰਜਦਾ ਹੋਇਆ, 'ਭੈਣੇ ਆ ਕੁੰਜੀ ਤਾਂ ਦੇਈ ਮਾੜੀ ਕੁ'

ਆਟੇ ਨਾਲ਼ ਉਹਦੇ ਹੱਥ ਲਿਬੜ੍ਹੇ ਸੀ ਤੇ ਪੇੜਾ ਵੀ ਹੱਥ ਵਿੱਚ ਸੀ, ਪੇੜਾ ਕਰਕੇ ਉਹਨੇ ਆਪਣੇ ਨਾਲੇ ਨਾਲ਼ ਬੱਧੀ ਚਾਬੀ ਦੰਦਾਂ ਨਾਲ਼ ਖੋਲ੍ਹਕੇ ਫੜਾ ਦਿੱਤੀ। ਉਠਕੇ ਅੰਦਰ ਗਿਆ ਤੇ ਸੰਦੂਕ ਵਿੱਚੋਂ ਨੋਟ ਕੱਢਕੇ ਜੇਬ ਵਿੱਚ ਪਾ ਕੇ ਚੌਂਤਰੇ ਤੇ ਆ ਗਿਆ, 'ਧਿਆਨ ਰੱਖੀ ਮਾੜਾ ਜਾ'

ਜ਼ਿੰਦਰਾ ਖੁਲਣ ਤੇ ਹੁੰਦੀ ਕੁੰਡਿਆਂ ਦੀ ਖੜਾਕ ਸੁਣ ਕੇ ਅਜੈਵ ਦੇ ਕੰਨ ਖੜ੍ਹੇ ਹੋ ਗਏ। ਬਲੌਰਾ ਉਸੇ ਵੇਲੇ ਈ ਤੁਰਤ ਜਾ ਕੇ ਓਮੇ ਕੀ ਹੱਟੀ ਤੋਂ ਇੱਕ ਜਿਸਤੀ ਲੋਹੇ ਦਾ ਸੰਗਲ਼ ਖ਼ਰੀਦ ਕੇ ਲੈ ਆਇਆ। ਪੂਰਾ ਈ ਨਰੋਆ ਸੀ। ਆਪਣੇ ਪੈਰ ਵਿੱਚ ਕੁੰਡਾ ਪਾ ਕੇ, ਦੂਜੇ ਸਿਰੇ ਨੂੰ ਆਪਣੇ ਦੋਵਾਂ ਹੱਥਾਂ ਨਾਲ਼ ਵਲੇਟ ਲਿਆ।



ਫੇਰ ਪੂਰੇ ਜ਼ੋਰ ਨਾਲ਼ ਸਾਰਾ ਤਾਣ ਲਗਾਕੇ ਉਹਨੂੰ ਖਿੱਚ ਕੇ ਤੋੜਨ ਲੱਗ ਪਿਆ। ਸਾਰਾ ਸਰੀਰ ਕੰਬ ਰਿਹਾ ਸੀ। ਪੈਰਾਂ ਤੇ ਹੱਥਾਂ ਵਿੱਚ ਇੱਕ ਰੱਸਾ-ਕੱਸੀ ਹੋਣ ਲੱਗੀ। ਦੋ-ਤਿੰਨ ਵਾਹ ਹੁੱਜਕੇ ਵੀ ਮਾਰੇ। ਹੱਥਾਂ ਪੈਰਾਂ ਦਾ ਸਾਰਾ ਲਹੂ ਨਾੜਾਂ ਵਿੱਚ ਜੰਮ ਗਿਆ।

ਦੋ ਲੰਮੇ ਸਾਹ ਲੈ ਕੇ ਸੁਰਤ ਟਿਕਾਣੇ ਸਿਰ ਕੀਤੀ, ਪੂਰੀ ਤੱਸਲੀ ਕੀਤੀ, 'ਲੋਟ ਐ' ਤੇ ਪਰੇ ਥੁੱਕ ਦਿੱਤਾ। ਓਮਾ ਉਹਦੇ ਏਸ ਕੌਤਕ ਨੂੰ ਵੇਖਦਾ ਰਿਹਾ। ਉਹਦੇ ਲੱਗਦੇ ਜ਼ੋਰ ਨਾਲ਼ ਉਹਦੇ ਆਪਣੇ ਵੀ ਦੰਦ ਕਰੀਚੇ ਗਏ।

'ਏਹ ਨੀ ਟੁੱਟਦਾ ਮੰਹਿ ਤੋਂ' ਉਹਦੀ ਸੱਜੀ ਜਾੜ੍ਹ ਦੁਖਣ ਲੱਗ ਪਈ, ਜੀਹਦੇ ਵਿੱਚ ਉਹਨੇ ਫੁਰਤੀ ਨਾਲ਼ ਗੱਲੇ ਵਿੱਚ ਪਿਆ ਲੌਂਗਾਂ ਦੇ ਤੇਲ ਵਿੱਚੋਂ, ਰੂੰ ਦਾ ਫੰਬਾ ਲਵੇੜ ਕੇ ਦੁੱਖਦੀ ਜਾੜ ਵਿੱਚ ਰੱਖ ਦਿੱਤਾ।

'ਮੰਹਿ ਨੂੰ ਤਾਂ ਸੌ ਸ਼ਰਮ ਹੁੰਦੀ ਐ, ਪਰ ਬੰਦੇ ਨੂੰ ਨਈਂ' ਬਾਕੀ ਵਧੇ ਰੁਪਏ ਉਹਨੇ ਖਾਤੇ ਵਿੱਚ ਕੱਟਾ ਦਿੱਤੇ ਸੀ। ਸੰਗਲ ਲੈ ਕੇ ਘਰ ਆ ਗਿਆ।

ਉਹਨੂੰ ਬੂਹੇ ਵਿੱਚ ਖੜੇ ਨੂੰ ਵੇਖਕੇ, ਅਜੈਵ ਐਵੇਂ ਹੀ ਤੂੜੀਂ ਦੇ ਕੁੱਪ ਤੇ ਬੈਠੀਆਂ ਚਿੜੀਆਂ ਨੂੰ 'ਹੋ' ਕਰਕੇ ਉਡਾਉਂਣ ਦਾ ਬਹਾਨਾ ਕਰਨ ਲੱਗ ਪਿਆ। ਸੰਗਲ ਦਾ ਇੱਕ ਸਿਰਾ ਮੰਜੇ ਦੀ ਬਾਹੀ ਨਾਲ਼ ਬੰਨ ਕੇ, ਜਿੰਦਰਾ ਮਾਰ ਦਿੱਤਾ ਤੇ ਦੂਜੇ ਸਿਰੇ ਨਾਲ਼ ਅਜੈਵ ਦੀ ਲੱਤ ਬੰਨਣ ਲੱਗਿਆ ਤਾਂ ਦੀਸਾਂ ਏਹ ਵੇਖਕੇ ਘਾਬਰ ਗਈ।

'ਆਹ ਕੀ ਕਮਲ਼ ਮਾਰੀ ਜਾਨਾਂ' ਅਜੈਵ ਨੇ ਹੱਥ ਅੱਗੇ ਕਰਕੇ, ਲੱਤ ਦਾ ਗਿਟਾ ਪਿੱਛੇ ਨੂੰ ਖਿੱਚਕੇ ਪੱਟ ਹੇਠਾਂ ਕਰ ਲਿਆ, ਚੌਂਕੜੀ ਮਾਰ ਕੇ।

'ਦੀਦ੍ਹਾਂ ਈ ਐ, ਐਨੀ ਨਿਗ੍ਹਾ ਨ੍ਹੀ ਕੰਡਮ ਹੋਈ ਤੇਰੀ' ਉਹਨੇ ਲੱਤ ਨੂੰ ਖਿੱਚਕੇ ਫੇਰ ਚੌਂਕੜੀ ਚੋਂ ਬਾਹਰ ਵੱਲ ਨੂੰ ਕਰ ਲਿਆ। ਸੰਗਲ ਦਾ ਵਲ ਮਾਰਕੇ ਕੜੀਆਂ ਵਿੱਚੋਂ ਦੀ ਜਿੰਦਰਾ ਲੰਘਾ ਕੇ, ਚਾਬੀ ਘੁੰਮਾ ਦਿੱਤੀ। ਜਿੰਦਰੇ ਨੂੰ ਜੋਹਕੇ ਵੇਖਿਆ।

ਫੇਰ ਉਠਕੇ ਮੰਜੇ ਕੋਲ ਪਈ, ਉਹ ਹਰ ਸ਼ੈਅ ਚੱਕ ਕੇ ਪਰ੍ਹੇ ਸੁੱਟ ਦਿੱਤੀ, ਜੀਹਦੇ ਨਾਲ਼ ਠੋਕਰਾਂ ਮਾਰ ਕੇ ਜਿੰਦਰਾ ਭੰਨਿਆ ਜਾ ਸਕਦਾ ਸੀ।

'ਕਾਹਤੋਂ' ਅਜੈਵ ਨੇ ਫੇਰ ਚੱਸ ਜਿਹੀ ਕੀਤੀ। ਦੱਬਵੇਂ ਬੋਲ 'ਚ ਕੋਈ ਭੇਤ ਪੁੱਛਣ ਦੀ ਵਿੱਡ ਕੀਤੀ।

'ਘੁਣ ਜਿਹਾ ਖਾਈ ਜਾਂਦੈ ਕਿਤੇ ਪੈਸੇ ਚਾਕੇ ਈ ਨਾ ਟਿੱਬ ਜਾਵੇਂ, ਹੁਰ ਕੀ ਚੱਸ ਐ' ਚਾਬੀ ਨੂੰ ਝੱਗੇ ਦੀ ਗੀਝੇ ਵਿੱਚ ਪਾ ਲਿਆ ਤੇ ਹੱਥ ਝਾੜਕੇ ਬੋਲਿਆ, 'ਜੇ ਪਸਾਵ ਕਰਨਾ ਹੋਇਆ ਤਾਂ ਪੈਂਦ ਤੇ ਬਹਿ ਕੇ ਈ ਕਰਲੀਂ, ਐਂਵੇ ਨਾ ਸੁੱਤੇ ਪਏ ਨੂੰ ਠਾਂਦੀਂ'

ਤੇ ਆਪ ਸੰਦੂਕ ਦੇ ਮੂਹਰੇ ਮੰਜਾ ਡਾਹ ਕੇ ਪੈ ਗਿਆ।

* * *

# ਵੰਗ-ਵਾਣੀ

ਦੀਸਾਂ ਦੇ ਸਾਕ ਦੀ ਪੂਰੀ ਪੱਕ-ਠੱਕ ਹੋ ਗਈ।

ਉਹਦਾ ਰੰਗ-ਰੂਪ ਵੇਖਕੇ ਤਾਂ ਸਾਰਾ ਟੱਬਰ ਈ ਟੀਰ ਮੰਨ ਗਿਆ। ਕੰਮ ਕਰ-ਕਰ ਕੇ ਸਾਰਾ ਪਿੰਡਾ ਮੱਕੀ ਦੇ ਆਟੇ ਤਰ੍ਹਾਂ ਗੁੰਨਿਆ ਪਿਆ ਸੀ। ਕਿਸੇ ਨੇ ਮਿੱਸੀ 'ਨਾਂਹ-ਨੁੱਕਰ' ਨਈਂ ਕੀਤੀ। ਸਭ ਦੀਆਂ ਧੌਣਾਂ ਹਾਮੀ ਵਿੱਚ ਹਿੱਲ ਰਹੀਆਂ ਸੀ। ਇੱਕ ਦੂਜੇ ਦੇ ਕੰਨਾਂ ਵਿੱਚ ਖੁਸਰ-ਮੁਸਰ ਕਰਦੇ ਹੋਇਆਂ।

ਬਲੌਰਾ ਜਦੋਂ ਗੁਰਦਵਾਰੇ ਵੜਨ ਦੇ ਲਈ, ਪਾਣੀ ਦੀ ਖੇਲ਼ ਵਿੱਚ ਪੈਰ ਭਿਉਂ ਕੇ ਧੋਣ ਲਈ ਪਲਾਂਘ ਪੁੱਟੀ ਤਾਂ ਪਾਣੀ ਦੇ ਵਿੱਚ ਆਵਦਾ ਪਰਛਾਵਾਂ ਵੇਖ ਕੇ ਕਚਿਆਣ ਮੰਨੀ। ਲੋਕਾਂ ਦੇ ਪੈਰਾਂ ਦੀ ਮੈਲ਼ ਨਾਲ਼ ਗੰਧਲ਼ੇ ਪਾਣੀ ਵਿੱਚ ਝਾਕ ਕੇ ਭਮੰਤਰ ਗਿਆ। ਲੱਤ ਨੂੰ ਉਂਵੇਂ ਈ ਹਵਾ ਵਿੱਚ ਠੱਲ੍ਹ ਲਿਆ। ਦੋ ਕੋਲ ਦੀ ਲੰਘਦੇ ਹਰਨੇਕ ਨੂੰ ਰੋਕਿਆ, ਪਾਣੀ ਵਿੱਚ ਦਿਸਦੇ ਆਪਣੇ ਮੂੰਹ ਤੇ ਨਾ ਪੈਰ ਰੱਖ ਦੇਵੇ।

ਬੂਹੇ ਵਿੱਚ ਥੜ੍ਹੇ ਤੇ ਬੈਠੇ ਛੋਟੇ-ਛੋਟੇ ਜਵਾਕ ਮੰਗਦੇ ਵੇਖੇ ਤਾਂ ਇਥੋਂ ਜਾਣ ਦਾ ਇਨਕਾਰ ਕਰ ਦਿੱਤਾ, 'ਰੱਬ ਦੇ ਘਰ ਈ ਜਦੋਂ ਲੋਕ ਭੁੱਖੇ-ਭਾਣੇ ਫਿਰਦੇ ਐ ਫੇਰ ਕੀ ਕਰਨਾ ਚਲੋ ਕਿਤੇ ਹੋਰ, ਐਦੂੰ ਤੇ ਸਿਵਿਆਂ 'ਚ ਚੱਲਕੇ ਈ ਬਹਿਜੀਏ'

ਪੈਰ ਨੂੰ ਪਿੱਛੇ ਕਰਕੇ ਜੁੱਤੀ ਵਿੱਚ ਪਾ ਲਿਆ।

ਹਰਨੇਕ ਕੁਛ ਬੋਲਦਾ-ਬੋਲਦਾ ਕੁਝ ਝਿਜਕ ਮੰਨ ਗਿਆ, ਆਸੇ-ਪਾਸੇ ਝਾਕਿਆ ਤੇ ਸਭ ਦੇ ਚੇਹ੍ਰਿਆ ਤੇ ਆਏ ਸਹਿਮ ਦੇ ਨਾਲ਼ ਮੱਥਿਆਂ 'ਤੇ ਡੂੰਘੀਆਂ ਹੁੰਦੀਆਂ ਤਿਊੜੀਆਂ ਤਾੜ ਕੇ ਚੁੱਪ ਈ ਵੱਟ ਗਿਆ।

ਆਪਣੇ ਮੂਕੇ ਦੇ ਨਾਲ਼ ਚਾਦਰੇ ਨੂੰ ਝਾੜਦਾ ਹੋਇਆ ਬਲੌਰਾ ਤੁਰ ਪਿਆ ਤੇ ਨਾਲ਼ ਈ ਪਟਵਾਰੀ ਤੇ ਦੀਸਾਂ ਵੀ। ਪਟਵਾਰੀ ਨੇ ਧੌਣ ਮਾਰ ਕੇ ਤੁਰਨ ਦਾ ਇਸ਼ਾਰਾ ਕਰ ਦਿੱਤਾ, 'ਹੋਣੀਐ ਕਾਈ ਐਦ੍ਹੀ ਰੱਬ ਨਾਲ਼ ਲਾਗ-ਡਾਟ'

'ਗੁਰੂ ਦੇ ਦਰੋਂ ਐਂ ਮੁੜਨਾ ਚੰਗੀ ਗੱਲ ਨੀ ਹੁੰਦੀ' ਹਰਨੇਕ ਦੀ ਮਾਂ ਨੇ ਕਿਸੇ ਦੇ ਕੰਮ ਵਿੱਚ ਵਲੇਲ ਪਾਈ ਤੇ ਨਾਲ਼ ਈ ਭੁੱਲ ਬਖਸਾਣ ਦੇ ਲਈ ਹੱਥ ਜੋੜੇ। ਕਿਸੇ ਕਰੋਪੀ ਤੋਂ ਡਰ ਗਈ 'ਭੁੱਲ ਚੁੱਕ ਬਖਸ਼ੀ ਬਖਸਹਾਰਿਆ'

ਹਵਾ ਦਾ ਰੁੱਖ ਏਧਰ ਹੋਣ ਕਰਕੇ ਬਲੌਰੇ ਦੇ ਕੰਨ ਵਿੱਚ ਚੁਗਲ਼ੀ ਹੋ ਗਈ। ਤੇ ਉਹਨੇ ਚਿੱਤ ਦੀ ਕੱਢ ਮਾਰੀ, 'ਭੈਣ ਜੀ ਨਾ ਈਂ ਮੈਨੂੰ ਕਿਸੇ ਦੀ ਚੁੱਕ ਐ, ਨਾ-ਈ ਕੁਛ ਭੁੱਲਿਆਂ, ਭੁੱਲ-ਚੁੱਕ ਦੀ ਤੇ ਗੱਲ ਈ ਨ੍ਹੀ' ਫੇਰ ਤਾੜਵੀਂ ਜਿਹੀਂ ਨਿਗ੍ਹਾ ਨਾਲ਼ ਗੁਰਦਵਾਰੇ ਵੱਲ ਵੇਖਿਆ, ਮੁੱਛ ਤੇ ਹੱਥ ਮਲੋ-ਮੱਲੀ ਆ ਗਿਆ, 'ਆਲਸੀ ਬੰਦਿਆਂ ਨੂੰ ਰੱਬ ਤਾਈਂ ਗਊਂ ਹੁੰਦੈ, ਜੇੜ੍ਹੇ ਪੱਥਰਾਂ ਤੇ ਮੱਥਾ ਮਾਰੀ ਜਾਂਦੇ ਐ, ਹਰਾਮ ਦਾ ਖਾਣ ਗਿੱਜੇ ਐ, ਮੈਂ ਤੇ ਕਦੇ ਰੱਬ ਤੋਂ ਮੰਗਕੇ ਨੀ ਖਾਧਾ, ਹੱਡ-ਪੈਰ ਚਲਦੇ ਰੈਣ੍ਹ ਨਾਈ ਮੰਗਾਂ, ਹੱਥੀਂ ਕਮਾਕੇ ਖਾਨਾਂ ਜੀ' ਤੇ ਫੇਰ ਆਵਦੇ ਹੱਥਾਂ ਦੀਆਂ ਤਲ਼ੀਆਂ ਉਹਦੇ ਮੂਹਰੇ ਕਰ ਦਿੱਤੀਆਂ, ਜਿਨ੍ਹਾਂ ਤੇ ਮੋਟੇ-ਮੋਟੇ ਅੱਟਣ ਪਏ ਸੀ।



ਐਸੇ ਅੱਟਣ ਪਟਵਾਰੀ ਨੇ ਆਪਣੇ ਬਾਪੂ ਦੇ ਵੀ ਪਏ ਵੇਖੇ ਸੀ ਤੇ ਫੇਰ ਆਪਣੇ ਹੱਥਾਂ ਦੀਆਂ ਕੂਲੀਆਂ ਤਲੀਆਂ ਵੱਲ ਵੇਖਕੇ ਹੱਡੀਂ ਲੁੱਕੇ ਪਏ ਆਲਸੀ ਪਣ ਨੂੰ ਵੀ ਨਿਹਾਰ ਗਿਆ। ਕਾਲੀ ਨਾਲ਼ ਮੁੱਠੀਆਂ ਮੀਚ ਕੇ ਦੋਵੇਂ ਹੱਥ ਪਤਲੂਨ ਦੀਆਂ ਜੇਬਾਂ ਵਿੱਚ ਪਾ ਲਏ।

ਉੱਥੋਂ ਉਹ ਸਿੱਧੇ ਈ ਇੱਕ ਢਾਬੇ ਵਿੱਚ ਆ ਗਏ।

ਲੋਹੇ ਦੇ ਮੇਜ਼ ਤੇ ਟਾਕੀ ਮਾਰ ਕੇ, ਇੱਕ ਮੁੰਡਾ ਉਹਨਾਂ ਕੋਲ ਦੋਵੇਂ ਹੱਥ ਜੋੜਕੇ ਪੂਰੀ ਨਿਮਰਤਾ ਨਾਲ਼ ਬੋਲਿਆ, 'ਹਾਂ ਜੀ'

'ਕੰਢੇ-ਆਲੇ ਚਾਹ ਬਣਾ ਕੇ ਲਿਆ ਤੜਕਾ ਮਾਰਕੇ, ਨਾਲੇ ਪਾਣੀ ਫੜਾਜੀਂ' ਹਰਨੇਕ ਨੇ ਪੂਰੇ ਠਰਮੇ ਨਾਲ਼ ਲਿਆਕਤ ਬਣਾਕੇ ਗੱਲ ਤੋਰੀ ਤਾਂ ਬਲੌਰੇ ਨੇ ਖੁਸ਼ੀ ਨਾਲ਼ ਪਟਵਾਰੀ ਵੱਲ ਵੇਖਿਆ।

ਕੁਰਸੀ ਤੋਂ ਉਠਕੇ ਬਲੌਰੇ ਨੇ ਆਪਣੇ ਗੀਝੇ ਵਿੱਚੋਂ ਦਾਣਿਆਂ ਦੀ ਲੱਪ ਭਰਕੇ ਬਾਹਰ ਕੱਢੀ ਤੇ ਵਿੱਚੋਂ ਘੁੰਢੀਆਂ ਕੱਢਦਾ ਬੋਲਿਆ, 'ਬਾਈ ਸਵ ਪੜਤਾਲ ਕਰਲੋ ਜੋ ਵੀ ਕਰਨੀਂ ਐਂ, ਫੇਰ ਈ ਆਪਾਂ ਸ਼ਗਨ-ਵਿਹਾਰ ਜੋ ਕਰਨਾ ਕਰਲਾਂ-ਗੇ' ਚੂੰਡੀ-ਭਰ ਕੇ ਪੱਕੇ ਥਾਂ ਤੇ ਖਿਲਾਰ ਦਿੱਤੀ। ਰੁੱਖਾਂ ਤੇ ਬੈਠੇ ਸਾਰੀ ਪੰਛੀਆਂ ਦੀ ਉਡਾਰ ਹੇਠਾਂ ਨੱਚ ਕੇ ਚੋਗਾ-ਚੁਗਣ ਲੱਗੀ।

'ਸਾਡੇ ਵੱਲਿਓਂ ਤਾਂ ਅੱਧੀ ਛੁੱਟੀ ਸਾਰੀ ਆ' ਨਾਜਰ ਨੇ ਅੱਗੇ ਹੋ ਕੇ ਬਲੌਰੇ ਨੂੰ ਬੁੱਕਲ ਵਿੱਚ ਘੁੱਟ ਕੇ ਹੁਲਾਰਾ ਜਿਹਾ ਦਿੱਤਾ, 'ਕੱਲ ਈ ਆਜੀ-ਗੇ'

ਸਾਰੀ ਲੱਪ ਇੱਕ-ਦਿੰਨੇ ਈ ਖਿਲ੍ਹਾਰ ਕੇ ਅੱਗੋਂ ਉਹਨੇ ਵੀ ਜੱਫੀ ਵਿੱਚ ਘੁੱਟਿਆ, 'ਕੱਲ ਕੀਹਨੇ ਵੇਖਿਆ ਝਾਕਿਆ, ਹੁਣੇ ਈ' ਤੇ ਫੇਰ ਇੱਕ ਲੱਪ ਹੋਰ ਭਰਕੇ ਅੰਬਰ ਵੱਲ ਸੁੱਟ ਦਿੱਤੀ ਜੋ ਓਨਾਂ ਤੇ ਕਣੀਆਂ ਦੇ ਵਾਂਗ ਦਾਣਾ ਦਾਣਾ ਹੋ ਕੇ ਡਿੱਗੀ।

ਹਰਨੇਕ ਦੀ ਮਾਂ ਤੇ ਭੈਣ ਦੋਵੇਂ ਜਾਣੀਆਂ ਈ ਉਥੋਂ ਉਠਕੇ ਮੰਡੀ ਨੂੰ ਆ ਗਈਆਂ। ਸਭ ਦੇ ਮੂੰਹਾਂ ਤੇ ਹਾਸੇ ਖੇੜੇ ਸੀ। ਸਾਰੀ ਸ਼ਗਨ ਵਾਲੀ ਸਮੱਗਰੀ ਤੇ ਹੋਰ ਨਿੱਕ ਸੁੱਕ ਲੈ ਕੇ ਤੁਰਤ-ਪੈਰੀਂ ਹੀ ਆ ਬਹੁੜੀਆਂ।

ਬਲੌਰੇ ਨੇ ਉਂਗਲ ਵਿੱਚੋਂ ਛਾਪ ਲਾਹਕੇ ਦੀਸਾਂ ਨੂੰ ਫੜਾ ਦਿੱਤੀ, ਪਰ ਦੀਸਾਂ ਨੇ ਏਹ ਛਾਪ ਆਪਣੀ ਉਂਗਲ ਵਿੱਚ ਪਾ ਲਈ ਤੇ ਫੇਰ ਘੀਚਰ ਦੀ ਦਿੱਤੀ ਛਾਪ ਲਾਹ ਕੇ ਹਰਨੇਕ ਦੀ ਉਂਗਲ ਵਿੱਚ ਪਾ ਦਿੱਤੀ। ਸਭ ਨੇ ਇੱਕ ਦੂਜੇ ਨੂੰ ਵਧਾਈ ਦਿੱਤੀ। ਦੀਸਾਂ ਤੋਂ ਹਰਨੇਕ ਅੱਖ ਦੀ ਚੋਬ ਨਹੀਂ ਸੀ ਪੱਟ ਰਿਹਾ।

'ਬਾਬਾ ਜੀ ਨੀ ਆਏ' ਨਾਜ਼ਰ ਨੇ ਐਂਵੇ ਸਰਸਰੀ ਈ ਪੁੱਛ ਲਿਆ।

ਬਲੌਰੇ ਨੇ ਬੋਲਣ ਦੇ ਲਈ ਮੂੰਹ ਖੋਲਿਆ ਈ ਸੀ, ਪਟਵਾਰੀ ਨੇ ਜੱਕ ਦਿਨੇ ਅੱਗਾ-ਜੁੱਫ਼ ਲਿਆ, ਡਰ ਗਿਆ ਕਿਧਰੇ ਹੋਰ ਈ ਨਾ ਕਸੂਤੀ ਭੁੱਬਲ ਕੱਢ ਮਾਰੇ, 'ਓ ਥੋੜ੍ਹਾ ਜਾ

ਤਾਪ ਝੜਾਈ ਬੈਠੇ ਐ'

ਬਲੌਰੇ ਨੇ ਤੜਕੇ ਪੂਰੀ ਤਿਆਰੀ ਵੱਟ ਕੇ, ਮਾਵਾ ਲਾ ਕੇ ਸਿਰ 'ਤੇ ਪੋਚਵੀਂ ਪੱਗ ਬੰਨ੍ਹ ਲਈ। ਤੇ ਅਜੈਵ ਦੇ ਗਿੱਟੇ ਨਾਲ਼ ਬੱਧਿਆ ਸੰਗਲ, ਗੀਝੇ ਵਿੱਚੋਂ ਚਾਬੀ ਕੱਢਕੇ ਜਿੰਦਰਾ ਖੋਲਕੇ, ਖੋਲ ਦਿੱਤਾ, 'ਚੱਲੇ-ਗਾ ਸੱਗ' ਪਰ ਅੱਗੋਂ ਕੋਈ ਸੁਰ ਨਾ ਮਿਲਦਾ ਵੇਖਕੇ ਆਪ ਈ ਨਿਰਣਾ ਜਿਹਾ ਕਰਿਆ, 'ਕਰ ਮੌਜਾਂ ਬਾਪੂ, ਤੁਰ ਫਿਰਿਆ ਆਥਣ ਤੀਕ' ਨੋਟਾਂ ਵਾਲੀ ਗੱਠੜੀ, ਮੁਕੇ ਵਿੱਚ ਬੰਨ੍ਹ ਕੇ ਆਪਣੇ ਮੋਢੇ ਤੋਂ ਪਿੱਛੇ ਮੌਰਾਂ ਤੇ ਕਰਕੇ ਸੁੱਟ ਲਈ।

ਦੀਸਾਂ ਨੇ ਅੰਦਰੋਂ ਸੰਦੂਕੜੀਂ ਵਿੱਚੋਂ ਨਵੇਂ ਲੀੜੇ ਲਿਆ ਕੇ ਮੰਜੇ ਦੀਆਂ ਪੈਂਦਾ ਤੇ ਧਰ ਦਿੱਤੇ, 'ਜੇ ਨਾਲ਼ ਜਾਣਾ ਤਾਂ ਵੇਖਲਾ ਬਾਪੂ' ਨਲਕੇ ਤੋਂ ਪਾਣੀ ਦੀ ਬਾਲਟੀ ਭਰਕੇ ਨਹਾਉਂਣ ਖਾਨੇ ਵਿੱਚ ਧਰ ਦਿੱਤੀ, 'ਬਾਲੀ ਸਾਬਨ ਨਾ ਲਾਈਂ, ਸਿਰ 'ਚ ਜੰਮ-ਜੂ'

ਅਜੈਵ ਮੰਜੇ ਤੋਂ ਉਠਕੇ ਨਹਾਉਣ ਦੇ ਲਈ ਤੁਰ ਗਿਆ। ਪਰ ਸਾਰਾ-ਪਾਣੀ ਬੁੱਕ-ਭਰ-ਭਰ ਕੇ ਆਪਣੇ, ਸੰਗਲ ਵਾਲੇ ਗਿੱਟੇ ਤੇ ਧਾਰ ਬੰਨ੍ਹ ਕੇ ਪਾਈ ਗਿਆ। ਮਲ-ਮਲ ਕੇ ਏਸ ਗਿੱਟੇ ਨੂੰ ਧੋਣ 'ਚ ਈ ਡੋਲ ਦਿੱਤਾ। ਮੰਜੇ ਤੇ ਬੈਠਾ ਵੀ ਤੌੜੇ ਵਿਚਲਾ ਠੰਢਾ-ਚਾਰ ਪਾਣੀ ਗਲਾਸ ਨਾਲ਼ ਧਾਰ ਬੰਨ੍ਹ ਕੇ ਗਿੱਟੇ ਤੇ ਪਾਈ ਜਾਂਦਾ। ਜਿਵੇਂ ਏਸ ਲੋਹੇ ਦੇ ਸੰਗਲ ਨੂੰ ਉਹ ਖੋਰਨਾ ਚਾਹੁੰਦਾ ਸੀ।

ਗਿੱਟਾ ਧੋ ਕੇ ਉਹ ਫੇਰ ਛੱਤੜੇ ਹੇਠ ਪਏ ਵਾਣ੍ਹ ਦੇ ਮੰਜੇ ਤੇ ਆ ਕੇ ਪੈ ਗਿਆ। ਉਹਨਾਂ ਨਾਲ਼ ਨਈਂ ਸੀ ਆਇਆ ਸਗੋਂ ਚਿੱਤ ਵਿੱਚ ਗਾਰੇ ਵਾਂਗ ਖ਼ਰੀ ਗਿਆ।

ਪਟਵਾਰੀ ਦੇ ਮਾਰੇ ਝੂਠ ਨਾਲ਼ ਬਲੌਰੇ ਨੂੰ ਖਵੀ ਚੜ੍ਹੀ ਤੇ ਖਿਝ ਕੇ ਬੋਲਿਆ, 'ਤਾਪ ਤੂਪ ਨੀ ਕੋਈ ਚੜਿਆ ਜੀ, ਐਂਮੇ ਗੱਪ ਐ, ਸੰਗਲ ਲਾ ਕੇ ਆਇਆਂ ਜੀ' ਸਾਰਿਆਂ ਦੇ ਬੁਲ੍ਹਾਂ ਤੇ ਹਾਸੀ ਦੀਆਂ ਬੂੰਦਾਂ ਸਿੰਮ ਪਈਆਂ।

ਹਰਨੇਕ ਨੇ ਜਦੋਂ ਚਾਹ ਪੀ ਕੇ ਕੱਚ ਦੀ ਗਲਾਸੀ ਭੁੰਜੇ ਮੇਜ਼ 'ਤੇ ਰੱਖੀ ਤਾਂ ਉਹਦੇ ਵਿੱਚ ਦੋ-ਘੁੱਟਾਂ ਵਧੀ ਚਾਹ ਵੇਖਕੇ, ਬਲੌਰੇ ਨੂੰ ਕਾਫ਼ੀ ਤੱਸਲੀ ਹੋਈ। ਏਹ ਤਾਂ ਰੱਜੇ ਬੰਦੇ ਦੀ ਨਿਸ਼ਾਨੀ ਹੈ। ਪਰ ਪਟਵਾਰੀ ਨੇ ਇੱਕ ਬੂੰਦ ਵੀ ਨਹੀਂ ਸੀ ਛੱਡੀ।

ਨਾਜਰ ਨੇ ਦੋ ਘੁਟਾਂ ਚਾਹ ਨੂੰ ਚਾਕੇ ਪਰੇ ਖੁੰਜ 'ਚ ਕਰਕੇ ਡੋਲ੍ਹ ਦਿੱਤਾ ਤੇ ਬੋਲਿਆ, 'ਐਮੇਂ ਮੱਖੀਆਂ ਦੇ ਮਰਨ ਨੂੰ ਵਿੱਡ ਬਣੂੰ' ਉਹਦਾ ਏਹ ਪੁੰਨ ਧਰਮ ਵਾਲਾ ਕੰਮ ਵੇਖਕੇ ਚਿੱਤ 'ਚ ਚਾਅ ਚੜਿਆ।

ਫੇਰ ਏਧਰ ਉਧਰ ਦੀਆਂ ਗੱਲਾਂ ਹੋਈ ਗਈਆਂ।

ਬਲੌਰੇ ਨੇ ਪੂਰੀ ਰਚਕ ਬਹਾਕੇ ਆਖਿਆ, 'ਹਰਨੇਕ ਸਿਆਂ ਸੰਗੀ ਨਾ, ਕਾਰ-ਕੂਰ ਦੱਸਦੀਂ ਕੇੜੀ ਲੈਣੀਂ ਐਂ, ਕੱਲ੍ਹ ਨੂੰ ਸਾਡੀ ਭੈਣ ਨੂੰ ਮੇਹਣਾ ਨ ਮਾਰੀ ਜਾਈਂ'

'ਕਾਦਾ ਮੇਹਣਾ'

'ਆਹੀ ਬੀ ਤੇਰੇ ਨੰਗ ਭਰਾ ਨੇ ਦਿੱਤਾ ਈ ਕੱਖ ਨੀਂ' ਦੀਸਾਂ ਦੇ ਸਿਰ ਤੇ ਪੋਲ਼ਾ ਹੱਥ ਫੇਰਿਆ ਤੇ ਨੀਵੀਂ ਪਾ ਕੇ ਉਹ ਚੁੰਨੀ ਦੇ ਨਾਲ਼ ਮੱਥੇ ਦਾ ਮੁੜਕਾ ਪੂੰਝ ਗਈ।



'ਨਾ ਜੀ ਨਾ' ਨਾਜਰ ਨੇ ਪੂਰੀ ਸ਼ਰਧਾ ਨਾਲ਼ ਹੱਥ ਜੋੜ੍ਹੇ ਕਿਸੇ ਨੂੰ ਔਖਾ ਕਰਾਕੇ ਲਵਾਇਆ ਖੋਟਾ ਧੇਲਾ ਵੀ ਤੁੱਕਦਾ ਨ੍ਹੀ ਹੁੰਦਾ, ਸਭ ਕੁਛ ਦਿੱਤਾ ਵਿਐ ਦਾਤੇ ਨੇ'

'ਚਲੋ ਕਿਸੇ ਨੂੰ ਤਾਂ ਰਜਾਇਆ ਨਾ ਰੱਬ ਨੇ, ਨਈਂ ਤੇ ਲੋਕ ਲੁੱਟੀ ਈ ਜਾਂਦੇ ਆ, ਜੇੜਾ ਧਿੱਜ ਗਿਆ, ਲੁੱਟਿਆ ਗਿਆ' ਅਕਾਸ਼ ਵੱਲ ਝਾਕ ਕੇ ਬਲੌਰੇ ਨੇ ਢਿੱਡ ਵਿੱਚ ਭੇਲੀ ਭੰਨੀ। ਤੇ ਫੇਰ ਥੋੜ੍ਹੀ ਜਿਹੀ ਰੱਬ ਨੂੰ ਤਸੱਲੀ ਵੀ ਦਿੱਤੀ, 'ਚੱਲ ਤੈਨੂੰ ਫੁੜਕਾ ਕੇ ਛਾਂਵੇ ਸਿੱਟੂ'

ਕੰਨਾਂ ਵਿੱਚ ਸੂਪ ਦੀ ਚੁੰਨੀ ਨੂੰ ਅੜੁੰਗ ਕੇ, ਹਰਨੇਕ ਦੀ ਮਾਂ ਬੋਲੀ, 'ਦਾਜ-ਦੂਜ ਨੀ ਅਸੀਂ ਭਾਈ ਡੱਕਾ ਵੀ ਲੈਣਾ ਪੱਕੀ ਨਾਂ' ਵਿੱਚ ਹੱਥ ਖੜ੍ਹੇ ਕਰ ਗਈ।

'ਲੈ ਆ ਕੀ ਗੱਲ ਹੋਈ ਭਲਾਂ, ਦਾਜ-ਦੂਜ ਤਾਂ ਬੰਦੇ ਨੂੰ ਪੂਰਾ ਠੋਕ ਕੇ ਲੈਣਾ ਚਾਈਦੈ' ਨਾਲ਼ ਮੁੱਛ ਨੂੰ, ਉਂਗਲ ਤੇ ਜੀਭ ਲਾਕੇ, ਤਾਅ ਦਿੱਤੀ। ਸਾਰਿਆਂ ਦੇ ਚੇਰ੍ਹਿਆਂ ਵੱਲ ਝਾਕ ਕੇ ਆਪਣੀ ਟਣਕਾਈ ਗੱਲ ਦੇ ਪਏ ਪ੍ਰਭਾਵ ਦੀ ਨਿਰਖ ਕਰੀ।

'ਦਾਜ, ਏਹ ਤੇ ਬੁਰੀ ਬਲਾ' ਹਰਨੇਕ ਨੇ ਹੈਰਾਨੀ ਦੇ ਨਾਲ਼ ਸੰਗਦੇ ਹੋਇਆਂ ਆਪਣੀ ਕਹੀ ਹੋਈ ਪੜ੍ਹਾਈ ਦੀ ਸਿਆਣਫ਼ ਦੇ ਪ੍ਰਭਾਵ ਵਿੱਚ ਇਨਕਾਰ ਕੀਤਾ।

'ਏਹ ਤਾਂ ਤੇਰੇ ਮਨ 'ਚ ਓਹਲਾ ਐ, ਕੌਣ ਸਾਲਾ ਆਂਦਾ ਕਰਾ ਮੂੰ ਤੇ ਦੀਸਾਂ ਬੀ ਅੱਧ ਦੀ ਮਾਲਕ ਐ ਜੀ, ਭੈਣ ਦੀ ਥਾਂਉ ਮੇਰਾ ਭਰਾ ਹੁੰਦੀ ਫੇਰ ਵੀ ਅੱਧ ਵੰਡਾ ਲੈਂਦੀ ਡਾਂਗ ਨਾਲ਼' ਬਲੌਰੇ ਨੇ ਇਸ਼ਾਰੇ ਨਾਲ਼ ਢਾਬੇ ਦੇ ਮੁੰਡੇ ਨੂੰ ਬਿੱਲ ਲੈ ਕੇ ਆਉਂਣ ਲਈ ਆਖਿਆ, 'ਲੋਕਾਂ ਦਾ ਵੀ ਸਰਿਆ ਪਿਐ'

'ਏਨਾਂ ਦੀ ਸਮਝ ਤਾਂ ਰੱਬ ਨੂੰ ਵੀ ਨਾ ਆਈ' ਪਟਵਾਰੀ ਨੇ ਮਾਮਲਾ ਭਖਦਾ ਵੇਖ ਕੇ ਤੰਦ ਰਲਾ ਦਿੱਤੀ।

'ਅਹੀਂ, ਰੱਬ ਵੀ ਕੇੜਾ ਬੰਦੇ ਦੇ ਮੱਥੇ ਲੱਗਕੇ ਓਦੀ ਸੁਣਦੈ, ਅੰਨਾਂ ਵੰਡੇ ਰਿਉੜਿਆਂ ਤੇ ਮੁੜ-ਮੁੜ ਆਵਦਿਆਂ ਨੂੰ ਦੇਵੇ' ਫੇਰ ਗੱਲ ਨੂੰ ਤਰਕ ਨਾਲ਼ ਪੂਰਾ ਕਰਿਆ 'ਕੁੜੀ-ਧਿਆਣੀ ਦੇ ਵਿਆ ਤੇ ਵੀਹ ਲੱਖ ਲੌਣ ਤੋਂ ਜਕਦੇਆਂ, ਪਰ ਓਦੇ ਹਿੱਸੇ ਬਹਿੰਦੀ ਕਰੋੜਾਂ ਦੀ ਪੈਲ਼ੀ ਕਵਜੇ 'ਚ ਕਰਨੋ ਟਲ਼ਦੇ ਨੀ....ਹੂੰ....'

ਏਹ ਚਿਤਾਰੀ ਸੁਣਕੇ ਸਾਰਿਆਂ ਦੇ ਚੇਰ੍ਹਿਆਂ ਤੋਂ ਮੱਖੀ ਨਈਂ ਉੱਡੀ। ਜਿਵੇਂ ਉਹਨਾਂ ਨੂੰ ਨਵਾਂ ਚਾਨਣ ਹੋ ਗਿਆ ਹੁੰਦਾ। ਕੱਚਾ ਧੂੰਆਂ ਮਾਰ ਕੇ ਸਾਰਿਆਂ ਨੇ ਹੁੰਗਾਰਾ ਭਰਿਆ, 'ਹੂੰ....!'

ਢਾਬੇ ਦਾ ਸਾਰਾ ਖ਼ਰਚ ਦੇ ਕੇ ਬਲੌਰਾ, ਦੀਸਾਂ ਨੂੰ ਜੀਪ ਵਿੱਚ ਚੜ੍ਹਾਕੇ ਬਸ ਸਟੈਂਡ ਵੱਲ ਨੂੰ ਆ ਗਿਆ। ਫੁੱਲਾਂ ਵਾਲੇ ਨਾਕੇ ਕੋਲ ਜੀਪ ਰੁਕਵਾ ਲਈ, 'ਆਹ ਰੋਕੀ ਮਾੜੀ ਜੀ' ਚਾਲਕ ਨੇ ਟਾਲ਼ ਤੇ ਕਰਕੇ ਰੋਕ ਲਈ।

'ਪਸਾਵ ਜਾ ਕਰ ਆਵਾਂ ਇੱਕੇ ਮਿੰਟ' ਕਾਲੀ ਨਾਲ਼ ਚਾਦਰੇ ਦਾ ਲੜ੍ਹ ਉੱਪਰ ਨੂੰ ਚੱਕ ਕੇ, ਨਾਲ਼ ਈ ਗਲ਼ੀ ਤੁਰ ਗਿਆ। ਚਿਰ ਬਾਦ ਮਿੱਟੀ ਨਾਲ਼ ਆਪਣੇ ਹੱਥ ਮਲਕੇ, ਸੁੱਚੇ ਕਰਦਾ ਏਧਰ ਆ ਗਿਆ, 'ਚਲ ਬੀ ਖਿੱਚੋ ਦੇ ਕੰਮ' ਕੋਲ਼ ਦੀ ਫਰਾਟਾ ਮਾਰ ਕੇ

ਲੰਘੀ ਕਾਰ ਵੱਲ ਵੇਖਕੇ ਬਲੌਰੇ ਨੇ ਚਿੱਤ ਵਿੱਚ ਸੋਚਿਆਂ, 'ਮਨਾਂ ਐਵੂੰ ਚਾਰ ਉਂਗਲਾਂ ਵੱਡੀ ਗੱਡੀ ਈ ਦਵੌਣੀ ਆ ਦੀਸਾਂ ਨੂੰ'

* * *

ਬਲੌਰੇ ਨੇ ਬਚੀ ਸਾਰੀ ਪੈਲੀ ਚੜ੍ਹੱਕਤੀ ਸੀ, ਪਰ ਇੱਕ ਕਨਾਲ਼ ਜੋ ਸੜਕ ਦੇ ਬੰਨੇ ਤੇ ਲੱਗਦੀ ਸੀ, ਉਹ ਬੈ ਨਹੀਂ ਸੀ ਕਰੀ। ਉਹਦੇ ਵਿੱਚ ਚਿੱਤ ਦੀ ਰੀਝ ਬੀਜ ਦਿੱਤੀ।

ਓਮਾ ਹੱਟੀ ਤੇ ਬੈਠਾ, ਆਪਣੇ ਵੱਡੇ ਸਾਰੇ ਢਿੱਡ ਤੇ ਹੱਥ ਫੇਰਦਾ ਹੋਇਆ, ਉਬਾਸੀਆਂ ਲੈਂਦਾ ਰੇਡੀਉ ਤੇ ਚੱਲ ਰਿਹਾ ਗਾਣਾ ਸੁਣੀ ਜਾਂਦਾ ਸੀ।

'ਮਾਂ ਦੀਏ ਲਾਡੋ ਨੀ ਟਾਹਲੀ ਵਾਲੇ ਖੇਤ ਨਾ ਜਾਈਂ,
ਖੇਤ ਨਾ ਜਾਈਂ, ਖੇਤ ਨਾ ਜਾਈਂ,
ਮਾਂ ਦੀਏ ਲਾਡੋ ਨਾ ਟਾਹਲੀ ਵਾਲੇ ਖੇਤ......।'

ਗਲ਼ੀ ਵਿੱਚ ਲੰਘਦੇ ਬਲੌਰੇ ਨੇ ਪੈਰ ਮਲ ਲਏ। ਧਰਤੀ ਦੀ ਮਿੱਟੀ ਵਿੱਚ ਜਾਣੋ ਗੱਡੇ ਈ ਗਏ। ਹਰਸ਼ ਦੀ ਐਸੀ ਚਿੱਤ ਨੂੰ ਕਚਿਆਣ ਚੜ੍ਹੀ, ਉਹ ਚਕਵੇਂ ਪੈਰੀਂ ਹੱਟੀ ਤੇ ਜਾ ਕੇ ਖੜੋ ਗਿਆ। ਗਾਣਾ ਚੱਲੀ ਗਿਆ। ਉਹਦੀ ਬੁੱਕਲ ਵਿੱਚ ਰੇਡੀਉ ਨੂੰ ਚੱਕ ਕੇ ਜ਼ੋਰ ਨਾਲ਼ ਭੁੰਜੇ ਮਾਰਿਆ, ਪਰ ਉਹ ਫੇਰ ਖਰੜ ਅਵਾਜ਼ ਵਿੱਚ ਗਾਈ ਗਿਆ :

'ਮਾਂ ਦੀਏ ਲਾਡੋ ਨੀ ਟਾਹਲੀ ਵਾਲੇ ਖੇਤ ਨਾ ਜਾਈ.....।

ਪਰੇ ਪਿਆ, ਚਾਰ-ਪੰਜ ਇੱਟਾਂ ਦਾ ਖੰਗਰ ਚੁੱਕ ਕੇ ਜ਼ੋਰ ਨਾਲ਼ ਉੱਤੇ ਮਾਰਿਆ। ਥੋੜ੍ਹਾ ਜਿਹਾ ਧੂੰਆਂ ਨਿਕਲਿਆ ਤੇ ਬੰਦ ਹੋ ਗਿਆ। ਓਮਾ ਉਠਕੇ ਅੰਦਰਲੇ ਬੂਹੇ ਕੋਲ ਖੜ੍ਹੋ ਗਿਆ। ਕਿਤੇ ਭੂਸਰਿਆ ਬੰਦਾ ਉਹਦੇ ਈ ਨਾ ਕੁਛ ਚਾਕੇ ਮਾਰੇ। ਮੂੰਹ ਵਿੱਚੋਂ 'ਚੂ ਨੀ ਕੱਢੀ।

ਬਲੌਰੇ ਨੇ ਜ਼ੋਰ ਨਾਲ਼ ਥੁੱਕ ਦਿੱਤਾ, ਅੰਬਰ ਵੱਲ ਝਾਕ ਕੇ ਤੇ ਓਮੇ ਵੱਲ ਆਪਣੀ ਜੁਬਾਨ ਤੇ ਕਾਬੂ ਕਰਦਾ ਬੋਲਿਆ, 'ਕੈ ਰੁਪਈਆਂ ਦਾ ਸੀਗਾ ਤੇਰਾ ਆਹ ਢਿੱਮ-ਡੈਨ੍ਹਾ ਜਾ'

'ਛੀ ਸਉ ਦਾ' ਨਾ ਚਾਹੁੰਦੇ ਹੋਇਆਂ ਵੀ ਉਹਦੇ ਮੂੰਹੋਂ ਨਿਕਲ ਗਿਆ। ਜਦੋਂ ਬਲੌਰਾ ਫੇਰ ਝਾਕੀ ਈ ਗਿਆ ਤਾਂ ਉਹਨੇ ਨਾਲ਼ ਦੀ ਨਾਲ਼ ਆਪਣਾ ਬਿਆਨ ਬਦਲ ਲਿਆ, 'ਪੁਰਾਣਾ ਸੀਗਾ ਹੁਣ ਤੇ, ਚਾਰ ਕੁ ਸਾਉ ਦਾ'

'ਕੋਈ ਨ ਖ਼ਾਤੇ 'ਚ ਲਿਖਲੀ ਦੇ-ਜੂੰ-ਗਾ ਮੈਂ ਆਪੇ ਈ' ਤੇ ਫੇਰ ਤੁਰ ਗਿਆ। ਉਦੋਂ ਈ ਘੀਚਰ ਕੀ ਰਾਲੀ ਤੇ ਚੜ੍ਹ ਕੇ ਉਹ ਸ਼ਹਿਰ ਆ ਗਿਆ। ਆਉਂਦੇ ਵਾਰ ਉਹਤੇ ਤੇ ਟਾਹਲੀਆਂ ਦੀ ਪਨੀਰੀ ਲੱਧ ਕੇ ਲੈ ਆਇਆ। ਜੋ ਉਹਦੇ ਲੱਕ ਜਿੰਨੀਆਂ ਉੱਚੀਆਂ ਸੀ। ਵਰਮੇ ਦੇ ਨਾਲ਼ ਧਰਤੀ ਵਿੱਚ ਸੁਰਾਖ ਮਾਰਕੇ ਲੰਮੀਆਂ ਪਾਂਤਾਂ ਬਣਾਕੇ ਸਾਰੀ ਪਨੀਰੀ ਗਡੋ ਦਿੱਤੀ।

ਚਾਰੇ ਬੰਨੇ, ਵੱਟ ਦੇ ਅੰਦਰ ਵਾਰ ਕਰਕੇ ਕਿੱਕਰਾਂ ਦੇ ਝਾਫ਼ੇ ਵੱਡ ਕੇ ਮੋੜਿਆਂ ਦਾ ਵਲਗਣ ਕਰ ਦਿੱਤਾ। ਕੋਈ ਅਵਾਰਾ ਗਾਂ-ਮੰਹਿ ਇਨਾਂ ਨੂੰ ਮੁੱਛ ਨਾ ਜਾਵੇ। ਚੇਰ੍ਹੇ ਤੇ ਮੂਕੇ ਦਾ ਮੜਾਸਾ ਮਾਰ ਲਿਆ, ਜਿਵੇਂ ਉਹਦੇ ਹੱਡਾਂ ਨੂੰ ਠਾਕਾ ਕੁਤਰ-ਕੁਤਰ ਕੇ ਖਾ ਰਿਹਾ



ਹੋਵੇ। ਕੋਲ ਵਗਦੀ ਆਢ ਵਿੱਚੋਂ ਪਾਣੀ ਦੀਆਂ ਬਾਲਟੀਆਂ ਭਰ ਕੇ, ਇੰਨਾ ਸੱਜਰ ਲਾਈਆਂ ਟਾਹਲੀਆਂ ਨੂੰ ਪਾ ਦਿੱਤੀਆਂ।

ਏਹ ਟਾਹਲੀਆਂ ਦਿਨਾਂ ਵਿਚ ਈ ਬਹਾਲ਼ ਕਰ ਲਈਆਂ।

ਦੀਸਾਂ ਦੇ ਵਿਆਹ ਦੇ ਦਿਨ ਨੇੜ ਨੂੰ ਆ ਗਏ ਤਾਂ ਘਰ ਦੋ ਮੰਜੇ ਜੋੜਕੇ, ਸੁਆਤ ਦੀ ਛੱਤ ਤੇ ਉੱਤੇ ਰੱਸੀ ਨਾਲ਼ ਸਪੀਕਰ ਬੰਨ੍ਹ ਦਿੱਤਾ। ਜੀਹਦੇ ਤੇ ਅੱਠੇ ਪਹਿਰ ਈ ਗਾਣੇ ਚੱਲੀ ਜਾਂਦੇ। ਰਾਜਾ ਟੇਪ ਤੇ ਰਿਕਾਰਡ ਲਾਈ ਜਾਂਦਾ।

ਕੁੱਜੇ ਨੂੰ ਪੱਟਾਂ ਤੇ ਧਰਕੇ ਉਹਦੇ ਨਾਲ਼ ਗੱਲਾਂ ਕਰਕੇ ਚਿੱਤ ਪਰਚਾਈ ਜਾਂਦਾ। ਉਂਗਲਾਂ ਦੇ ਪੋਟਿਆਂ ਦੀ ਥਾਪ ਦੇ ਕੇ ਵਜਾਉਂਦਾ ਹੋਇਆ ਕੁਛ ਨਾ ਕੁਛ ਗਾਈ ਵੀ ਜਾਂਦਾ। ਜਿਹਦੀ ਕੋਈ ਸਮਝ ਨਾ ਪੈਂਦੀ, ਪਰ 'ਤੁੰਨ-ਤਨਾ ਤਨਾ-ਤਨਾ ਤਨ' 'ਚ ਕੋਈ ਵੈਰਾਗ ਹੁੰਦਾ। ਕੋਈ ਅਰਥ ਹੁੰਦਾ।

ਮੰਜੇ ਤੇ ਬੈਠੇ ਨੂੰ ਜਦੋਂ ਵੀ ਕਿਸੇ ਦੇ ਲੈਣ-ਦੇਣ ਦਾ ਖਿਆਲ ਆ ਜਾਂਦਾ ਤਾਂ ਉਹ ਜਿੰਨਾ ਮਰਜ਼ੀ ਥੱਕਿਆ ਹੁੰਦਾ ਤਾਂਵੀ ਤੜਾਫਾ ਮਾਰ ਕੇ ਉੱਠਦਾ। ਭਾਂਵੇ ਦੀ ਅੱਧੀ ਦਾ ਵੇਲਾ ਹੁੰਦਾ, ਚਿੱਤ ਤੇ ਭਾਰ ਪੈਣ ਲੱਗ ਪੈਂਦਾ।

ਉਹ ਸੰਦੂਕ ਵਾਲੇ ਅੰਦਰ ਜਾਂਦਾ, ਜਿੱਥੇ ਦੀਸਾਂ ਸੁੱਤੀ ਪਈ ਹੁੰਦੀ।

ਜੇ ਉਹ ਜਾਗਦੀ ਪਈ ਹੁੰਦੀ ਤਾਂ ਆਪ ਹੀ ਚਾਬੀ ਕੱਢਕੇ ਫੜਾ ਦਿੰਦੀ। ਜੇ ਉਹ ਸੁੱਤੀ ਪਈ ਹੁੰਦੀ, ਐਨ ਘੂਕ ਤਾਂ ਜਗਾਉਂਣ ਦੀ ਕੋਸ਼ਿਸ਼ ਨਈਂ ਸੀ ਕਰਦਾ। ਆਪ ਈ ਮੰਜੇ ਕੋਲ ਹੇਠਾਂ ਪੈਰਾਂ ਭਾਰ ਜਾਂ ਗੋਡਿਆਂ ਦੇ ਭਾਰ ਸਿਰ ਬਹਿਕੇ, ਲਮਕ ਰਹੇ ਨਾਲੇ ਨੂੰ ਫੜਕੇ, ਉਹਦੇ ਨਾਲ਼ ਗੰਢ ਮਾਰ ਕੇ ਬੱਧੀ ਚਾਬੀ ਖੋਲ੍ਹ ਲੈਂਦਾ।

ਗੰਢ ਪਿੱਚਕੀ ਹੁੰਦੀ ਤਾਂ ਦੰਦਾਂ ਨਾਲ਼ ਖੋਲਦਾ।

ਚਾਬੀ ਨਾਲ਼ ਸੰਦੂਕ ਦੇ ਕੁੰਢੇ ਨੂੰ ਲੱਗਿਆ ਪਿੱਤਲ ਦਾ ਜਿੰਦਰਾ ਖੋਲ੍ਹਕੇ ਵਿੱਚੋਂ ਫਰੋਲਾ ਫਰਾਲੀ ਕਰਕੇ, ਲੀੜਿਆਂ ਦੀ ਤਹਿ ਹੇਠ ਪਈ ਨੋਟਾਂ ਦੀ ਗੱਠੜੀ 'ਚੋਂ ਬਣਦੇ ਰੁਪਏ ਕੱਢ ਕੇ ਜੇਬ ਵਿੱਚ ਪਾ ਲੈਂਦਾ ਅਤੇ ਜਿੰਦਰਾ ਲਾ ਕੇ ਚਾਬੀ ਨੂੰ ਫੇਰ ਦੀਸਾਂ ਦੇ ਰੇਸ਼ਮੀ ਨਾਲੇ ਨਾਲ਼ ਗੰਢ ਮਾਰ ਕੇ ਬੰਨ ਦਿੰਦਾ।

ਜਦ ਪਹਿਲੀ ਵੇਰ ਉਹਨੇ ਸੁੱਤੀ ਪਈ ਦੀਸਾਂ ਦੇ ਨਾਲੇ ਨੂੰ ਹੱਥ ਪਾਇਆ ਸੀ ਤਾਂ ਉਹ ਛਾਪਲ ਕੇ ਪਈ ਰਹੀ। ਥੋੜ੍ਹੀ ਜੇਹੀ ਡਰ ਵੀ ਗਈ ਪਰ ਸਾਹ ਨੂੰ ਰੋਕੀ ਰੱਖਿਆ। ਹੱਥ ਦੀ ਛੁਹ ਨਾਲ਼ ਰੱਤੀ-ਭੂਕ ਹੋ ਗਈ।

ਉਹ ਸਵਾਤ ਦੀ ਸਾਰੀ ਛੱਤ ਬਾਲਾ ਬਾਲਾ ਕਰਕੇ ਉੱਤੇ ਡਿਗਦੀ ਦਿਸਣ ਲੱਗੀ। ਕੰਧਾਂ ਜਰਕ ਦੀਆਂ ਮਹਿਸੂਸ ਹੋ ਲੱਗੀਆਂ, ਜਿਵੇਂ ਵਿਚਾਲਾ ਸ਼ਤੀਰ ਟੁੱਟ ਗਿਆ ਹੁੰਦਾ ਪਰ ....ਪਰ.....

ਰੁਪਏ ਜੇਬ ਵਿੱਚ ਪਾ ਕੇ ਉਹਨੇ ਬਾਹਰ ਆ ਕੇ ਛੱਤੜੇ ਹੇਠ ਪਏ ਅਜੈਵ ਦੇ ਗਿੱਟੇ ਨਾਲ਼ ਬੱਧੇ ਸੰਗਲ਼ ਦੀ ਪੂਰੀ ਤਰ੍ਹਾਂ ਨਿਰਖ਼ ਕਰੀ, ਕਿਤੇ ਖੁਲ੍ਹਾ ਤਾਂ ਨਈਂ। ਪੂਰੀ ਤਸੱਲੀ ਕਰਕੇ ਮੋਦਨ ਕੇ ਘਰ ਨੂੰ ਤੁਰ ਗਿਆ......।

'ਲੈ ਬੀ ਆ' ਗੀਝੇ ਵਿੱਚੋਂ ਨੋਟਾਂ ਦੀ ਥਹੀ ਕੱਢ ਕੇ ਫੜਾ ਦਿੱਤੀ।

ਮੋਦਨ ਨੇ ਉਹਦੇ ਹੱਥਾਂ ਵਿੱਚ ਈ ਨੋਟ ਗਿਣ ਲਏ ਸੀ। ਕਣੱਖੀ ਜਿਹੀ ਝਾਤੀ ਨਾਲ਼, ਫੜਕੇ ਆਪਣੇ ਝੱਗੇ ਦੀ ਜੇਬ ਵਿੱਚ ਤੂੜ ਲਏ। ਬਲੌਰੇ ਨੇ ਉਹਦੀ ਅਣਗੈਲੀ ਵੇਖਕੇ ਆਖਿਆ, 'ਮਨਾਂ ਗਿਣ ਤਾਂ ਲੈਂਦਾ'

'ਲੈ ਜਾਰ ਗਿਣਤੀ-ਮਿਣਤੀ 'ਚ ਕੀ ਪਿਐ ਭਲਾਂ, ਤੈ ਕੇੜਾ ਥੋੜ੍ਹੇ ਦੇਜੇਗਾ' ਉਹਨੇ ਮੋਢੇ ਤੇ ਹੱਥ ਧਰਕੇ ਭਰੋਸੇ ਦਾ ਨਾਅਰਾ ਮਾਰਿਆ, 'ਜੇ ਚਾਈਦੇ ਐ ਤਾਂ ਲੈਜਾ ਫੇਰ ਦੇਜੀਂ' ਗੀਝੇ ਵਿੱਚ ਹੱਥ ਪਾ ਲਿਆ, ਫੇਰ ਨੋਟ ਕੱਡਕੇ ਫੜਾਉਂਣ ਲਈ, 'ਦੇਵਾਂ'

'ਖਾਲੀ ਜੇਵ 'ਚ ਹੱਥ ਪਾਈ ਜਾਨੈ ਮੋਦਿਆ' ਉਹਦੀ ਮਾਰੀ ਫੋਕੀ ਸੁਲ੍ਹਾ ਤੇ ਟਕੋਰ ਵਿੰਨੀ, 'ਪੈਸੇ ਦੂਈ ਜੇਵ 'ਚ ਪਾਈ ਫਿਰਦੈਂ, ਐਥੋਂ ਕੱਖ ਨੀ ਨਿਕਲਣਾ, ਡੱਕਾ ਵੀ' ਲੋਕਾਂ ਦੀ ਐਸੀ ਹਰਕਤ ਵਿੱਚੋਂ ਰੱਬ ਦੇ ਕਿਸੇ ਸਰਾਪ ਦੀ ਬੋ ਆਉਂਣ ਲੱਗ ਪੈਂਦੀ।

'ਨੀ-ਨੀ ਐਵਜੀ ਗੱਲ ਨੀ' ਉਹ ਕੱਚਾ ਹੋ ਗਿਆ।

'ਮਰਨ ਤੋਂ ਪਹਿਲਾਂ ਬੰਦੇ ਨੂੰ ਆਵਦਾ ਸਵ 'ਸਾਵ-ਕਤਾਵ' ਨੱਕੀ ਕਰ ਦੇਣਾ ਚਾਈਦੈ' ਚਾਦਰਾ ਪੱਟਾਂ ਤਾਂਈਂ ਉੱਚਾ ਚੱਕ ਲਿਆ, 'ਨੀ ਤੇ ਭੋਗ ਤੇ ਬੈਠੇ ਅਗਲੇ ਝੂਰੀ ਜਾਂਦੇ ਆ, ਪੈਸੇ ਡੁੱਬ-ਗੇ'

'ਕੋਈ ਰੈਲੀ ਜੀ ਗੱਲ ਕਰ-ਖਾਂ'

'ਰੈਲੇ ਬੰਦੇ ਈ ਰੈਲੀ ਗੱਲ ਕਰਦੇ ਆ, ਆਪਾਂ ਤੇ ਢਿੱਬਰੀ ਆਨੂੰ ਟੈਟ ਈ ਰਹੇ ਆਂ' ਉਹ ਜੁੱਤੀ ਨਾਲ਼, ਵੀਹੀ ਦੇ ਰੇਤੇ ਨੂੰ ਠੁੱਠੇ ਮਾਰਦਾ, ਧੂੜਾਂ ਪੱਟਦਾ ਹੋਇਆ, ਘਰ ਨੂੰ ਆ ਗਿਆ।

ਕੁੱਜੇ ਨੂੰ ਬੋਰੀ ਤੋਂ ਚਾਕੇ ਮੰਜੇ ਦੇ ਪਾਵੇ ਤੇ ਧਰ ਲਿਆ। ਸਿਰ ਦਾ ਮੂਕਾ ਲਾਹਕੇ ਉੱਤੇ ਧਰ ਦਿੱਤਾ ਤੇ ਗੀਝੇ 'ਚੋਂ ਸੌ ਦਾ ਨੋਟ ਕੱਢ ਕੇ ਕੁੱਜੇ ਨੂੰ ਵਖਾਇਆ, 'ਆ ਵੇਖੀਂ, ਭਲਾ ਕੀ ਕਮੀ-ਪੇਸ਼ੀ ਐਂ ਹੈਦੇ 'ਚ'

ਕਿੰਨਾ ਚਿਰ ਈ ਉਵੇਂ ਬੈਠਾ ਹੋਇਆ ਕੁੱਜੇ ਦੀਆਂ ਅੱਖਾਂ ਮੂਹਰੇ ਕਰੀ ਗਿਆ, 'ਲੈ ਤੂੰ ਤੇ ਪਤੰਦਰਾ ਮੋਢੇ ਈ ਜੱਦਰ ਗਿਆਂ, ਤੇਰੀ ਭਿਆਂ, ਮੈਂ ਦੱਸਾਂ ਫੇ' ਸੈਨਤ ਮਾਰਕੇ ਕੁੱਜੇ ਦੀ ਰਜਾ ਪੁੱਛੀ, 'ਜੇ ਮੈਥੋਂ ਈ ਸੁਣਨੀ ਐ ਤਾਂ ਸੁਣ ਲੈ, ਐਦੇ ਤੇ ਕੱਲੇ ਗਾਂਧੀ ਦੀ ਮੂਰਤ ਐ, ਡਾਂਗ ਹੈ ਨ੍ਹੀ, ਜੇ ਹੱਥ 'ਚ ਡਾਂਗ ਫੜ੍ਹੀ ਹੁੰਦੀ ਨਾ ਸਾਰਿਆਂ ਨੇ ਡਾਂਗ ਆਨੂੰ ਸਿੱਧੇ ਹੋਣੀ ਸੀ, ਜਵਾਂ ਝੋਲ ਨੀ ਸੀ ਪੈਣੀ, ਕਦੇ ਕਿਸੇ ਨੇ ਪੁੱਠਾ ਕੰਮ ਨ੍ਹੀ ਸੀ ਕਰਨਾ'

ਕੁੱਜੇ ਤੇ ਉਂਗਲਾਂ ਨਾਲ਼ ਫੇਰ ਥਾਪ ਦਿੱਤੀ।

'ਹਾਹੋ, ਡਾਂਗ ਵੱਡੇ ਲੋਕਾਂ ਦੇ ਹੱਥ ਐ, ਜਵੇਂ ਉਹ ਕਈ ਜਾਂਦੇ ਐ, ਗਾਂਧੀ ਵਚਾਰਾ ਨਿਹੱਥਾ ਓਮੇਂ-ਜਵੇਂ ਕਰੀ ਜਾਂਦੈ' ਫੇਰ ਸਪੀਕਰ ਦੀ ਅਵਾਜ਼ ਉੱਚੀ ਕਰ ਦਿੱਤੀ, 'ਸਵ ਗਾਂਧੀ ਦੇ ਪੁੱਤ ਐ, ਪਿਉ ਦਾ ਐਥੇ ਕਾਈ ਨੀ....'

ਕੋਲ ਬੈਠਾ ਅਜੈਵ, ਉਹਦੀਆਂ ਸਾਰੀਆਂ ਗੱਲਾਂ ਸੁਣੀ ਗਿਆ। ਪਰ ਬੋਲਿਆ ਕੁਛ ਵੀ ਨਈਂ। ਹੁਣ ਉਹਨੇ ਬੋਲਣਾ ਈ ਬੰਦ ਕਰ ਦਿੱਤੀ ਸੀ।

* * *



ਦੀਸਾਂ ਦੀ ਬਰਾਤ ਐਨ ਪੂਰੀ ਤੁੰਨ ਕੇ ਆਈ। ਬਰਾਤ ਦੀ ਸੇਵਾ ਕਰਨ ਵਿੱਚ ਵੀ ਪੂਰੀ ਡੱਚ ਕੱਢ ਦਿੱਤੀ। ਕੋਈ ਕਸਰ ਨਾ ਰਹਿਣ ਦਿੱਤੀ।

ਜਦ ਪਾਠੀ ਨੇ ਸਪੀਕਰ ਵਿੱਚ, 'ਕੰਨਿਆਦਾਨ' ਕਰਨ ਦਾ ਅਦੇਸ਼ ਦਿੱਤਾ ਤਾਂ ਅਜੈਵ ਚਾਦਰੇ ਦੇ ਲੜ੍ਹ ਸੰਭਾਲ ਕੇ, ਉਠਿਆ। ਅਜੇ ਕੋਢੀ-ਢੂਹੀ ਈ ਹੋਇਆ ਸੀ, ਗੋਢੇ ਤੇ ਹੱਥ ਧਰਕੇ, ਬਲੌਰੇ ਨਾਲ਼ ਅੱਖ ਰਲੀ। ਉਹਦੀ ਵੱਟੀ ਘੂਰੀ ਨੇ ਅਜੈਵ ਨੂੰ ਗਿੱਚੀ ਤੋਂ ਫੜਕੇ ਫੇਰ ਭੁੰਜੇ ਈ ਬੈਠਾ ਦਿੱਤਾ।

ਭੁੰਜੇ ਬਹਿਕੇ ਉਹ ਆਪਣੀ ਸੱਜੀ ਕੱਛ ਨੂੰ, ਗਲਮੇਂ ਦੇ ਵਿੱਚ ਦੀ ਹੱਥ ਪਾ ਕੇ ਨਹੁੰਆਂ ਨਾਲ਼ ਖੁਰਕ ਕਰਨ ਲੱਗਿਆ। ਪਰ ਜਦੋਂ ਬਲੌਰਾ ਵੀ ਨਈਂ ਉਠਿਆ ਤਾਂ ਪਾਠੀ ਨੇ ਫੇਰ ਬੋਲ ਦੁਹਰਾਏ।

'ਓਏ ਜੈਵ'

'ਹੂੰ.....'

'ਜੈਵ ਓਏ' ਅਜੈਵ ਕੋਲ ਬੈਠੇ ਪਿੰਡ ਦੇ ਮੋਹਤਵਾਰ ਬੰਦਿਆਂ ਨੇ ਉਹਨੂੰ ਬਾਂਹ ਤੋਂ ਫੜ੍ਹਕੇ ਹਲੂਣ ਦਿੱਤਾ, 'ਸੌਰਿਆ, ਬੋਲਾ ਤਾਂ ਨ੍ਹੀ ਹੋ ਗਿਆ'

ਉਹ ਸਿਰ ਨੂੰ 'ਹਾਂ-ਨਾਂਹ' ਵਿੱਚ ਫੇਰ ਗਿਆ।

'ਮਾਰਦੇ ਫੂਕ ਬਿੰਦ ਝੱਟ ਸਾਰੇ ਸਨਸਿਆਂ ਨੂੰ, ਹੋ ਕਰੜਾ, ਪੁੰਨ-ਧਰਮ ਦਾ ਕੰਮ ਕਰਲਾ, ਉਠ-ਖੜੋ' ਨਾਲ਼ ਈ ਪਾਣੀ ਦਾ ਗਲਾਸ ਟਰੇਅ ਵਿੱਚੋਂ ਚੱਕ ਕੇ ਫੜਾ ਦਿੱਤਾ, 'ਪੀ' ਪਾਣੀ ਦਾ ਗਲਾਸ ਜਿੰਨਾ ਪੀਤਾ ਗਿਆ, ਪੀ ਲਿਆ, ਬਾਕੀ ਬੱਚੇ ਪਾਣੀ ਦੀ ਪਤਲੀ ਸਾਰੀ ਧਾਰ ਬੰਨ੍ਹ ਕੇ, ਆਪਣੇ ਗਿੱਟੇ 'ਤੇ ਪਾਉਂਣ ਲੱਗ ਪਿਆ।

ਏਹ ਹਰਕਤ ਵੇਖਕੇ ਸਾਰੇ ਦੰਗ ਈਂ ਰਹਿ ਗਏ।

ਜਲੇਬੀਆਂ ਵਾਲੀ ਪਰਾਂਤ ਕਿਸੇ ਹੋਰ ਮੁੰਡੇ ਨੂੰ ਫੜਾਕੇ, ਘੀਚਰ ਭੱਜਕੇ ਪੰਡਾਲ ਵਿੱਚ ਨੰਗੇ ਸਿਰ ਹੀ ਆ ਕੇ ਖੜੋ ਗਿਆ। ਬਲੌਰਾ ਨੀਵੀਂ ਪਾਈ ਬੈਠਾ ਰਿਹਾ।

ਦਲੇਰੀ ਕਰਕੇ ਘੀਚਰ ਨੇ ਅੱਗੇ ਹੋ ਕੇ, ਇੱਕ ਬਰਾਤੀ ਦੇ ਮੋਢੇ ਧਰਿਆ ਪਰਨਾ ਚੱਕ ਕੇ ਸਿਰ ਤੇ ਧਰ ਲਿਆ ਤੇ ਜੇਬ ਵਿੱਚ ਨੋਟ ਕੱਢਕੇ ਦੀਸਾਂ ਤੇ ਹਰਨੇਕ ਦੀ ਝੋਲੀ ਵਿੱਚ ਧਰ ਦਿੱਤੇ। ਮੋਢੇ ਨਾਲ਼ ਲਟਕ ਰਹੇ ਦਸਾਲੇ ਨਾਲ਼ ਚੁੰਨੀ ਦਾ ਲੜ੍ਹ ਘੁੱਟ ਕੇ ਬੰਨ ਦਿੱਤਾ। ਗੰਢ ਪੂਰੀ ਤਿੰਗ ਕੇ ਪੀਂਢੀ ਪਾਈ। ਜਿਵੇਂ ਏਹ ਗੰਢ ਖੁੱਲਣ ਦਾ ਡਰ ਸੀ।

ਖੱਬੇ ਹੱਥ ਦੇ ਅੰਗੂਠੇ ਨਾਲ਼ ਦੀ ਉਂਗਲ ਵਿੱਚੋਂ ਛਾਪ ਲਾਹਕੇ, ਜੋ ਦੀਸਾਂ ਨਾਲ਼ ਤੂਤ ਹੇਠਾਂ ਖੜਕੇ ਵਟਾਈ ਸੀ, ਹਰਨੇਕ ਦੀ ਉਂਗਲ ਵਿੱਚ ਪਾ ਦਿੱਤੀ। ਪਾਈ ਵੀ ਉਸੇ ਈ ਉਂਗਲ ਵਿੱਚ। ਸਾਰੀ ਰਸਮ ਪੂਰੀ ਕਰਕੇ, ਹੱਥੀ ਲਾਵਾਂ ਦੁਆ ਕੇ, ਪੰਡਾਲ ਵਿੱਚੋਂ ਬਾਹਰ ਚਲਾ ਗਿਆ।

ਦੀਸਾਂ ਨੇ ਥਾਲੀ ਵਿੱਚ ਦੀ ਕਣੱਖੀ ਨਿਗ੍ਹਾ ਨਾਲ਼ ਝਾਤੀ ਮਾਰ ਕੇ ਘੀਚਰ ਦੇ ਵੱਲ ਵੇਖਿਆ, ਉਹਦੇ ਬੁੱਲਾਂ ਤੇ ਕੋਈ ਅਗੰਮੀ-ਖੁਸ਼ੀ ਸੀ ਤੇ ਅੱਖਾਂ ਵਿੱਚ ਅੱਥਰੂ। ਐਸੀ ਖੁਸ਼ੀ ਪਹਿਲੀ ਮਿਲਣੀ ਤੇ ਹੋਈ ਸੀ।

ਪਲ-ਭਰ ਵਿੱਚ ਸਾਰੇ ਰਿਸ਼ਤੇ ਬਦਲ ਗਏ।

ਆਥਣੇ ਡੋਲੀ ਤੋਰ ਕੇ ਬਲੌਰੇ ਨੇ ਹੱਥ ਵਿੱਚ ਛੈਣੇ ਫੜ ਲਏ ਤੇ ਨੱਚਣ ਲੱਗ ਪਿਆ। ਕੋਲ ਖੜੇ ਦੋ ਢੋਲੀ ਵਾਰ-ਵਾਰ ਸਾਹ ਲੈ ਲੈ ਕੇ ਢੋਲ ਵਜਾ ਰਹੇ ਸੀ। ਘੀਚਰ ਪਤਾ ਨਈਂ ਕਿਸ ਵੇਲੇ ਆਕੇ ਉਹਦੇ ਨਾਲ਼ ਨੱਚਣ ਲੱਗ ਪਿਆ।

ਉਹਦੇ ਹੱਥ ਵਿੱਚ ਗੰਡਾਸੀ ਫੜੀ ਸੀ, ਜੀਹਦੇ ਦਸਤੇ ਵਿੱਚ ਚੂੜੀਆਂ ਸੀ, ਜਿੰਨ੍ਹਾਂ ਨੂੰ ਕੰਨ ਕੋਲ਼ ਕਰਕੇ ਛਣਕਾ ਰਿਹਾ ਸੀ।

ਛੈਣੇ ਸੁੱਟਕੇ, ਬਲੌਰੇ ਨੂੰ ਪਤਾ ਨਹੀਂ ਕੀ ਸੁੱਝੀ, ਭੱਜਕੇ ਸੁਆਤ ਵਿੱਚ ਗਿਆ ਤੇ ਬੋਰੀ ਵਿੱਚੋਂ ਟਾਹਲੀ ਦਾ ਦੋ-ਫੁੱਟਾ ਤਣਾ ਚੱਕ ਕੇ ਲੈ ਆਇਆ। ਤਣੇ ਤੇ ਕੁੱਜੇ ਨੂੰ ਟੰਗ ਕੇ ਸਿਰ ਤੋਂ ਉੱਚਾ ਕਰਕੇ ਨੱਚੀ ਗਿਆ......

ਅੱਧੀ ਰਾਤ ਢੋਲ ਦੇ ਡਮੱਕੇ ਦੀਆਂ ਅਵਾਜਾਂ ਪਿੰਡ ਦੀ ਜੂਹ ਤੀਕ ਗੂੰਜੀ ਗਈਆਂ।

* * *



# ਚਵਾ-ਚਵੀ

ਘਰ ਦੇ ਵਿਹੜੇ ਵਿੱਚ ਬਲੌਰਾ ਉਠਕੇ ਕਹੀ ਨਾਲ਼ ਟੋਏ ਪੱਟਣ ਲੱਗ ਪਿਆ। ਕਹੀ ਦੇ ਵੱਜਦੇ ਟੱਕ ਦੀ ਅਵਾਜ਼ ਸੁਣਕੇ, ਅਜੈਵ ਨੇ ਆਪਣੀ ਧੌਣ ਪੱਲੀ ਤੋਂ ਉੱਚੀ ਕੀਤੀ ਤੇ ਫੇਰ ਲਾਲਟੈਣ ਦੇ ਚਾਨਣ 'ਚ ਉਹਨੂੰ ਵੇਖਦਾ ਹੋਇਆ, ਉਵੇਂ ਈ ਬਾਂਹ ਪਰਨੇ ਲੇਟ ਗਿਆ।

ਅਜੈਵ ਨੇ ਹੁਣ ਮੰਜੇ ਤੇ ਪੈਣਾ ਛੱਡ ਦਿੱਤਾ ਸੀ। ਛਟੀਆਂ ਦੀ ਸੱਥਰੀ ਭੁੰਜੇ ਸਿੱਟ ਕੇ ਉੱਤੇ ਪੱਲੀ ਵਿਛਾਕੇ ਲੇਟ ਜਾਂਦਾ। ਚਿੱਤ ਵਿੱਚ ਖਿਆਲ਼ ਭਖਿਆ, 'ਏਹਨੂੰ ਐਸ ਵੇਲੇ ਕੀ ਕਮਲ ਕੁੱਦਿਆ' ਫੇਰ ਆਪ ਈ ਛਾਈਂ ਮਾਈਂ ਹੋ ਗਿਆ। ਕਿਤੇ ਐਂਵੇ ਨਾ ਮਕਾਲ ਰਿੰਨ ਕੇ ਬਹਿ ਜਾਵੇ।

ਪੱਕੀ ਮਿੱਟੀ ਦਾ ਵਿਹੜਾ ਹੋਣ ਕਰਕੇ ਕਹੀ ਧਰਤੀ ਤੋਂ ਬੁੜਕ ਜਾਂਦੀ। ਪਲਾਂਘ ਪਟਦਾ ਛਾਲ ਮਾਰ ਕੇ ਤੇ ਅਗਲੇ ਪੈਰ ਦੀ ਨਸ਼ਾਨੀ ਮਾਰ ਕੇ ਟੋਆ ਪੁੱਟ ਲੈਂਦਾ।

ਗਲ਼ੀ ਵਿੱਚ ਬੈਠੇ ਅਵਾਰਾ ਕੁੱਤੇ ਉਹਨੂੰ ਵੇਖ ਕੇ ਅੱਜ ਭਾਉਂਕੇ ਨਹੀਂ। ਹੈਰਾਨੀ ਨਾਲ਼ ਉਹਦੀ ਰੂਹ ਚਿੱਥੀ ਗਈ। ਕਾਲੇ ਕੁੱਤੇ ਵੱਲ ਬਾਂਹ ਦੀ ਮੁੱਕੀ ਵੱਟਕੇ, ਦਾਬਾ ਮਾਰਿਆ, 'ਹਟ' ਪਰ ਕੁੱਤੇ ਦੇ ਮੂੰਹ ਤੋਂ ਮੱਖੀ ਨਈਂ ਉੱਡੀ। ਉਬਾਸੀ ਲੈ ਕੇ ਉਵੇਂ ਈ ਪਿਆ ਰਿਹਾ।

ਬਲੌਰੇ ਨੇ ਆਪਣੀ ਨਬਜ਼ ਨੂੰ ਦੂਜੇ ਹੱਥ ਵਿੱਚ ਫੜਕੇ ਟੋਇਆ. ਕੋਈ ਰੜਕ ਨਈਂ ਫੁਰੀ। ਜਾਪਿਆ, ਇਨ੍ਹਾਂ ਲਈ ਮਰ ਗਿਆ। ਏਹ ਕੁੱਤੇ ਤਾਂ ਉਹਨੂੰ ਗਲ਼ੀ 'ਚ, ਦੂਰੋਂ ਈ ਆਉਂਦੇ ਨੂੰ ਵੇਖਕੇ, ਵੱਡ ਖਾਣ ਤੀਕ ਆਉਂਦੇ ਸੀ, ਪਰ ਅੱਜ ਏਨ੍ਹਾਂ ਨੇ ਕੀ ਨੇਸ਼ਤੀ ਲੜ ਬੱਧੀ ਹੋਈ ਸੀ।

ਦੀਸਾਂ ਦੇ ਵਿਆਹ ਤੋਂ ਬਾਦ ਉਹ ਘਰੋਂ ਬਾਹਰ ਨਈਂ ਸੀ ਨਿਕਲਿਆ। ਘਰੇ ਖਾਣ ਲਈ ਕਿੰਨੀ ਸਾਰੀ ਭਾਜੀ ਪਈ ਸੀ, ਤੌੜਿਆਂ ਵਿੱਚ, 'ਏਹ ਐ ਆਪਣਾ ਅੰਨ-ਜਲ ਬੈਸ ਏਨਾਂ ਈ' ਇਹਦੇ ਵਿੱਚੋਂ ਈ ਬਾਟੀ ਭਰਕੇ ਅਜੈਵ ਨੂੰ ਫੜਾ ਦਿੱਤਾ। ਬੱਕਰੀ ਚੋ ਕੇ ਚਾਹ ਬਣਾ ਲੈਂਦਾ।

ਇੰਨ੍ਹਾਂ ਦੋ ਚਿੱਤੀਆਂ ਵਿੱਚ ਉਹ ਪੀਰੂ ਕੇ ਬੂਹੇ ਮੂਹਰੇ ਜਾ ਖੜੋ ਗਿਆ। ਲੱਕੜ ਲੰਘ ਕੇ ਅੰਦਰ ਗਿਆ। ਝਾਫਿਆਂ ਦੀ ਵਾੜ੍ਹ ਈ ਸੀ, ਕੰਧਾਂ ਦੀ ਥਾਵੇਂ, ਜੀਹਨੇ ਉਹਦੇ ਕੱਚੇ ਕੋਠੇ ਨੂੰ ਘੇਰਾ ਪਾਇਆ ਸੀ।

'ਗਾਂਹ ਈ ਆਜਾ, ਆ-ਬਹਿਜਾ' ਪੀਰੂ ਨੇ ਆਪਣੇ ਹੇਠ ਪਈਆਂ ਦੋ ਇੱਟਾਂ ਵਿੱਚੋਂ ਇੱਕ ਇੱਟ ਕੱਢਕੇ ਅੱਗੇ ਧਰ ਦਿੱਤੀ। ਸਾਫੇ ਨਾਲ਼ ਝਾੜਿਆ ਤੇ ਕਿਹਾ, 'ਹੁਨ ਬਹਿ ਤਖ਼ਤ ਤੇ' ਉਹ ਚਿਲਮ ਨੂੰ ਬੀੜ੍ਹੀ ਅਤੇ ਸੁੱਖੇ ਦੇ ਸੁੱਕੇ ਪੱਤਿਆਂ ਨਾਲ਼ ਮਲ ਕੇ ਬਣਾਏ

ਗੋਬਲੇ ਨਾਲ਼ ਨੱਪ-ਨੱਪ ਕੇ ਭਰ ਰਿਹਾ ਸੀ।

ਬਲੌਰੇ ਦੀਆਂ ਅੱਖਾਂ ਵਿੱਚ ਉਨੀਂਦਰੇ ਦੀ ਰੜਕ ਪੈ ਰਹੀ ਸੀ। ਰਾਤੀਂ ਕਿੰਨੀ ਈ ਮਿੱਟੀ ਕਹੀ ਦੇ ਟੱਕੇ ਚੋਂ ਬੁੜ੍ਹਕ ਕੇ ਉਹਦੀ ਅੱਖ ਵਿੱਚ ਪੈ ਜਾਂਦੀ। ਜੀਹਨੂੰ ਕੱਢਣ ਦੀ ਕੋਸ਼ਿਸ਼ ਕਰਦਾ ਤਾਂ ਰੜਕ ਬਾਲੀ ਈ ਪੈਂਦੀ।

ਘਰ ਦੀ ਹਰ ਸ਼ੈਅ ਨੂੰ ਵੇਖਣ ਲੱਗ ਪਿਆ ਤਾਂ ਪੀਰੂ ਨੇ ਉਹਦੀ ਨਿਗ੍ਹਾ ਵੱਲ ਵੇਖਕੇ ਪੁਛਿਆ, 'ਕਾਦੀ ਨਿਰਖ ਕਰੀ ਜਾਨੈਂ-ਬਾਈ' ਚਿਲ਼ਮ ਨੂੰ ਭਰਕੇ, ਉਹਦੇ ਹੇਠ ਲ੍ਹੀਰ ਵਲੇਟ ਲਈ, ਜੀਹਦੇ ਨਾਲ਼ ਮੂੰਹ ਲਾ ਕੇ ਸੂਟਾ ਮਾਰਦਾ ਸੀ।

'ਤੂੰ ਇੱਕ ਆਹ ਕੋਠੇ 'ਚ ਈ ਸਾਰੀ ਉਮਰ ਕੱਟ ਲੀ, ਲੋਕੀਂ ਤਾਂ ਸਭ ਕੁਛ ਹੁੰਦਿਆਂ-ਸੁੰਦਿਆਂ ਵੀ ਲੁੱਟ ਮਚਾਈ ਬੈਠੇ ਐ' ਮੋਢੇ ਮਾਰ ਕੇ, ਸੋਚਾਂ ਵਿੱਚ ਗੋਤਾ ਖਾ ਗਿਆ, 'ਕਮੇਂ ਲੰਘੀ ਐ ਜ਼ਿੰਦਗੀ'

'ਐਨ ਬੌਤ ਵਧੀਆ, ਨਾ ਫ਼ਿੱਕਰ ਨਾ ਫਾਕਾ ਖਾਣ ਨੂੰ ਰੋਟੀ ਜੁੜ ਜਾਂਦੀਐ, ਰੈਣ ਨੂੰ ਖੋਲਾ ਆ, ਤੇ ਪੌਣ ਲੀ ਤਿੰਨ ਲੀੜੇ ਹੋਰ ਕੀ ਬੰਦੇ ਨੂੰ ਵੈਗਣ ਚਾਈਦੈ' ਪੀਰੂ ਨੇ ਆਪਣੀ ਰਾਮ-ਕਹਾਣੀ ਸੁਣਾਕੇ, ਤੀਲੀ ਬਾਲ਼ ਕੇ ਚਿਲਮ ਵਿੱਚ ਸੁੱਟ ਦਿੱਤੀ।

'ਹੂੰ, ਬਾਕੀ ਤੇ ਫੇ ਸਵ ਰੋਲ-ਘਚੋਲ ਐ' ਉਹ ਅੰਬਰ ਵੱਲ ਝਾਕ ਕੇ ਦਾੜ੍ਹੀ ਖੁਰਕਣ ਲੱਗ ਪਿਆ, 'ਜੇੜ੍ਹੀ ਸ਼ੈਅ ਬੰਦਾ ਆਪ ਹੱਥੀਂ ਕਮਾ-ਬਣਾ ਲੈਂਦਾ, ਉਹ ਰੱਬ ਤੋਂ ਮੰਗਣ ਦੀ ਨੇਚਾ ਨ੍ਹੀ'

'ਮੱਤ ਈ ਮੰਗੇ ਰੱਬ ਤੋਂ ਤਾਂ' ਚਿਲਮ 'ਚੋਂ ਨਿਕਲ ਦੇ ਧੂੰਏਂ ਵੱਲ ਝਾਕ ਕੇ, 'ਐਦਾ ਸੂਟਾ ਮਾਰ ਕੇ ਟਿੱਲੇ ਤੇ ਜਾਣ ਦੀ ਲੋੜ੍ਹ ਨੀ, ਘਰੇ ਆ ਕੇ ਈ ਹੀਰ ਦਰਸ਼ ਦਖੌਂਦੀ ਐ, ਕਵੇਂ ਔਣੇ ਕੀਤੇ, ਮੇਰੇ ਬੂਹੇ ਦਾ ਵਰਕਾ ਕਵੇਂ ਠੱਲ੍ਹਿਆ'

ਝੋਲਾ ਬੁੱਕਲ ਵਿੱਚੋਂ ਕੱਢਕੇ, ਉਹਦੀ ਝੋਲੀ ਵਿੱਚ ਧਰ ਦਿੱਤਾ, 'ਆਹ ਕਾਟ ਵੰਡਦੀ'

'ਲੈ ਹੇ ਰਾਤੇ ਰਾਤ ਈ ਵੰਡਦੂੰ' ਹੱਥ ਨਾਲ਼ ਝੋਲੇ ਨੂੰ ਥਾਪੜਿਆ।

'ਐਨੀ ਕਾਲ-ਨ੍ਹੀ ਵਖੌਣੀ, ਨਾਲੇ ਆਪਾਂ ਕੇੜ੍ਹਾ ਹਲੇ ਮਰ ਚੱਲੇਂ ਆਂ' ਪੀਰੂ ਲਈ ਹਰ ਅੱਖਰ ਈ ਤੋਕੜ ਮੰਹਿ ਵਰਗਾ ਸੀ।

ਓਸ ਦਿਨ

ਬਲੌਰਾ ਆਪਣੀ ਪੈਲ਼ੀ ਦੀ ਰਜ਼ਿਸਟਰੀ ਕਰਵਾ ਕੇ, ਜਦੋਂ ਵਾਪਸ ਆ ਰਿਹਾ ਸੀ ਤਾਂ ਬੱਸ ਅੱਡੇ ਕੋਲ ਇੱਕ ਖੂੰਜ 'ਚ ਕਰਕੇ, ਆਪਣੀ ਪਾਟੀ ਬੋਰੀ ਵਿਛਾਕੇ ਉੱਤੇ ਤਿੰਨ-ਚਾਰ ਪੋਥੀਆਂ ਰੱਖੀ, ਕਾਲੇ ਰੰਗ ਦਾ ਇੱਕ ਪੰਡਤ ਬੈਠਾ ਨਿਗ੍ਹਾ ਪਿਆ। ਜੀਹਦੇ ਅੱਗੇ ਕਿੰਨੀਆਂ ਈ ਪਿੱਤਲ਼ ਤੇ ਲੋਹੇ ਦੀਆਂ ਛਾਪਾਂ ਪਈਆਂ ਸਨ। ਹੱਥ 'ਚ ਫੜੀ ਪਿੱਤਲ਼ ਦੀ ਟੱਲੀ ਵਜਾ ਰਿਹਾ ਸੀ ਤੇ ਇੱਕ ਧੂਫ ਮਹਿਕਾਂ ਖਿੰਡਾ ਰਹੀ ਸੀ, ਦੇਵੀ ਦੇਵਤਿਆਂ ਦੀ ਮੂਰਤੀ ਅੱਗੇ।

ਟੱਲੀ ਦੀ ਟਮਕਾਰ ਸੁਣਕੇ ਬਲੌਰਾ ਉਹਦੇ ਕੋਲ ਪਈ ਪੀੜ੍ਹੀ ਤੇ ਜਚਕੇ ਜੇ ਬਹਿ ਗਿਆ। ਸੱਜੇ ਹੱਥ ਦੀ ਤਲੀ ਨੂੰ ਹਿੱਕ ਨਾਲ਼ ਘਸਾਕੇ ਸਾਫ਼ ਕਰਿਆ ਤੇ ਉਹਦੇ ਅੱਗੇ ਕਰ ਦਿੱਤਾ।



'ਵਾਹ ਜੀ ਵਾਹ' ਪੰਡਤ ਇਉਂ ਹੱਲਾਸ਼ੇਰੀ ਦਿੰਦਾ ਹੋਇਆ, ਆਪਣੀ ਧੋਤੀ ਦੇ ਨਾਲ਼, ਰੱਸੀ ਨਾਲ਼ ਬੰਨ੍ਹ ਕੇ, ਗਲ 'ਚ ਲਮਕਾਈ ਐਨਕ ਦੇ ਸ਼ੀਸ਼ੇ ਸਾਫ਼ ਕਰਨ ਲੱਗ ਪਿਆ ਤੇ ਐਨਕ ਅੱਖਾਂ ਤੇ ਚਾੜ ਲਾਈ।

ਮੂੰਹ ਤੇ ਹਾਸੀ ਲਿਆਕੇ ਕਿੰਨਾ ਕੁਸ਼ ਈ ਬੋਲੀ ਗਿਆ। ਬਲੌਰਾ ਸੁਣੀ ਗਿਆ ਤੇ ਅਖ਼ੀਰ ਜਦ ਉਹਨੇ ਆਪਣੀ ਕਚਕੌਲ ਅੱਗੇ ਕੀਤੀ, ਦਕਸ਼ਨਾ ਮੰਗਣ ਲਈ ਤਾਂ ਉਹਨੇ ਤੇਵਰ ਬਦਲ ਕੇ ਖਿੱਝ ਕੇ ਕਿਹਾ, ' ਪੰਡਤ ਜੀ ਜੋਂ ਕੁਛ ਮੈਂ ਪੁਛਣਾ ਸੀ, ਉਹ ਤੇ ਤੂੰ ਦੱਸਿਆ ਈ ਨਈਂ'

'ਪੁੱਛੋ ਜ਼ਜ਼ਮਾਨ' ਫੇਰ ਪੰਡਤ ਬਨਾਉਂਟੀ ਜਿਹੀ ਚਾਹਤ ਨਾਲ਼ ਝਾਕਿਆ, 'ਲੇਖ ਬੌਤ ਈ ਤਿੱਖੇ ਨੇ, ਪੱਕਾ ਈ ਸੁਰਗ ਮਿਲੂ'

'ਸੁਰਗ ਤਾਂ ਪੰਡਤ ਜੀ ਆਪਾਂ ਡਾਂਗ ਨਾਲ਼ ਲਵਾਂਗੇ, ਜੇ ਓਨੇ ਨਾ ਵੀ ਦਿੱਤਾ' ਬਲੌਰੇ ਨੇ ਮੁੱਛ ਨੂੰ ਵਟਾ ਚਾੜਿਆ ਤੇ ਪੰਡਤ ਦੇ ਗਲ ਵਿੱਚ ਪਾਈ ਸਿਵ ਜੀ ਦੀ ਤਸਵੀਰ ਵੱਲ ਝਾਕ ਕੇ ਘੂਰੀ ਵੱਟੀ, 'ਐਥੇ ਨਰਕ ਥੋੜ੍ਹਾ ਭੋਗ ਲਿਆ' ਫੇਰ ਉਹਦੇ ਚਿੱਤ 'ਚ ਫੁਰਨਾ ਫੁਰਿਆ, ਜਦੋਂ ਕਿਸੇ ਬੰਦੇ ਨੂੰ ਹੱਥ ਪੱਲਾ ਹਲਾਏ ਬਿਨਾਂ ਈ ਸਵ-ਕੁਛ ਮਿਲੇ, ਉਹ ਹੁੰਦੈ ਸਵਰਗ 'ਚ 'ਤੇ ਜੀਹਨੂੰ ਹੱਥੀਂ ਕਰਕੇ ਵੀ ਨਾ ਕੁਛ ਮਿਲੇ ਓਅ ਈ ਨਰਕ।

ਪੰਡਤ ਨੇ ਆਪਣਾ ਹੱਥ ਢਿੱਲ੍ਹਾ ਕਰ ਲਿਆ, ਜੀਹਦੇ 'ਚ ਬਲੌਰੇ ਦਾ ਹੱਥ ਫੜਿਆ ਸੀ ਤੇ ਸਲਾਹ ਦਿੱਤੀ, 'ਫੇਰ ਜੇ ਸਵ ਕੁਛ ਡਾਂਗ ਨਾਲ਼ ਈ ਲੈਣਾ ਤਾਂ ਮੇਰੇ ਜਿਹੇ ਨੂੰ ਹੱਥ ਵਖੌਣ ਦਾ ਕੀ ਲਾਭ'

'ਆਹ ਵੇਖ ਕੇ ਦੱਸ ਖਾਂ, ਬੀ ਮਰਨ ਲੀ ਕੇੜ੍ਹਾ ਦਿਨ ਚੰਗਾ ਰਹੂ, ਕਦੋਂ ਆਹ ਰੱਬ ਜਾ ਮੱਥੇ ਲੱਗੂ' ਜੇਬ ਚੋਂ ਸੌ ਦਾ ਨੋਟ ਕੱਢ ਕੇ ਉਹਦੀ ਕਚਕੌਲ 'ਚ ਧਰ ਦਿੱਤਾ। ਪੰਡਤ ਉਹਦੇ ਹੱਥ ਨੂੰ ਪਰਖੀ ਗਿਆ।

ਲਕੀਰਾਂ ਦਾ ਅੰਦਾਜ਼ਾ ਲਗਾ ਕੇ ਪੋਥੀ ਖੋਲ਼ ਲਈ। ਖੋਲ ਕੇ ਲਕੀਰਾਂ ਦੀ ਮੇਲ-ਤੁਕਾਂਤ ਕਰਕੇ ਆਪਣੇ ਮਨ 'ਚ ਭਵਿੱਖ ਬਾਣੀ ਬਣਾਈ ਗਿਆ ਤੇ ਕੁਸਕਿਆ, 'ਜੇੜ੍ਹੇ ਬੰਦੇ ਐਂਤਕੀ ਦੀ ਪੂਰਨਮਾਸ਼ੀ ਨੂੰ ਮਰਨ-ਗੇ ਓ ਜਾਣਗੇ ਸਿੱਧੇ ਈ ਰੱਬ ਦੇ ਚਰਨੀ'

'ਚਰਨਾਂ ਚ.... ਹੂੰ.....' ਚੇੜ ਮੰਨੀ ਤੇ ਆਪਣੇ ਨਾਲ ਈ ਗੱਲਾਂ ਕਰਨ ਲੱਗਿਆ, 'ਜਿਉਂਦੇ ਜੀਅ ਨੂੰ ਘੱਟ ਠੁੱਡੇ ਮਾਰੇ ਆ ਬੀ ਮਰਨ ਤੋਂ ਬਾਦ ਵੀ ਜਾਕੇ ਉਹਦੇ ਪੈਰਾਂ 'ਚ ਜਾ ਕੇ ਬਹਿ ਜਾਈਗੇ ....ਹੂੰ...' ਝਟਕੇ ਨਾਲ਼ ਖੜਾ ਹੋ ਗਿਆ।

'ਪੀਰੂ ਨੂੰ ਕਾਰਡ ਵੰਡਣ ਦੀ ਪੱਕੀ-ਠੋਕਵੀਂ ਹਦਾਇਤ ਦਿੱਤੀ, 'ਪੂਰਨਮਾਸ਼ੀ ਤੋਂ ਅਗਲੇ ਦਿਨ ਈ ਵੰਡਣੇ ਆ, ਬਾਈ'

* * *

ਘਰ ਦੇ ਵਿਹੜੇ ਵਿੱਚ ਲਾਈਆਂ ਟਾਹਲੀਆਂ ਨੂੰ ਕਈ ਦਿਨ ਬੀਤ ਗਏ।

ਟਾਹਲੀਆਂ ਨੇ ਜੜ੍ਹ ਮਾਰ ਲਈ ਸੀ, ਸਿਰਫ਼ ਪੰਜ ਕੁ ਟਾਹਲੀਆਂ ਈ ਸੁੱਕੀਆਂ, ਜਿਨ੍ਹਾਂ ਦੀ ਜੜ੍ਹ ਨਾਲੋਂ ਮਿੱਟੀ ਜਵਾਂ ਈ ਭੁਰ ਗਈ ਸੀ, 'ਜੇੜ੍ਹੇ ਬੂਝੇ ਦੀ ਜੜ੍ਹ ਰੱਬ ਨੂੰ ਦਿਖ-ਜੇ, ਓ ਬਹਾਲ੍ਹ ਨੀ ਹੁੰਦਾ, ਸੁੱਕ ਜਾਂਦੈ' ਜਦੋਂ ਉਹਨੂੰ ਨਸੀਬੋ ਦੀ ਗੱਲ ਚੇਤੇ ਆਈ

ਤਾਂ ਖਿੱਝ ਕੇ ਹੱਸ ਪਿਆ। ਫੇਰ ਫੁਰਨਾ ਫੁਰਿਆ, 'ਸੈਂਤ ਓਨ੍ਹਾਂ ਦੀ ਜੜ੍ਹ ਰੱਬ ਤੂੰ ਦਿਖ-ਗੀ ਹੋਣੀਐ ਤਾਂਈ ਓਹ ਬਾਲ੍ਹ ਨੀ ਹੋਏ ਗੇ'

ਏਨ੍ਹਾਂ ਸੁੱਕੀਆਂ ਟਾਹਲੀਆਂ ਦੀ ਥਾਂਏ ਵਾਧੂ ਖਰੀਦ ਕੇ ਧਰੀਆਂ ਟਾਹਲੀਆਂ ਗਡੋ ਦਿੱਤੀਆਂ। ਪਾਣੀ ਪਾ ਦਿੱਤਾ। ਘੀਚਰ ਦੋਵਾਂ ਦੀ ਰੋਟੀ ਥਾਲ਼ੀ ਵਿੱਚ ਪਾਕੇ ਲੈ ਆਇਆ ਤਾਂ ਵਿਹੜੇ 'ਚ ਏਸ ਕੌਤਕ ਨੂੰ ਵੇਖ ਕੇ ਸਕਤੇ ਵਿੱਚ ਆ ਗਿਆ।

ਬੋਚਕੇ ਲੰਘਦਾ ਹੋਇਆ, ਬਲੌਰੇ ਕੋਲ ਜਾਕੇ ਪੈਰਾਂ ਭਾਰ ਈ ਬਹਿ ਗਿਆ, ਜੋ ਟੋਏ ਵਿੱਚ ਗੜ੍ਹਵੀ ਨਾਲ਼ ਧਾਰ ਬੰਨ੍ਹ ਕੇ ਪਾਣੀ ਪਾਈ ਜਾਂਦਾ ਸੀ।

'ਘੀਚਰਾ ਜੇ ਹੇਨਾਂ ਬੂਝਿਆਂ ਚੋਂ ਕੋਈ ਦਿਲ ਡੁਲਾ-ਜੇ ਨਾ, ਜੇਰਾ ਬਨਾਜਿਆ ਕਰੀਂ' ਬਲੌਰੇ ਨੇ ਡੋਲੂ ਦਾ ਡੱਕਣ ਖੋਲ੍ਹਕੇ ਓਕ ਲਾ ਕੇ ਅੱਧੀ ਲੱਸੀ ਪੀ ਕੇ ਡਕਾਰ ਲਈ। ਰੋਟੀ ਖਾਣ ਨੂੰ ਚਿੱਤ ਨਹੀਂ ਮੰਨਿਆ।

'ਜੀ ਬਾਈ ਚੰਗਾ' ਉਹ ਜੂਠੇ ਭਾਂਡੇ ਚੱਕ ਕੇ ਉਵੇਂ ਈ ਆ ਗਿਆ।

ਸੰਦੂਕ ਤੇ ਪਈ ਆਪਣੀ ਫੋਟੋ ਚੱਕ ਕੇ ਪੱਟਾਂ ਤੇ ਧਰ ਲਈ। ਕਾਗਜ਼ ਲਾਹ ਕੇ ਪਰੇ ਸੁੱਟ ਦਿੱਤਾ। ਉਹਦੀ ਮੁੱਛ ਵੇਖਕੇ ਆਪਣੀ ਮੁੱਛ ਨੂੰ ਵਟਾ ਦਿੱਤੀ। ਸੰਦੂਕੜੀ ਵਿੱਚੋਂ ਆਪਣਾ ਖੱਫ਼ਣ ਦਾ ਚਿੱਟਾ ਲੀੜਾ ਕੱਢਕੇ, ਸੁਆਤ 'ਚ ਪਏ ਮੰਜੇ ਤੇ ਰੱਖਿਆ। ਖੰਮਣੀ ਨਾਲ਼ ਬੱਧਿਆ ਇੱਕ ਲਲ਼ੇਰ ਤੇ ਰੁਮਾਲ਼ ਦੀ ਗੰਢ ਖੋਲ੍ਹਕੇ ਤੋਲੇ-ਤੋਲੇ ਦੀਆਂ ਮੁਰਕੀਆਂ ਵੀ।

ਪੂਰੀ ਤਿਆਰੀ ਕਰਕੇ, ਘੜੀ ਤੋਂ ਸਮਾਂ ਵੇਖਕੇ ਉਹ ਸੁਆਤ ਵਿੱਚੋਂ ਬਾਹਰ ਨਿਕਲ਼ ਕੇ ਛੱਤੜੇ ਵਿੱਚ ਪੈਰਾਂ ਭਾਰ ਮੰਜੇ ਤੇ ਬੈਠੇ ਅਜੈਬ ਕੋਲ ਆਕੇ ਬਹਿ ਗਿਆ। ਚਾਨਣੀ ਰਾਤ ਵਿੱਚ, ਉਹਨੇ ਗੀਝੇ ਵਿੱਚੋਂ ਚਾਬੀ ਕੱਢਕੇ ਉਹਦੇ ਗਿੱਟੇ ਨਾਲ਼ ਬੱਧੇ ਸੰਗਲ ਨੂੰ ਖੋਲ ਦਿੱਤਾ।

'ਮੈਂ ਚੱਲਿਆ ਬੇਬੇ ਕੋਲ੍ਹ, ਜੇ ਕਾਈ ਸਿਨਿਆਂ ਦੇਣਾ ਤਾਂ ਦੇਹ, ਤੇ ਨਾਲੇ ਹਾਹੋ, ਘੀਚਰ ਕੇ ਘਰੋਂ ਰੋਟੀ ਦੀ ਬੁਰਕੀ ਖਾ-ਲਿਆ ਕਰੀਂ, ਐਂਵੇ ਨਾ ਮੰਗਦਾ ਫਿਰੀਂ' ਫੇਰ ਵਿਹੜੇ ਵਿੱਚ ਲਾਈਆਂ ਟਾਹਲੀਆਂ ਵੱਲ ਮੋਹ ਨਾਲ਼ ਝਾਕਿਆਂ, 'ਐਨਾਂ ਦੀ ਨਿਰਖ਼ ਰੱਖੀਂ, ਕਿਤੇ ਬੱਕਰੀਆਂ ਨਾ ਮੁੱਛ ਜਾਣ, ਖਰਾ ਕਰਨਾ ਏਨ੍ਹਾਂ ਨੂੰ'

'ਹੈਂ....!' ਅਜੈਵ ਆਪਣੇ ਖੁਸ਼ਕ ਹੋਏ ਗਿੱਟਿਆਂ ਨੂੰ ਨਹੁੰਆਂ ਨਾਲ਼ ਖੁਰਕੀ ਗਿਆ।

'ਕਰਲਾ ਜੋ ਚਾਰ ਗੱਲਾਂ ਕਰਨੀਆਂ ਤਾਂ ਫੇਰ ਨਾ ਕਹੀਂ ਬਾਪੂ, ਪਤਾ ਨੀ ਕੇੜੇ ਜਰਮ 'ਚ ਮੇਲੇ ਹੋਣੇਆਂ' ਉਹ ਖੜਾ ਹੋ ਗਿਆ, ਸਿਰ ਤੋਂ ਸਾਫ਼ਾ ਲਾਹਕੇ ਲੱਤ ਨਾਲ਼ ਬੰਨ ਲਿਆ, 'ਪੌਨਾ ਜਾ ਕੇ ਮੈਂ ਰੱਬ ਦੇ ਗਲਾਂਵੇ 'ਚ ਸਾਫ਼ਾ' ਅੰਬਰ ਵੱਲ ਝਾਕ ਕੇ ਮੁੱਛ ਨੂੰ ਮਰੋੜਾ ਦਿੱਤਾ 'ਔਨਾ ਐਥੇ ਜਾਈਂ ਨਾ ਕਿਤੇ ਲੁਕ ਕੇ' ਕਚੀਚੀ ਲਈ ਤਾਂ ਬੱਦਲਾਂ ਨੂੰ ਤੇਜ਼ੀ ਨਾਲ਼ ਤੁਰਦਿਆਂ ਵੇਖਿਆ।

ਸਵਾਤ ਵਿੱਚ ਆ ਕੇ ਲਾਲਟੈਣ ਬਾਲ ਲਈ ਤੇ ਸੰਗਲ ਨੂੰ ਬੂਹੇ ਦੀ ਚੂਲ ਕੋਲ ਧਰ ਦਿੱਤਾ।



ਘੜੀ ਤੇ ਵੇਲਾ ਵੇਖਿਆ, ਫੇਰ ਲਾਲਟੈਣ ਦੇ ਮਿੱਸੇ ਚਾਨਣ ਵਿੱਚ ਸਆਤ ਦੀ ਇੱਕ ਚੁੰਡ ਨੂੰ ਪੱਟਣਾ ਸ਼ੁਰੂ ਕਰ ਦਿੱਤਾ, ਨਹੁੰਦਰਾਂ ਨਾਲ਼। ਵਿੱਚੋਂ ਇੱਕ ਸਿਲ਼ਵਰ ਦੀ ਬੋਤਲ ਕੱਢਕੇ ਮੰਜੇ ਦੀ ਬਾਹੀ ਤੇ ਧਰ ਲਈ।

ਬੋਰੀ ਉੱਤੇ ਪਿਆ, ਕੁੱਜਾ ਚੱਕ ਕੇ ਜੰਗਲ਼ੇ ਵਿੱਚ ਲਾਲਟੈਣ ਨਾਲ਼ ਰੱਖ ਲਿਆ। ਦਾਨਿਆਂ ਵਾਲੀ ਬੋਰੀ ਵਿੱਚੋਂ ਬੁੱਕ ਭਰ ਭਰ ਕੇ ਸਾਰੇ ਵਿਹੜੇ ਵਿੱਚ ਖਲ੍ਹਾਰ ਦਿੱਤੇ। ਕੋਠੇ ਦੀਆਂ ਛੱਤਾਂ ਤੇ ਵੀ। ਦਾਣੇ ਗਵਾਂਢੀਆਂ ਦੇ ਘਰੇ ਵੀ ਡਿੱਗ ਪਏ।

ਦਾਨਿਆਂ ਦਾ ਗੱਫਾ ਭਰਕੇ ਹਵਾ ਵਿੱਚ ਅਤਾਂ ਨੂੰ ਉਛਾਲ ਦਿੰਦਾ ਤੇ ਫੇਰ ਮੂੰਹ ਖੋਲ ਕੇ ਅਤਾਂ ਕਰਕੇ, ਬਾਹਵਾਂ ਖਲ੍ਹਾਰ ਗੋਲ਼-ਗੋਲ਼ ਘੁੰਮਦਾ। ਖੁਦ ਨੂੰ ਕਣੀਆਂ ਦੇ ਵਾਂਗ ਦਾਨਿਆਂ ਨਾਲ਼ ਭਿਉਂਨ ਦੀ ਚਾਅ ਕਰੀ। ਨਿੱਕਾ ਹੁੰਦਾ ਵਿਹੜੇ ਮੀਂਹ 'ਚ ਨਹਾਉਂਦਾ ਹੋਇਆ ਗਾਉਂਦਾ ਸੀ।

'ਕਾਲੀਆਂ ਇੱਟਾਂ ਕਾਲੇ ਰੋੜ ਮੀਂ ਵਰਸਾਦੇ ਜ਼ੋਰੋ ਜ਼ੋਰ'

ਪਰ ਅੱਜ ਉਹਦੇ ਦਿਲ ਨੇ ਕੂਕਲੀ ਮਾਰੀ, ਚਾਂਗਰ ਮਾਰੀ, 'ਕਾਲੀਆਂ ਇੱਟਾਂ ਕਾਲੇ ਰੋੜ੍ਹ, ਵਰਸਾਦੇ ਦਾਣੇ ਜ਼ੋਰੋ-ਜ਼ੋਰ' ਹਿੱਕ ਤੇ ਦਾਣੇ ਉਪਰ ਨੂੰ ਸੁੱਟ ਕੇ ਮਾਰਦਾ।

ਕਾਹਲ਼ੀ ਨਾਲ਼, ਕੁੱਜੇ ਦੇ ਸਿਰ ਤੇ ਸਿਰ ਤੇ ਨਸਵਾਰੀ ਪੱਗ ਬੰਨ ਦਿੱਤੀ। ਪਾਂਡੋ ਮਿੱਟੀ ਦੀ ਡਲ਼ੀ ਨਾਲ਼ ਮੁੱਛਾਂ ਹੋਰ ਕੁੰਢੀਆਂ ਕਰ ਦਿੱਤੀਆਂ। ਗੀਝੇ 'ਚੋਂ ਸਟੀਲ਼ ਦਾ ਗਲਾਸ ਕੱਢਕੇ, ਵਿੱਚ ਦਾਰੂ ਪਾ ਲਈ।

ਗੱਲ੍ਹ ਤੇ ਚੂੰਡੀ ਭਰਕੇ ਚੁੰਮੀ ਲਈ, 'ਮੂੰਆਂ, ਆਪਾਂ ਤੇ ਪਟਾਸ 'ਚ ਪਾਕੇ ਬੰਦਾ ਚਲਾਦੀਏ' ਫੋਟੋ ਵੱਲ ਝਾਕ ਕੇ ਫੇਰ ਮੁੱਛ ਨੂੰ ਵਟਾ ਚਾੜਿਆ। ਗਲ਼ਾਸ ਬੁਲ੍ਹਾਂ ਤੇ ਆਕੇ ਰੁੱਕ ਗਿਆ। ਮੱਥੇ ਤੋਂ ਮੁੜਕੇ ਦੀ ਤਰੇਲੀ ਚਿਉਂਕੇ ਠੋਢੀ ਤੇ ਆ ਗਈ। ਦੋ ਕੁ ਤੁਪਕੇ ਗਲਾਸ 'ਚ ਡੁੱਲ੍ਹੇ।

'ਓਏ ਕੁੱਜਿਆ' ਥੋੜ੍ਹਾ ਜਿਹਾ ਅੱਗੇ ਝੁੱਕ ਕੇ ਦਬਵੀਂ ਬੋਲ 'ਚ ਬੋਲਿਆ, 'ਸਾਲਾ, ਬੰਦੇ ਦੇ ਅੰਦਰ ਰੱਬ ਹੁੰਦੈ, ਸੱਚੀ ਹੁੰਦੈ, ਤੇ ਹੁਣ ਮੈਨੂੰ ਆਖੀ ਜਾਂਦੈ, ਦਾਰੂ ਨਾ ਪੀ, ਨਾ ਪੀ, ਮੋਕ ਮਾਰੀ ਜਾਂਦੈ, ਕੰਨੀ ਭੰਨਦਾ' ਫੇਰ ਜੰਗਲੇ ਵਿੱਚ ਦੀ ਅਤਾਂ ਨੂੰ ਝਾਕ ਕੇ ਬੋਲਿਆ, 'ਜੇੜੀ ਕੇਰਾਂ ਚਿੱਤ 'ਚ ਧਾਰ ਲੀ ਬਸ ਧਾਰ-ਲੀ, ਐਥੇ ਆ ਕੇ ਕੱਢੂ ਤੇਰੀਆਂ ਰੜਕਾਂ, ਚੱਡਿਆਂ 'ਚ ਪੂਛੜ ਲੈ ਕੇ ਭੱਜੀ ਨਾ ਸਾੜ੍ਹੇ ਨੂੰ ਚੰਗੀ ਤਰ੍ਹਾਂ ਬੰਨਿਆ, 'ਆਹ ਨਾ ਕਿਤੇ ਐਥੇ ਭੁੱਲ ਜਾਂ ਜਾਨ ਲੱਗਿਆ' ਨਾਲ਼ ਈ ਕਾਪਾ ਚੱਕ ਕੇ ਡੱਬ ਵਿੱਚ ਤੁੰਨ ਲਿਆ।

'ਵੇਖੀ ਕਿਤੇ ਘਰੇੜ ਈ ਨਾ ਕੱਢ ਜੀ, ਜੇ ਬੱਚ ਗੇ ਫੇਰ ਕਿਧਰ ਨੂੰ ਜਾਂਵਾਂਗੇ' ਬਲੌਰੇ ਦਾ ਸੰਘ ਥੁਕ ਨਾਲ਼ ਭਰ ਗਿਆ। ਬੁਲਾਂ ਦੀਆਂ ਝੀਥਾਂ 'ਚ, ਰਿਸ ਕੇ ਬਾਹਰ ਲ਼ਾਰ ਬਣਕੇ ਡਿੱਗਣ ਈ ਲੱਗਿਆ ਸੀ, ਜਿਹਨੂੰ ਉਂਗਲ ਨਾਲ਼ ਬੋਚਕੇ ਅੰਦਰ ਸੁੱਟ ਲਿਆ, 'ਹੁਣ ਨਾ ਬੰਦੇ ਦੀ ਜੂਨ ਪਾਈਂ ਜਿਉਂ ਲੈਣ ਦੀ'

ਬਾਹਰ ਛੱਤੜੇ ਹੇਠ ਬੈਠੇ ਅਜੈਵ ਨੂੰ ਠਕ-ਠਕ ਦੀ ਅਵਾਜ਼ ਸੁਣਾਈ ਦੇਣ ਲੱਗੀ। ਮੰਜੇ ਦੀਆਂ ਚੂਲ਼ਾਂ ਦੀ ਜਰਕਣ ਦੀ ਅਵਾਜ਼। ਚੰਦ ਹੁਣ ਜੰਗਲੇ ਵਿੱਚੋਂ ਦੀ ਦਿਖਣਾ

ਬੰਦ ਹੋ ਗਿਆ। ਘੁੱਪ ਹਨੇਰਾ, ਲਾਲਟੈਣ ਵੀ ਬੁਝ ਗਈ.....।

* * *

ਅੰਗਰੇਜ਼ ਨੇ ਖੇਤ ਦੀਆਂ ਵੱਟਾ-ਬੰਨੇ ਘੜਨੇ ਸੀ। ਖੁੱਡਾਂ ਵਿੱਚ ਦੀ ਸਾਰਾ ਪਾਣੀ ਸੁਰ ਕੇ ਦੂਜੇ ਖੇਤ 'ਚ ਚਲਾ ਜਾਂਦਾ। ਪੂਰਾ ਈ ਨੁਕਸਾਨ ਕਰਦਾ।

'ਚਲ ਮਾੜਾ ਜਾ ਪੁਚਕਾਰ ਕੇ ਲੈ ਆਵੀਂ ਓਨੂੰ, ਫੇਰ ਨੀ ਜਾਣ ਦਿੰਦੀ ਕਿਤੇ ਵੀ' ਮੂਰਤੀ ਨੇ ਆਪਣੀ ਚਿੱਤ ਦੀ ਗੁੰਦੀ-ਚਾਟ ਚਿਤਾਰੀ। ਕੰਨ ਤੇ ਭਾਂਵੇ ਉਹਦੇ ਵੀ ਗਿੱਦੜ ਵਾਂਗ ਖੜੇ ਹੋ ਗਏ ਸੀ, ਤੀਂਵੀਂ ਜਾਤ ਬੋਲਦੀ ਕਿਸ ਟੇਸਣ ਤੋਂ ਆ।

'ਮਿੱਟੀ ਦੀਆਂ ਦੋ ਮੁੱਠਾਂ ਨੀ, ਓਦਾ ਈ ਦਾਬਾ ਰੱਖਣ ਨੂੰ ਫਿਰਦੈ' ਉਹਦੇ ਸਿਰ ਜਿਹੜਾ ਚਾਲ਼ੀ ਕੁ ਹਜ਼ਾਰ ਕਰਜ਼ਾ, ਉਹਨੂੰ ਲੱਗਿਆ ਏਹ ਸਾਰੀ ਪੈਲ਼ੀ ਬੈ ਕਰਾਊ। ਜੀਹਨੇ ਸੀਲ ਬੋਤੇ ਦੇ ਮੂੰਹ ਤੇ ਛਿੱਕਲੀ ਮੌਕਾ ਵੇਖ ਝੜਾਲੀ ਬੋਤਾ ਉਸੇ ਦਾ ਨਹੀਂ ਤਾਂ ਜੁੰਡਿਆਂ ਤੇ ਚੱਬਾ ਭਰਿਆ ਜਾਣੋ ਈ ਜਾਣੋ।

ਚਾਦਰੇ ਦੇ ਲੜ ਫੜਕੇ ਉਹਨੇ ਢਾਕਾਂ ਤੇ ਧਰ ਲਏ ਤੇ ਬੂਹੇ ਵਿੱਚ ਖੜਕੇ ਵਿਹੜੇ ਵਿੱਚ ਲੱਗੀਆਂ ਟਾਹਲੀਆਂ ਵੇਖਕੇ ਕੇਰਾਂ ਤਾਂ ਭਮੰਤਰ ਈ ਗਿਆ। ਕਿੰਨਾ ਚਿਰ ਸਭ ਟੋਇਆਂ ਨੂੰ ਗਹੁ ਨਾਲ਼ ਵੇਖੀ ਗਿਆ। ਘਰੇ ਕੋਈ ਜਣਾ ਵੀ ਨਿਗ੍ਹਾ ਨਈਂ ਚੜਿਆ।

'ਓਏ ਬਲੌਰੀ, ਓਏ ਬੌਲਿਆ, ਕਿੱਦਰ ਰਿਛਕ ਗਿਐ' ਉੱਚੀ ਹਾਕ ਮਾਰੀ, ਪਰ ਅੱਗੋਂ ਕੋਈ ਸੁਰ ਨਾ ਮਿਲਿਆ ਤਾਂ ਚਿੜ ਮੰਨੀ। ਹਾਕ ਮਾਰਦਾ ਹੋਇਆ ਅੱਗੇ ਈ ਤੁਰਿਆ ਗਿਆ ਟੋਇਆਂ ਤੋਂ ਪੈਰ ਵਜਦਾ, ਬਚਾਕੇ ਤੁਰਦਾ ਹੋਇਆ, ਸੁਆਤ ਦੀ ਚੁਗਾਠ ਕੋਲ ਜਾ ਖੜਿਆ, ਮੰਜੇ ਤੇ ਬਲੌਰੇ ਦਾ 'ਘੋਗਾ-ਚਿੱਤ' ਹੋਇਆ ਵੇਖਕੇ ਲੇਰ ਮਾਰੀ, 'ਆਹ ਕੀ ਕਹਿਰ ਘੱਤਿਆ ਕੰਜਰਾ, ਹਜੇ ਤੇ ਪੂਰਾ ਈ ਸੀਜ਼ਨ ਪਿਆ ਸੀ'

ਉਹਦੀ ਹਿੱਕ ਤੇ ਪਏ ਦਾਨਿਆਂ ਨੂੰ ਗੋਲੇ ਕਬੂਤਰ ਬੜੇ ਈ, ਨਿਡਰ ਹੋ ਕੇ ਚੁਗਦੇ ਪਏ ਸੀ। ਵਿਹੜੇ ਵਿੱਚ ਵੀ ਚਿੱੜੀਆਂ-ਗਟਾਰਾਂ ਦਾ ਇੱਜੜ ਈ ਬੈਠਾ ਚੋਗਾ ਚੁੱਗੀ ਜਾਂਦਾ ਸੀ। ਅੱਖਾਂ ਐਨ ਖੁਲੀਆਂ ਸੀ, ਜੋ ਜੰਗਲੇ ਵਿੱਚ ਪਈ ਕੁੱਜੇ ਵੱਲ਼ ਝਾਕੀ ਜਾਂਦੀਆਂ ਸੀ। ਮੁੱਛਾਂ ਪੂਰੀਆਂ ਕੁੰਢੀਆਂ ਸੀ।

ਉਹਦੀ ਐਸੀ ਤੱਕਣੀ ਵੇਖਕੇ ਇਕੇਰਾਂ ਤਾਂ ਅੰਗਰੇਜ਼ ਡਰ ਨਾਲ਼ ਗੜੁੱਚ ਹੋ ਗਿਆ।

ਫੇਰ ਕਾਹਲ਼ੀ ਸੁਰਤ ਸੰਭਾਲੀ ਤੇ ਸਵਾਤ ਵਿੱਚ ਨਿਗ੍ਹਾ ਮਾਰੀ। ਖੱਫਣ ਦੇ ਲਈ ਬਣਾਇਆ ਸੂਤੀ 'ਕੁੜਤਾ-ਚਾਦਰਾ' ਚੱਕ ਕੇ ਡੱਬ ਵਿੱਚ ਤੁੰਨ ਲਿਆ। ਮੰਜੇ ਦੇ ਸੰਘੇ ਕੋਲ ਪਈਆਂ, ਸੋਨ-ਮੁਰਕੀਆਂ ਵੀ ਚਾਕੇ ਜੇਬ 'ਚ ਪਾ ਲਈਆਂ। ਸਾਰਾ ਕੁਛ ਹੂੰਜਕੇ ਉਹ ਚਕਵੇਂ ਪੈਰੀਂ ਸਿੱਧਾ ਘਰ ਨੂੰ ਆ ਗਿਆ। ਵਿਹੜਾ ਸੁੰਬਰ ਕੇ ਹਟੀ, ਮੂਰਤੀ ਕੰਧੋਲੀ ਕੋਲ਼ ਖੜੀ ਦੋਵਾਂ ਹੱਥਾਂ ਨਾਲ਼ ਆਪਣਾ ਲੱਕ ਮੰਡਣ ਲੱਗ ਪਈ। ਜਦੋਂ ਅੰਗਰੇਜ਼ ਉਹਦੇ ਕੋਲ਼ ਦੀ ਕੱਤਰੀ ਬੰਨ੍ਹ ਕੇ ਲੰਘਿਆ ਤਾਂ ਮੱਥਾ ਠਣਕਿਆ।

ਪੇਟੀਆਂ ਤੇ ਪਏ ਟਰੰਕ ਦੇ ਕੁੰਡਿਆਂ ਦੇ ਖੜਕਣ ਦੀ ਅਵਾਜ਼ ਆਈ। ਜੰਗਲੇ ਵਿੱਚ ਵੇਖਿਆ ਤਾਂ ਉਹ ਸਾਰਾ ਸਮਾਨ ਕੱਢ ਕੇ ਬਾਹਰ ਸੁੱਟ ਰਿਹਾ ਸੀ ਤਾਂ ਮੂਰਤੀ ਨੇ ਸਖ਼ਤੀ ਨਾਲ਼ ਆਖਿਆ 'ਕਾਤੋਂ ਹੱਥੋ-ਕੋਲਾ ਦੇਈ ਜਾਨਾ, ਕੀ ਗਮਾਚ ਗਿਐ'



'ਕਾਈ ਪੁਰਾਣਾ ਸਰਾਣਾ ਲੀੜਾ ਲੱਤਾ ਹੈ ਗਾ, ਝੱਗਾ ਈ ਭਾਲ ਕੇ ਦੇ' ਤਰਦੀ ਜਿਹੀ ਨਿਗ੍ਹਾ ਮੂਰਤੀ ਤੇ ਮਾਰੀ, ਉਹ ਉਵੇਂ ਈ ਕੰਧੋਲ਼ੀ ਕੋਲ ਢਾਕਾਂ ਮੰਡਦੀ ਹੋਈ ਖੜੀ ਰਹੀ, 'ਐਥੇ ਕਵੇਂ ਡੁੰਨ ਬਣੀ ਖੜੀਐਂ, ਹੱਥ ਪੱਲਾ ਮਾਰਲਾ'

'ਹੂੰ' ਕੰਧ ਦੀ ਕਿੱਲੀ ਤੋਂ ਚਿੱਟਾ ਮੂਕਾ ਲਾਹਕੇ, ਗੁੱਛੀ-ਮੁੱਛੀ ਕਰਕੇ ਫੜਾ ਦਿੱਤਾ, 'ਆ ਚੱਕ ਲੈ-ਲਾ ਫਾਹਾ'

ਅੰਗਰੇਜ਼ ਦਾ ਚਿੱਤ ਕਰਿਆ, ਵੱਟਕੇ ਲੱਥਾ ਮਾਰੇ, 'ਜਾਬੜਾਂ ਨਾ ਭੰਨਾਲੀ' 'ਤੇ ਡੱਬ ਵਿੱਚੋਂ ਖੱਫਣ ਕੱਢ ਕੇ ਫੜਾ ਦਿੱਤਾ, ਨਾਲ਼ ਈ ਗੀਝੇ 'ਚੋਂ ਸੋਨ-ਮੁਰਕੀਆਂ।

'ਹੈਂ' ਸੋਨਾ ਵੇਖਕੇ ਮੂਰਤੀ ਦੇ ਸਾਰੇ ਸਨਸੋ ਸੁੱਕ ਗਏ।

'ਜਕ ਕਰਕੇ ਨੀ ਰਿਆ ਜਾਂਦਾ, ਅੰਤਰੇ ਈ ਲਈ ਜਾਨੀਐਂ' ਉਹ ਫੇਰ ਹਵਾ ਦੇ ਬੁਲ੍ਹੇ ਵਾਂਗ ਅੰਦਰੋਂ ਨਿਕਲ਼ ਕੇ ਬਾਹਰ ਗਲ਼ੀ ਵਿੱਚ ਆ ਗਿਆ। ਗਹੀ ਰਿਆਂ ਕੋਲ਼ ਦੀ ਕਾਰਡ ਵੰਡਦਾ ਹੋਇਆ ਪੀਰੂ ਤੁਰਿਆ ਆਉਂਦਾ ਵਖਾਈ ਦੇ ਗਿਆ। ਭੁੱਕੀ ਤੇ ਚਾਹ ਦੀ ਤਲ਼ਬ ਉਹਦੇ ਹੱਡਾਂ ਨੂੰ ਖੋਲਾ ਕਰਦੀ ਪਈ ਸੀ।

ਕੋਲ਼ ਦੀ ਲੰਘਦੇ ਅੰਗਰੇਜ਼ ਨੂੰ ਉਹਨੇ ਹੱਥੀਂ ਗਲਾਬੀ ਕਾਰਡ ਫੜਾ ਦਿੱਤਾ ਤੇ ਭਾਖਿਆ, 'ਭਾਈ ਸਾਰੇ ਪਰਵਾਰ ਨੂੰ ਕਿਆ ਔਣ ਲੀ ਬਲੌਰ ਸਿਉਂ ਨੇ'

'ਹਏਂ' ਅੰਗਰੇਜ਼ ਦੇ ਪੈਰ ਧਰਤੀ ਵਿੱਚ ਗੱਡੇ ਗਏ। ਕਾਰਡ ਖੋਲ੍ਹਕੇ ਕਾਹਲ਼ੀ ਨਾਲ਼ ਪੜਿਆ ਤੇ ਫੇਰ ਉਹਦੇ ਟੋਟੇ-ਟੋਟੇ ਕਰਕੇ ਪੀਰੂ ਦੇ ਮੂੰਹ ਤੇ ਮਾਰ ਘੱਤੇ। ਏਸ ਗੁਲਾਬੀ ਕਾਰਡ ਤੇ ਬਲੌਰੇ ਦੇ ਭੋਗ ਦਾ ਸੱਦਾ ਸੀ। ਆਂਢ-ਗਵਾਂਢ ਦੀਆਂ ਬੁੜੀਆਂ ਕੱਠੀਆਂ ਹੋ ਕੇ ਇਧਰ ਆ ਗਈਆਂ।

ਅਜੈਵ ਹਾਲ਼ੇ ਵੀ ਖੁਰਲ਼ੀ ਵਿੱਚ ਸੁੱਤਾ ਪਿਆ ਸੀ। ਰੌਲ਼ਾ ਸੁਣਕੇ ਉਹਨੇ ਉਠਕੇ ਆਪਣੇ ਲੀੜਿਆਂ ਤੋਂ ਤੂੜੀ ਦੇ ਸੁੱਕੇ ਕਣ ਝਾੜੇ ਤਾਂ ਕੀੜਿਆਂ ਦੇ ਲੱਗੇ ਭੌਣ ਵੱਲ ਵੇਖਿਆ ਜੋ ਕਿ ਵੱਡੀ ਕਿੱਕਰ ਦੀਆਂ ਜੜਾਂ ਵਿੱਚ ਸੀ। ਕੀੜਿਆਂ ਦੀ ਦੋ-ਤਿੰਨ ਲੰਮੀਆਂ ਕਤਾਰਾਂ ਸੀ, ਜਿਨ੍ਹਾਂ ਦੇ ਮੂੰਹਾਂ ਵਿੱਚ ਇੱਕ-ਇੱਕ ਦਾਣਾ ਸੀ, ਕਣਕ ਦਾ।

ਕੀੜੀਆਂ ਦੀ ਏਸ ਕਤਾਰ ਪਿੱਛੇ ਉਹ ਨੀਵੀਂ ਪਾ ਕੇ ਤੁਰਦਾ ਹੋਇਆ, ਬਲੌਰੇ ਦੀ ਲਾਸ਼ ਕੋਲ਼ ਆ ਗਿਆ। ਪੰਛੀ ਦਾਣੇ ਚੁਗਦੇ ਪਏ ਸੀ। ਕੰਧੋਲੀ ਕੋਲ਼ ਕਿੰਨੇ ਈ ਬੰਦੇ ਸੱਥਰ ਵਿਛਾ ਕੇ ਬੈਠੇ ਅਫਸੋਸ ਵਿੱਚ ਡੂੰਘੇ ਧਸੇ ਗਏ। ਪਰ ਕੀਰਨੇ ਪਾਉਂਣ ਵਾਲਾ ਕੋਈ ਵੀ ਨਹੀਂ ਸੀ। ਆਪਣੇ ਸਿਰ ਤੇ ਪੱਗ ਦੇ ਟੇਢੇ ਵਲਾਵੇਂ ਮਾਰੇ ਤੇ ਅੱਧੀ ਪੱਗ ਆਪਣੇ ਹੱਥ ਵਿੱਚ ਫੜਕੇ, ਉਹਨਾਂ ਕੋਲ਼ ਆ ਗਿਆ। ਸਪਰੇ ਦੀ ਹਵਾੜ੍ਹ ਤੋਂ ਨੱਕ ਘੁੱਟਿਆ ਤੇ ਚੁਗਾਠ ਨਾਲ਼ ਡੋਅ ਲਗਾਕੇ ਈ, ਤਖ਼ਤਿਆਂ ਕੋਲ਼ ਲੱਤਾਂ ਨਿਸਾਲ਼ ਕੇ ਬਹਿ ਗਿਆ।

ਅੱਧਾ-ਅੱਥਰੂ ਵੀ ਨਹੀਂ ਕੇਰਿਆ।

ਸੱਥਰ ਤੇ ਬੈਠੇ ਸਭ ਦੀਸਾਂ ਦੇ ਆਉਂਣ ਦੀ ਉਡੀਕ ਕਰ ਰਹੇ ਸੀ, ਕਦੋਂ ਉਹ ਆਵੇ ਤੇ ਸਿਵੇ ਵੱਲ ਚਾਲੇ ਪਾਏ ਜਾਣ। ਅੰਗਰੇਜ਼ ਨੇ ਘਰੋਂ ਲਿਆਂਦੇ ਲੀੜੇ ਬੰਦਿਆਂ ਨੂੰ ਫੜਾ ਦਿੱਤੇ, 'ਬਾਈ ਨੁਹਾਕੇ ਤੇੜ ਆ ਲੀੜ੍ਹੇ ਪਾਦਿਓ'

ਘੀਚਰ ਦੇ ਨਾਲ਼ ਚਾਰ-ਕੁ ਸਿਆਣੇ ਬੰਦੇ ਰਲਕੇ ਬਲੌਰੇ ਨੂੰ ਨੁਹਾਉਂਣ ਲਈ ਪਰ੍ਹੇ

ਓਹਲੇ ਵਿੱਚ ਲੈ ਗਏ। ਨਲਕੇ ਤੋਂ ਪਾਣੀ ਦੀਆਂ ਬਾਲਟੀਆਂ ਭਰਕੇ ਨੁਹਾਉਂਣ ਲੱਗ ਪਏ ਤਾਂ ਅਜੈਵ ਨੇ ਹੋਕਰ ਮਾਰੀ, 'ਸਾਬਨ ਨਾ ਲਾਇਆ ਜੇ ਪਾਨੀ ਨਾਲ਼ ਜੰਮ ਜਾਂਦੀਐ'

ਲੀੜੇ ਪਵਾਕੇ ਸੀੜ੍ਹੀ ਤੇ ਚੱਕ ਕੇ ਪਾ ਲਿਆ।

ਜਦੋਂ ਹਵਾ ਦੇ ਵਰੋਲੇ ਨੇ ਬਲੌਰੇ ਦੇ ਮੂੰਹ ਦਿੱਤਾ ਚਿੱਟਾ ਕੱਪੜਾ ਉਡਾਕੇ ਲਾਹਿਆ ਤਾਂ ਅੰਗਰੇਜ਼ ਦੀ ਨਿਗ੍ਹਾ ਕੁੰਢੀਆਂ ਮੁੱਛਾਂ ਤੇ ਜਾ ਪਈ। ਮੁੱਛਾਂ ਹਿੱਕ 'ਚ ਸੇਲੇ ਵਾਂਗ ਖੁੱਬ ਗਈਆਂ। ਉਹ ਵੀ ਆਦਤ ਮੂਜਬ ਮੁੱਛ ਨੂੰ ਵਟਾ ਚਾੜ੍ਹਨ ਲੱਗ ਪਿਆ।

'ਵਾਹ ਬੀ ਤੈ-ਰੱਖ ਵਖਾਈ ਗੇਜ ਸਿਆਂ, ਜਾਂਦੀ ਆਰ ਦਾ ਨੰਗ ਵੀ ਤੂੰਹੀਂ ਕੱਜਿਆ' ਬਚਨ ਨੇ ਹੌਲੀ ਕੁ ਦਿਨੇ ਕਿਹਾ ਸੀ।

ਪਰ ਉਹਨੂੰ ਕੁਸ ਨੀ ਸੁਣਿਆ, ਉਹ ਬਲੌਰੇ ਦੀਆਂ ਕੁੰਢੀਆਂ ਮੁੱਛਾਂ ਵੱਲ ਈ ਝਾਕੀ ਗਿਆ।

* * *



# ਮਰਜੀਵੇਂ

ਅੰਗਰੇਜ਼ ਆਪਣੇ ਨਵੇਂ ਕੁੜਤੇ ਪਜਾਮੇ ਨਾਲ਼ ਬਲੌਰੇ ਦੇ ਭੋਗ ਤੇ ਸਜਿਆ ਬੈਠਾ ਸੀ। ਚੌਕੜੀ ਮਾਰ ਕੇ, ਮਸੋਸੇ ਜਿਹੇ ਚੇਰ੍ਹੇ ਨਾਲ਼ ਪੈਰ ਹਿਲਾਈ ਗਿਆ। ਪੈਰਾਂ ਦੀਆਂ ਤਲ਼ੀਆਂ ਨੂੰ ਮੁੜ੍ਹਕਾ ਆ ਰਿਹਾ ਸੀ। ਬਚਨ ਨੇ ਉਹਦੇ ਚਿੱਤ ਦੇ ਹਾਵ-ਭਾਵ ਪਛਾਣ ਕੇ ਪੁੱਛਿਆ, 'ਕੀ ਚਿੱਥੀ ਜਾਨੈਂ'

'ਜਾਰ ਕਾਈ ਕਾਮਾ ਈ ਲੱਭ ਕੇ ਦੇਓ, ਹੈ ਕਾਈ ਹੱਥ ਹੇਠ' ਦੋ ਦਿਨਾਂ ਤੋਂ ਮੂਰਤੀ ਮੱਝਾਂ ਨੂੰ ਤੂੜੀ ਵਿੱਚ ਦਾਣਾ ਰਲਾਕੇ ਈ ਪਾਈ ਜਾਂਦੀ ਸੀ। ਪੱਠੇ ਨਈਂ ਲਿਆਂਦੇ ਕਿਸੇ ਨੇ ਵੱਡ ਕੇ। ਉਹ ਪੂਰਾ ਝੋਰਾ ਕਰਦੀ, 'ਤੂੜੀ ਖਵਾਕੇ ਕੋਈ ਨੀ ਨੇਕੜੂ ਔਂਦਾ, ਬਲੌਰਾ ਸੀ ਤਾਂ ਮੱਟੀ ਤੇ ਮੱਖਣੀ ਐਂ ਤਰਦੀ ਹੁੰਦੀ'

ਬਚਨ ਨੇ ਅੱਗੋਂ ਕੋਈ ਹੁੰਗਾਰਾ ਨਹੀਂ ਭਰਿਆ।

'ਐਨੂੰ ਨੀ ਤੁੱਕਦੀ ਸਾਂਤੀ ਮਰਕੇ ਵੀ, ਐਨਾ ਤਪਾ-ਕੇ ਗਿਐ' ਕਚੀਚੀ ਭੰਨੀ ਕੇ ਲੋਕਾਂ ਵੱਲ ਵੇਖਕੇ ਦੋਵੇਂ ਹੱਥ ਜੋੜ੍ਹਕੇ ਅਰਦਾਸ ਵਿੱਚ ਖੜ੍ਹਾ ਹੋ ਗਿਆ।

'ਸਾਰੀ ਉਮਰ ਤੇਰੀਆਂ ਖੁਰਲ਼ੀਆਂ 'ਚ ਹੱਡ ਰੋਲਦਾ ਰਿਹਾ' ਬਚਨ ਨੂੰ ਅਜਿਹੇ ਮੌਕੇ ਆਖੀ ਗੱਲ ਕੋਈ ਬਾਲ਼ੀ ਜਚੀ ਵੀ ਨਹੀਂ।

'ਪੁੰਨ ਨੂੰ ਰੋਲਦਾ ਰਿਹੈ, ਖਾਧਾ ਵੀ ਸਾਰੀ ਉਮਰ ਸਾਡੇ ਈ ਘਰਦਾ, ਪੈਲ਼ੀ...!' ਕੌੜੀ ਤੇ ਕਲ਼ੱਲ਼ੀ ਗਾਲ੍ਹ ਕੱਢ ਕੇ ਬੋਲਿਆ, 'ਪੈਲ਼ੀ ਧਰਤੀ ਕਿਸੇ ਹੋਰ ਦੀ ਤਲ਼ੀ ਤੇ' ਪੈਲੀ ਬੈ ਨਾ ਲੈ ਸਕਣ ਦੀ ਵਿਉ ਘੋਲਕੇ ਸਨਸਾ ਕੀਤਾ। ਜਿਵੇਂ ਸ਼ੇਰ ਦੇ ਕੀਤੇ ਸ਼ਿਕਾਰ ਨੂੰ ਕੋਈ ਗਿੱਦੜ੍ਹ ਚਾਕੇ ਲੈ ਗਿਆ ਹੁੰਦਾ।

'ਏਹ ਤਾਂ ਦਾਅ ਲੱਗੇ ਦੀ ਲੱਗੀ-ਫੱਬੀ ਹੁੰਦੀਐ, ਜੀਹਦਾ ਦਾਅ ਸੂਤ ਬਿਹਾ ਗਿੱਚੀ ਮਰੋੜ ਗਿਆ' ਬਚਨ ਹੁਣ ਖਚਰਾ ਜਿਹਾ ਹਾਸਾ ਹੱਸਿਆ। ਉਹ ਘਰੋੜ ਕੇ ਬੋਲਦਾ ਸੀ ਤੇ ਮੱਥੇ ਤੋਂ ਫਿਲਕਦੀ ਮਾਵੇ ਵਾਲ਼ੀ ਰੱਤੀ ਪੱਗ ਨੂੰ ਉਤਾਂਹ ਚੁਕਦਾ ਤਾਂ ਮੱਥੇ ਦਾ ਗੰਜ ਚਿਲਕ ਪੈਂਦਾ।

ਅਰਦਾਸ ਵਿੱਚ ਸਭ ਲੋਕ ਜਦੋਂ ਨਿਉਂਕੇ ਧਰਤੀ ਨੂੰ ਨਮਸਕਾਰ ਕੇ, ਫੇਰ ਹੱਥ ਜੋੜਕੇ ਖੜ੍ਹੇ ਹੋਏ ਤਾਂ ਬਚਨ ਨੂੰ ਕੂਹਣੀ ਮਾਰ ਕੇ ਪੁੱਛਿਆ, 'ਓਹ ਕੇੜਾ ਭਲਾਂ ਨੀਲੇ ਸਾਫ਼ੇ ਆਲਾ, ਕਵੇਂ ਐਂ ਘਰੋਂ' ਮੌਰਾਂ ਵਾਲੇ ਬੰਨਿਉ ਬਲੌਰੇ ਦਾ ਝੌਲਾ ਪਿਆ।

'ਓਅ ਚੰਦ ਐ, ਹੈਗੇ ਆ ਢਾਈ ਕੁ ਕਿੱਲੇ' ਏਨ੍ਹਾਂ ਆਖਕੇ ਬਚਨ ਪੰਡਾਲ ਵਿੱਚੋਂ ਪਿਸਾਬ ਕਰਨ ਦੂਰ ਚਲਾ ਗਿਆ। ਤੇ ਅੰਗਰੇਜ਼ ਹੌਲ਼ੀ-ਹੌਲ਼ੀ ਰਿਸਕਦਾ ਹੋਇਆ ਚੰਦ ਦੇ ਕੋਲ ਜਾ ਬੈਠਾ, 'ਬਾਲ਼ਾ ਮਾੜਾ ਕਰਿਆ ਪਤੰਦਰ ਨੇ'

'ਹਾਂ ਜੀ ਏਹਤੇ ਹੈ ਈ' ਚੰਦ ਨੇ ਟੌਹਰੇ ਨਾਲ਼ ਹੱਥ-ਪੂੰਜ ਕੇ ਦੇਗ ਲੈਣ ਦੇ ਲਈ ਬੁੱਕ ਅੱਗੇ ਵਧਾ ਦਿੱਤਾ।

'ਊਂ ਤੇਰਾ ਕਵੇਂ ਠੁੱਲੂ ਰੀੜੀ ਜਾਂਦੈਂ, ਕੀਹੇ ਸੰਦ-ਸੱਪੇ ਦੀ ਲੋੜ੍ਹ ਹੋਏ ਤਾਂ ਸੰਗੀ ਨਾ ਦੱਸਦੀਂ' ਨਾਲ਼ ਈ ਪਿੱਠ ਥਾਪੜ੍ਹ ਦਿੱਤੀ। ਦੇਗ ਲੈ ਕੇ ਲੋਕ ਪੰਡਾਲ਼ ਵਿੱਚੋਂ ਬਾਹਰ ਚਲੇ ਗਏ, ਪਰ ਅੰਗਰੇਜ਼ ਦੀ ਨਿਗ੍ਹਾ ਲੱਕੜ ਦੇ ਮੇਜ਼ ਤੇ ਫੁੱਲਾਂ ਨਾਲ਼ ਸਿੰਗਾਰੀ ਬਲੌਰੇ ਦੀ ਤਸਵੀਰ ਵਿੱਚ ਗੱਡੀ ਰਹੀ।

ਉਹਦੇ ਨਾਲ਼ ਅੱਖ ਰਲਾਕੇ ਹਰਖ ਦਾ ਗੁਬਾਰ ਸਿਰ ਨੂੰ ਚੜ੍ਹ ਗਿਆ, ਇਉਂ ਤਾਂ, ਕਦੇ ਉਹਨੇ ਆਪਣੇ ਵੱਲ ਕਿਸੇ ਨਗੌਰੀ ਨੂੰ ਵੀ ਨਹੀਂ ਸੀ ਝਾਕਣ ਦਿੱਤਾ, ਪਰ ਉਹਦੀਆਂ, ਕੁੰਢੀਆਂ ਮੁੱਛਾਂ ਨੂੰ ਵੇਖਕੇ ਚਿੱਤ ਦੀ ਹੈਂਕੜ ਭੰਨੀ, 'ਸਾਲ਼ੇ ਦੀ ਧੌਣ ਦਾ ਕਿੱਲਾ ਨੀ ਗਿਐ, ਮਰਨੋਂ ਮਰ ਗਿਆ, ਪਰ ਆਹ ਮੁੱਛਾਂ.... ਥੂ .....'

ਉੱਥੇ ਹੋਰ ਖੜਨਾ ਇੱਕ ਮਿੰਟ ਵੀ ਦੁਸਵਾਰ ਹੋ ਗਿਆ ਸੀ। ਉਹ ਬਿਨਾਂ ਲੰਗਰ ਛਕੇ ਘਰ ਨੂੰ ਆਉਂਣ ਲੱਗਿਆ ਤਾਂ ਅਜੈਬ ਨੇ ਉਹਦਾ ਅੱਗਾ ਵਲ ਲਿਆ। ਅੱਖਾਂ ਵਿੱਚ ਕੌੜ ਕੇ ਝਾਕਿਆ ਤੇ ਫੇਰ ਆਪਣੇ ਹੱਥ ਵਿੱਚ ਉਹਦੇ ਥੁੱਕੇ ਨੂੰ ਚੱਕ ਕੇ, ਅੰਗਰੇਜ਼ ਦੀ ਤਲ਼ੀ ਤੇ ਧਰ ਦਿੱਤਾ, 'ਹੂੰ....'

ਥੁੱਕ ਨਾਲ਼ ਗਿੱਲ੍ਹੇ ਹੱਥ ਨੂੰ ਕੁੜਤੇ ਦੇ ਅਗਲੇ ਬੰਨ੍ਹੇ ਨਾਲ਼ ਪੂੰਜਿਆ ਤੇ ਕਾਹਲ਼ੇ ਪੈਰੀਂ ਨੀਵੀਂ ਪਾ ਕੇ ਘਰ ਨੂੰ ਆ ਗਿਆ। ਆਪਣੀ ਧੌਣ ਦਾ ਕੰਨਾ ਦੁੱਖਦਾ ਜਾਪਿਆ। ਨੀਵੀਂ ਪਾ ਕੇ ਉਹ ਮੁੱਛਾਂ ਨੂੰ ਵਟਾ ਚਾੜੀ ਗਿਆ।

ਮਰੇ ਹੋਏ ਬਲੌਰੇ ਦੀਆਂ ਮੁੱਛਾਂ ਨੂੰ ਨੀਵਾਂ ਨਾ ਕਰ ਸਕਣ ਦਾ ਝੋਰਾ ਉਹਦੇ ਹੱਡਾਂ ਵਿੱਚ ਪਾਰੇ ਵਾਂਗ ਰਚ ਗਿਆ। ਜੋ ਰਹਿੰਦੀ ਉਮਰ ਤੀਕ ਨਈਂ ਜਾਣਾ।

ਘਰ ਆਕੇ, ਉਹ ਪੀੜੀ ਤੇ ਬਹਿ ਗਿਆ, ਮੰਜੇ ਦੀ ਬਾਹੀ ਨਾਲ਼ ਢੋਅ ਲਾ ਕੇ। ਆਪਣੀ ਧੌਣ ਨੂੰ ਹੱਥ ਨਾਲ਼ ਮੰਡਣ ਲੱਗ ਪਿਆ। ਤੋਸ਼ੀ ਨੂੰ ਬੋਲ ਮਾਰਿਆ, 'ਓਏ ਛੋਰ੍ਹਾ, ਤੇਲ ਦਾ ਭੌਰਾ ਲਿਆ ਕਲਕਾਕੇ, ਧੌਣ ਮਲ ਮੇਰੀ'

ਟੋਕਰੀ ਵਿੱਚੋਂ ਕੌਲੀ ਚੱਕ ਕੇ, ਘੁੱਟ ਕੁ ਸਰੋਂ ਦਾ ਤੇਲ ਪਾਲਿਆ, ਗੈਸ ਤੇ ਤੱਤਾ ਕਰਕੇ, ਪੋਣੇ ਦੇ ਨਾਲ਼ ਕੌਲੀ ਅਨਦਾਰੇ ਤੋਂ ਫੜ੍ਹਕੇ, ਅੰਗਰੇਜ਼ ਦੇ ਕੋਲ਼ ਮੰਜੇ ਤੇ ਆ ਗਿਆ। ਉਂਗਲਾਂ ਦੇ ਪੋਟਿਆਂ ਨਾਲ਼ ਤੇਲ ਲਾ ਕੇ, ਉਹਦੀ ਗਿੱਚੀ ਦੇ ਮਣਕੇ ਮਲਣ ਲੱਗ ਪਿਆ।

ਮਾਲਸ਼ ਕਰਵਾਕੇ ਉਹ ਨਹਾਕੇ, ਤੌਲੀਏ ਦੇ ਨਾਲ਼ ਪਿੰਡਾਂ ਪੂੰਜਦਾ ਹੋਇਆ ਵਰਾਂਡੇ ਵਿੱਚ ਆ ਕੇ, ਸ਼ੀਸ਼ੇ ਮੂਹਰੇ ਖੜੋ ਗਿਆ। ਦਾੜੀ ਨੂੰ ਉਂਗਲਾਂ ਨਾਲ਼ ਕੰਘੀ ਕਰਦਾ ਹੋਇਆ ਆਪਣੇ ਚੇਰੇ ਵੱਲ ਝਾਕੀ ਗਿਆ। ਮੁੱਛਾਂ ਨੂੰ ਤਾਅ ਦੇਣ ਲੱਗਿਆ ਤਾਂ ਆਪਣੇ ਚਿਹਰੇ ਤੇ ਬਲੌਰੇ ਦੀਆਂ ਕੁੰਢੀਆਂ ਮੁੱਛਾਂ ਦਾ ਝੋਲਾ ਪਿਆ, ਜੇ ਛਾਤੀ 'ਚ ਛਵੀ ਦੀ ਮੁੱਛ ਬਣਕੇ ਖੁੱਬ ਗਈਆਂ।

'ਨਈਂ ਨਈਂ ਐਂ ਕਵੇਂ' ਹੱਥ ਮਾਰਕੇ ਮੁੱਛਾਂ ਨੂੰ ਢਾਹ ਦਿੱਤਾ। ਕਿੰਨਾ ਚਿਰ ਈ ਮੰਜੇ



ਤੇ ਬੈਠਾ ਬੋਲੀ ਗਿਆ, ਜਿਵੇਂ ਕੋਈ ਕਸਰ ਹੋ ਗਈ ਹੁੰਦੀ ਹੈ।

ਮੂਰਤੀ ਥਾਲ਼ੀ ਤੇ ਚੁੰਨੀ ਦਾ ਪੱਲਾ ਕਰਕੇ ਉਹਦੇ ਕੋਲ਼ ਦੀ ਲੰਘਣ ਲੱਗੀ ਤਾਂ ਉਹਨੇ ਪੁੱਛਿਆ, 'ਆਹ ਕੀ ਲਈ ਔਨੀ ਐਂ....'

ਬਲੌਰੇ ਮੂੰਗੀ ਦੀ ਦਾਲ਼ ਬਾਲੀ ਸੁਵਾਦ ਸੀਗੀ, ਮੰਵੀ ਥਾਲ਼ੀ 'ਚ ਰੋਟੀ ਪਵਾ ਲਿਆਈ' ਉਹਨੇ ਆਪਣੀ ਜੁੱਤੀ ਲਾਹਕੇ ਜ਼ੋਰ ਨਾਲ਼ ਥਾਲੀ ਵਿੱਚ ਮਾਰੀ। ਉਹ ਥਾਲ਼ੀ ਭੁੰਜੇ ਸੁੱਟਕੇ ਰਸੋਈ ਵਿੱਚ ਵੜ ਗਈ। ਅੰਦਰੋਂ ਬੂਹਾ ਜੜ੍ਹ ਲਿਆ ਵਿਹੜੇ ਵਿੱਚ ਪਈ ਕੌਲੀ ਤੇ ਜ਼ੋਰ ਨਾਲ਼ ਪੈਰਾਂ ਦੀਆਂ ਠਿੱਬੀਆਂ ਮਾਰਨ ਲੱਗ ਪਿਆ, 'ਹੁਣ ਭੈਣ ਦੇਣਿਓ ਬਲੌਰੇ ਕੇ ਟੁੱਕਰ ਤੇ ਪਲਾਂਗੇ'

* * *

ਅਜੈਬ ਨੂੰ ਆਪਣੇ ਨਾਲ਼ ਲਿਜਾਣ ਦੀ ਦੀਸਾਂ ਨੇ ਹਰਨੇਕ ਨਾਲ਼ ਪੱਕੀ ਰਾਇ ਕਰ ਲਈ। ਪੱਕੀ ਠਾਣ ਲਈ। ਇੱਥੇ ਕੱਲੇ ਰਹਿਣ ਦਾ ਕੋਈ ਹੱਜ ਵੀ ਨਈਂ ਸੀ ਰਿਹਾ। ਉਹਨੂੰ ਨੁਹਾਕੇ ਨਵੇਂ ਲੀੜੇ ਪੁਵਾ ਦਿੱਤੇ। ਤੇੜ ਚਾਦਰਾ ਤੇ ਗਲ 'ਚ ਝੱਗਾ। ਪੈਰਾਂ ਵਿੱਚ ਅੱਧੋ-ਰਾਣੀ ਜੁੱਤੀ।

ਉਹ ਕਿਸੇ ਭਮੰਤਰੇ ਨਿਆਣੇ ਵਾਂਗ ਵਿਹੜੇ ਵਿੱਚ ਲੱਗੀਆਂ ਟਾਹਲ਼ੀਆਂ ਵੱਲ ਬਿੱਟ-ਬਿੱਟ ਝਾਕੀ ਗਿਆ।

ਦੀਸਾਂ ਨੇ ਅੰਦਰ ਬੋਰੀ ਤੇ ਪਏ ਕੁੱਜੇ ਨੂੰ ਚੱਕ ਕੇ ਆਪਣੇ ਗੋਡੇ ਵਿੱਚ ਫਸਾ ਕੇ ਚੰਗੀ ਤਰ੍ਹਾਂ ਕੁੱਜੇ ਦੇ ਸਿਰ ਤੇ ਪੱਗ ਬੰਨ ਕੇ, ਫੇਰ ਟੋਪੀ ਵਾਂਗ ਲਾਹਕੇ ਅਜੈਬ ਦੇ ਸਿਰ ਤੇ ਧਰ ਦਿੱਤੀ। ਸਵਾਤਾਂ ਨੂੰ ਕੁੰਢੇ ਲਗਾ ਕੇ, ਚਾਬੀ ਚੁੰਨੀ ਦੇ ਲੜ੍ਹ ਗੰਢ ਮਾਰ ਲਈ। ਤੇ ਕਾਲ਼ੀ ਨਾਲ਼ ਬੂਹੇ ਵਿੱਚ ਖੜੀ ਕਾਰ ਵਿੱਚ ਆ ਕੇ ਬਹਿ ਗਏ।

ਬੂਹੇ ਨੂੰ ਭੇੜਦੀ ਹੋਈ ਦੀਸਾਂ ਨੇ ਪੱਟਾਂ ਤੇ ਦੱਹਥੜੀ ਮਾਰੀ, 'ਵੇ ਵੀਰਾ ਐਸ ਪਿੰਡ ਚੋਂ ਸੀਰ ਮੁੱਕ ਗਿਆ ਵੇ, ਹਾਏ ਢਾਡਿਆ ਕੋਈ ਜੜ੍ਹ ਤੇ ਹਰੀ ਕਰ ਜਾਂਦਾ...' ਅੱਗੇ ਵਧਕੇ ਹਰਨੇਕ ਨੇ ਬਾਹਵਾਂ ਫੜ੍ਹ ਲਈਆਂ, ਪਰ ਚੂੜੀਆਂ ਕਾਫ਼ੀ ਟੁੱਟ ਗਈਆਂ।

ਆਪਣੇ ਘਰ ਬਹਿਕੇ ਰੋਟੀ ਖਾਈ ਜਾਂਦੇ ਘੀਚਰ ਨੇ ਬੋਲ ਪਛਾਣ ਕੇ, ਪੇਟੀਆਂ ਤੇ ਪਈ ਖੁੰਢੀ ਗਡਾਸੀ ਚੱਕ ਲਈ, ਜੀਹਦੇ ਦਸਤੇ ਵਿੱਚ ਰੱਤੀ-ਭਾਅ ਦੀਆਂ ਚੂੜੀਆਂ ਸੀ। ਤੇ ਨੰਗੇ ਪੈਰੀਂ ਭੱਜਕੇ ਉਧਰ ਆ ਗਿਆ। ਚਾਦਰੇ ਦਾ ਲਾਂਗੜ੍ਹ ਕੱਢ ਲਿਆ ਸੀ, ਕਿਤੇ ਪੈਰਾਂ 'ਚ ਅੜਕੇ, ਠੇਢਾ ਖਾ ਕੇ ਈ ਨਾ ਭੁੰਜੇ ਡਿੱਗ ਪਵੇ।

ਗਲ਼ੀ ਦੇ ਮੋੜ ਤੇ, ਖੂਹ ਕੋਲ ਹਾਰਨ ਮਾਰਕੇ ਹੌਲੀ ਹੋ ਕੇ ਕਾਰ ਮੁੜੀ ਤਾਂ ਉਹ ਵਿਚਾਲੇ ਖੜੋ ਗਿਆ। ਅੱਜ ਕੋਇਲ ਸੱਚੀਂ ਮੁੱਚੀ ਈ ਕੂਕ ਰਹੀ ਸੀ, ਵਣ ਦੇ ਤਣੇ ਤੇ ਬੈਠੀ ਹੋਈ। ਕਾਰ ਰੁੱਕ ਗਈ। ਅੱਗੇ ਵਧਕੇ ਕਾਲੇ ਸ਼ੀਸ਼ੇ ਨੂੰ ਹੱਥ ਨਾਲ਼ ਥਪਾ ਲਿਆ। ਉਹਦੇ ਵੱਲ ਝਾਕਦੀ ਦੀਸਾਂ ਨੇ ਸ਼ੀਸ਼ਾ ਨੀਵਾਂ ਕਰਿਆ।

ਦੋਵੇਂ ਇੱਕ ਦੂਜੇ ਵੱਲ ਝਾਕੇ......।

'ਭੈਣੇ ਏਹ ਨਾ ਸਮਝੀਂ ਤੇਰਾ ਸੀਰ ਮੁੱਕ ਗਿਐ' ਉਹਦੇ ਸਿਰ ਤੇ ਆਪਣਾ ਹੱਥ

ਧਰਿਆ 'ਮੰਵੀ ਹੈਗਾ ਐਸ ਪਿੰਡ 'ਚ ਵਸਦਾ, ਔਂਦੀ ਜਾਂਦੀ ਰਈ...' ਤੇ ਫੇਰ ਖੂੰਡੀ ਗੰਡਾਸੀ ਦੇ ਦਸਤੇ ਨੂੰ ਮਧਿਆ ਕੇ, ਚੂੜੀਆਂ ਉਹਦੀ ਝੋਲੀ ਵਿੱਚ ਪਏ ਬਲੌਰੇ ਦੇ ਫੁਲਾਂ ਵਾਲੇ ਮੱਘੇ ਦੇ ਚੱਪਣ ਤੇ ਧਰ ਦਿੱਤੀਆਂ। ਦੋਵੇਂ ਹੱਥ ਜੋੜਕੇ ਮੱਥਾ ਟੇਕ ਦਿੱਤਾ।

ਕਾਰ ਫੇਰ ਆਪਣੀ ਚਾਲ਼ੇ ਤੁਰ ਪਈ।

ਪਿੰਡ ਦੀ ਜੂਹ ਚੋਂ ਨਿਕਲ ਕੇ ਜਦੋਂ ਕਾਰ ਬਲੌਰੇ ਦੀਆਂ ਲਾਈਆਂ, ਇੱਕ ਕਨਾਲ ਵਿੱਚ, ਟਾਹਲੀਆਂ ਕੋਲ ਦੀ ਟੱਪਣ ਲੱਗੀ ਤਾਂ ਅਜੈਵ ਜੋ ਆਪਣੇ ਅਗੂੰਠੇ ਦੰਦਾਂ ਨਾਲ਼ ਚਿੱਥੀ ਜਾਂਦਾ ਸੀ, ਜ਼ੋਰ ਨਾਲ਼ 'ਚਾਗਰਾਂ' ਮਾਰ ਕੇ ਸ਼ੀਸ਼ੇ ਤੇ ਹੱਥ ਮਾਰਨ ਲੱਗ ਪਿਆ।

ਦੀਸਾਂ ਨੇ ਬਾਰੀ ਖੋਲ੍ਹੀ ਤਾਂ ਉਹ ਫੁਰਤੀ ਨਾਲ਼ ਕਾਰ ਵਿੱਚੋਂ ਝਾਫਿਆਂ ਦੀ ਵਾੜ੍ਹ ਤੇ ਛਾਲ ਮਾਰ ਗਿਆ। ਪਿੰਡ ਵੱਲ ਭੱਜ ਤੁਰਿਆ। ਦੀਸਾਂ ਨੇ ਪਿੱਛੋਂ ਬੋਲ ਮਾਰੇ, 'ਬਾਪੂ' ਪਰ ਅਜੈਵ ਤੇ ਕੋਈ ਅਸਰ ਨਹੀਂ ਹੋਇਆ। ਉਹ ਪਰੇ ਵਾੜ ਵਿੱਚੋਂ ਸੋਟੀ ਚਾਕੇ ਆਪਣੇ ਗਿੱਟੇ ਕੁੱਟਣ ਲੱਗ ਪਿਆ। ਤੇ ਲੀੜੇ ਪਾੜ੍ਹ ਸੁੱਟੇ ਆਪਣੇ ਦੋਹਾਂ ਗੂਠਿਆਂ ਨੂੰ ਧਰਤੀ ਤੇ ਰਗੜਨ ਲਗਿਆ....।

ਜਦੋਂ ਉਹ ਫਿਰਨੀ ਤੋਂ ਘਰ ਵਾਲੀ ਗਲ਼ੀ ਮੁੜਿਆ ਤਾਂ ਅੱਗੋਂ ਆਉਂਦਾ ਬਚਨਾ ਵੇਖਕੇ ਦੰਦਾਂ ਨੂੰ ਜ਼ੋਰ ਨਾਲ਼ ਕਰੀਚਣ ਲੱਗ ਪਿਆ। ਇੰਨੀ ਜ਼ੋਰ ਨਾਲ਼ ਦੰਦ ਘੁੱਟੇ ਕਿ ਜਾੜ ਹੇਠ ਆ ਕੇ ਜੀਭ ਚਿੱਥੀ ਗਈ ਤੇ ਉਹਦਾ ਲਹੂ ਨਿਕਲ ਕੇ ਹੌਲ਼ੀ-ਹੌਲ਼ੀ ਮੂੰਹ ਵਿੱਚੋਂ, ਥੁੱਕ-ਝੱਗ ਨਾਲ਼ ਬਾਹਰ ਠੋਡੀ ਤੇ ਟੱਪਕਣ ਲੱਗ ਪਿਆ।

ਬਚਨਾ ਉਹਦੇ ਮੱਥੇ ਵਿੱਚ ਪਏ ਵੱਟ ਨੂੰ ਵੇਖਕੇ ਛਾਪਲ਼ ਕੇ ਕੰਧ ਨਾਲ਼ ਲੱਗਕੇ ਖੜੋ ਗਿਆ। ਮੱਥੇ ਨੂੰ ਮੁੜਕੇ ਦੀ ਕੱਚੀ ਤਰੇਲ਼ੀ ਆ ਗਈ। ਗੱਲਾਂ ਦਾ ਮਾਸ ਕਿਸੇ ਡਰ ਨਾਲ਼ ਕੰਬਣ ਲੱਗਿਆ। ਅਜੈਵ ਦੋ ਕਦਮ ਅੱਗੇ ਵਧਿਆ ਤਾਂ ਬਚਨ ਵੀ ਇੱਕ ਪਲਾਂਗ ਪਿਛਾਂਹ ਨੂੰ ਤੁਰਿਆ।

ਅਜੈਵ ਨੇ ਘੂਰਕੇ ਫੇਰ ਮੁੱਠੀਆਂ ਮੀਚ ਕੇ ਜ਼ੋਰ ਨਾਲ਼ ਦੰਦ ਕਰੀਚੇ ਤੇ ਫੇਰ ਵੀਹੀ ਵਿੱਚ ਪਿਆ ਡਲਾ ਚੱਕ ਲਿਆ। ਤੇ ਭੁੰਜੇ ਬਹਿਕੇ ਜ਼ੋਰ ਨਾਲ਼ ਆਪਣੇ ਹੱਥਾ ਦੇ ਦੋਵੇਂ ਅਗੂਠੇ ਵਾਰੋ-ਵਾਰੀ ਕੁੱਟ-ਕੁੱਟ ਫੇਹਣ ਲੱਗ ਪਿਆ ਤੇ ਮੂੰਹ ਵਿੱਚੋਂ ਲਲਕਰੇ ਮਾਰੀ ਗਿਆ।

ਬਚਨਾ ਉਹਦੀ ਏਹ ਹਰਕਤ ਵੇਖਕੇ ਅੱਡੀਆਂ ਨੂੰ ਥੁੱਕ ਲਾਕੇ ਜਿੱਧਰੋਂ ਆਇਆਂ ਸੀ ਓਧਰ ਈ ਟਿੱਬ ਗਿਆ।

ਘਰ ਆ ਕੇ ਅਜੈਵ ਨੇ ਸੁਆਤ ਨੂੰ ਲੱਗਿਆ, ਵੱਡਾ ਜਿੰਦਰਾ ਵੇਖਿਆ ਤਾਂ ਡਲੇ ਦੇ ਨਾਲ਼ ਸੱਟਾਂ -ਠੋਕਰਾਂ ਮਾਰਕੇ ਭੰਨ ਸੁੱਟਿਆ। ਬੋਰੀ ਤੇ ਪਏ ਕੁੱਜੇ ਨੂੰ ਚੱਕ ਕੇ ਕੱਛ ਵਿੱਚ ਅੜਾ ਲਿਆ। ਤੇ ਦੂਏ ਹੱਥ ਨਾਲ਼ ਪਰੇ ਤਖ਼ਤੇ ਦੀ ਚੂਲ਼ ਕੋਲ਼ ਪਿਆ ਸੰਗਲ ਚੱਕ ਲਿਆ।

ਛੱਤੜੇ ਹੇਠ ਗੱਡੇ ਕਿੱਲੇ ਤੇ ਬੱਧੀ ਬੱਕਰੀ ਨੂੰ ਖੋਲ਼ ਦਿੱਤਾ ਤੇ ਫੇਰ ਇੱਕ ਸਿਰਾ ਕਿਲੇ ਵਿੱਚ ਪਾਕੇ ਤੇ ਦੂਜੇ ਸਿਰੇ ਨਾਲ਼ ਆਪਣਾ ਗਿੱਟਾ ਨੂੜ ਲਿਆ। ਕਿੱਲੇ ਤੇ ਕੁੱਜਾ ਮੂਧਾ



ਮਾਰਕੇ ਉਹਦੇ ਵੱਲ਼ ਗਹੁ ਨਾਲ਼ ਝਾਕਣ ਲੱਗਿਆ। ਜਿਵੇਂ ਉਹ ਬੋਲਿਆਂ ਹੂੰਗਰ ਸੁਣਾਈ ਦਿੱਤੀ, 'ਬੜਾ ਮੰਨ ਲਿਆ ਰੱਬ ਦਾ ਭਾਣਾ ਹੁਣ ਤਾਂ ਐਦੀ ਗਿੱਚੀ ਤੇ ਹੱਥ ਧਰਨੀ ਈ ਪੈਣਾ'

ਅਜੈਵ ਨੇ ਧੌਣ ਉੱਚੀ ਕਰਕੇ ਸੂਰਜ ਵੰਨੀ ਆਂਨੇ ਕੱਡ ਕੇ ਪੂਰੇ ਹਰਖ ਨਾਲ਼ ਝਾਕਣ ਲੱਗ ਪਿਆ। ਧੁੱਪ ਵੱਲ਼ ਇਉਂ ਵੇਖਣ ਕਰਕੇ ਮੂੰਹ ਐਨ ਜਵਾਂ ਵਿੰਗਾ ਜਿਹਾ ਹੋ ਗਿਆ ਤੇ ਫੇਰ ਇੰਨੇ ਸੂਰਜ ਬੱਦਲਾਂ ਦੇ ਓਹਲੇ ਹੋ ਗਿਆ ਤਾਂ ਉਹਨੇ ਆਪਣੀ ਮੁੱਛ ਨੂੰ ਵਟਾ ਚਾੜ੍ਹਕੇ ਅੰਬਰ ਵੱਲ ਥੁੱਕ ਦਿੱਤਾ ਜ਼ੋਰ ਨਾਲ਼। ਥੁੱਕ ਅੱਧ-ਪਚੱਧਾ ਉਹਦੇ ਮੱਥੇ ਤੇ ਈ ਆ ਪਿਆ। ਤੇ ਫੇਰ ਉਹ ਅਰਾਮ ਨਾਲ਼ ਆਪਣੀ ਬਾਂਹ ਦਾ ਸਿਰਹਾਣਾ ਲਾ ਕੇ ਲੇਟ ਗਿਆ।

ਫੇਰ ਇੱਥੇ ਈ ਘੂਕ ਸੌਂ ਗਿਆ।

2 ਜੂਨ 2007



# ਕਵੱਸਤੀ

ਬਲੌਰਾ ਤਾਂ ਕੁੱਕੜ ਦੀ ਬਾਂਗ ਨਾਲ਼ ਸਦੇਹਾਂ ਈ ਉਠ ਖੜੋਂਦਾ ਸੀ, ਪਰ ਬਚਨੇ ਨੇ ਕਲ ਸ਼ਾਮ ਕੁੱਕੜ ਰਿੰਨ ਕੇ ਆਵਦੇ ਘਰ ਆਏ ਜਵਾਈ ਨੂੰ ਖਵਾ ਦਿੱਤਾ। ਅੱਜ ਉਹ ਓਨਾਂ ਚਿਰ ਨਹੀਂ ਜਾਗਿਆ, ਜਦ ਤੀਕ ਜੰਗਲ਼ੇ ਥਾਂਣੀ ਦੀ ਤਿੱਖੀ ਧੁੱਪ ਮੂੰਹ ਤੇ ਨਹੀਂ ਚੁਬਣ ਲੱਗੀ।

ਵਾਣ੍ਹ ਦੇ ਚੌਖੜੇ ਜਿਹੇ ਮੰਜੇ ਤੋਂ, ਜੀਹਨੂੰ ਪੂਰੀ ਈ ਝੋਲ਼ ਪੈਂਦੀ ਸੀ, ਹੁਜਕਾ ਮਾਰ ਕੇ ਉਠਿਆ ਤਾਂ ਚਾਰੇ ਚੂਲਾਂ ਵੀ ਜਰਕ ਪਈਆਂ। ਚਰਰ ਚੂੰ। ਪਾਣੀ ਪੀਣ ਲਈ ਕੋਈ ਭਾਂਡਾ ਹੱਥ ਹੇਠ ਨਹੀਂ ਲੱਭਿਆ ਤਾਂ ਤਖ਼ਤੇ ਕੋਲ ਪਈ ਲ਼ੋਟ ਨੂੰ ਗਾਟੇ ਤੋਂ ਫੜਕੇ ਬਾਹਰ ਕੰਧੋਲ਼ੀ ਦੀ ਬੁਰਜੀ ਤੇ ਲਿਆ ਧਰਿਆ। ਟੇਢੀ ਕਰਕੇ ਵਗਾਈ ਪਾਣੀ ਦੀ ਕੰਬਦੀ ਧਾਰ ਨਾਲ਼ ਸੱਜੇ ਹੱਥ ਦੀ ਚੂਲ਼ੀ, ਅੰਗੂਠੇ ਨਾਲ਼ ਮਲਕੇ ਧੋਤੀ ਤੇ ਇੱਕ ਅੱਖ ਮੀਚ ਕੇ, ਓਕ ਲਾ ਕੇ ਪਾਣੀ ਪੀਣ ਲੱਗ ਪਿਆ।

ਉਂਗਲਾਂ ਦੀਆਂ ਵਿਰਲਾਂ ਵਿੱਚੋਂ ਪਾਣੀ ਦੀ ਪਤਲੀ ਧਾਰ ਸਿੰਮ ਕੇ, ਵਲਾਂਵੇ ਖਾਂਦੀ ਹੋਈ ਵੀਹਣੀ ਤੋਂ ਵਹਿ ਤੁਰੀ। ਪੈਰਾਂ ਵਿੱਚਲੀ ਅੱਧ-ਗਜ ਧਰਤੀ ਨੂੰ ਗਿੱਲ਼ਾ ਕਰਨ ਲੱਗੀ। ਉਹਨੇ ਪੈਰ ਭਿੱਜਣ ਤੋਂ ਲੱਤਾਂ ਚੌੜੀਆਂ ਕਰ ਲਈਆਂ। ਧਾਰ ਨਾਲ਼ ਐਸੀ ਕੰਬਣੀ ਛਿੜੀ ਤੇ ਲ਼ੋਟ ਖੱਬੇ ਹੱਥ ਵਿੱਚੋਂ ਥੁੜਕ ਕੇ ਭੁੰਜੇ ਡਿੱਗ ਕੇ, ਠੀਕਰੇ-ਠੀਕਰੇ ਹੋ ਗਈ।

ਬਲੌਰਾ ਇੰਨ੍ਹਾਂ ਠੀਕਰਿਆਂ ਦੇ ਵੱਲ ਕੋਢੀ-ਢੂਹੀ ਗਹੁ ਨਾਲ਼ ਝਾਕਣ ਲੱਗਿਆ। ਧੁੱਪ ਨਾਲ਼ ਪੈਂਦੀ ਲਿਸ਼ਕੋਰ ਨਾਲ਼ ਅੱਖਾਂ ਮਿੱਚ ਗਈਆਂ। ਪੈਰ ਦਾ ਠੇਡਾ ਮਾਰ ਕੇ ਉਹਨੇ ਲਿਸ਼ਕੋਰ ਨੂੰ ਮੁਕਾ ਦਿੱਤਾ। ਜੂੜ੍ਹੇ ਦੀ ਮੀਂਡੀ ਵਿੱਚ ਗੁੰਦਿਆ ਕਾਲਾ ਰਿਬਨ, ਫੂੰਜੇ ਵਾਂਗ ਲਮਕ ਰਿਹਾ ਸੀ, ਵਲ੍ਹੇਟ ਕੇ ਜੂੜ੍ਹਾ ਬੰਨ ਲਿਆ। ਖਿੰਡੇ ਵਾਲਾਂ ਨੂੰ ਉਂਗਲ਼ਾਂ ਦੀ ਕੰਘੀ ਨਾਲ਼ ਵਾਹ ਕੇ ਜੂੜ੍ਹੇ ਦੀਆਂ ਜੜ੍ਹਾਂ ਵਿੱਚ ਟੁੰਗ ਲਿਆ।

'ਸਿੱਧੀ ਮੱਤ ਨਾਲ ਮੂਹਰੇ ਲਾਅ-ਕੇ ਤੁਰਪੈ ਹੁਣ, ਏਥੇ ਕਾਈ ਥੋਬੀਆਂ ਕੱਢਣ ਨੀ ਔਂਦਾ, ਆਹ ਬੂਥੀ ਜੇਹੀ ਚਿੱਬੀ ਕਰਕੇ ਗਰਜ਼ ਆਰੀਂ ਮੇਰੇ ਪੈਰਾਂ 'ਚ ਆ ਠੁੱਕਦੈਂ ਠੇਢੇ ਆਨੂੰ.... ਹੂੰ' ਬਲੌਰੇ ਨੇ ਜੂੜ੍ਹਾ ਵਲ੍ਹੇਟ ਕੇ, ਉੱਤੇ ਮੁੱਕੀ ਮਾਰੀ ਤੇ ਪਿਛਾਂਹ ਭਉਂਕੇ ਅੰਗਰੇਜ਼ ਵੱਲ ਵੇਖਿਆ, ਜਿਹੜਾ ਦਬਵੇਂ ਪੈਰੀਂ ਵਿਹੜੇ ਵਿੱਚੋਂ ਤੁਰਕੇ, ਪਤਾ ਨਹੀਂ, ਕਿਸ ਵੇਲੇ ਈ ਉਹਦੇ ਪਿੱਛੇ ਆ ਖੜੋਤਾ ਸੀ।

ਬਲੌਰਾ ਅੰਦਰ ਗਿਆ ਤੇ ਸਵਾਤ ਵਿੱਚ ਮੰਜੇ ਦੇ ਕੋਲ ਮੂਧੇ ਪਏ ਕੁੱਜੇ ਤੇ ਪਿਆ, ਡੱਬੀਦਾਰ ਸਾਫ਼ਾ ਚੱਕ ਕੇ, ਇੰਨੂੰ ਬਣਾਕੇ ਬਾਂਹ ਦੀ ਖੱਬੀ ਕੱਛ ਵਿੱਚ ਤੁੰਨ ਲਿਆ।

ਤਖ਼ਤੇ ਓਹਲੇ ਪਈ ਬੋਰੀ, ਜੀਹਨੂੰ ਚੂਹੇ ਟੁੱਕੀ ਜਾਂਦੇ ਸੀ, ਵਿੱਚੋਂ ਘੁੰਡੀਆਂ ਵਾਲੀ ਕਣਕ ਦੀ ਲੱਪ ਭਰਕੇ ਤਾਜੇ ਸੁੰਭਰੇ ਵਿਹੜੇ ਵਿੱਚ ਖਿਲ੍ਹਾਰ ਦਿੱਤੀ।

'ਆਹ-ਆ' ਕਰੀਰ ਤੇ ਬੈਠੇ ਕਿੰਨੇ ਈ ਜਨੌਰ ਉੱਡਕੇ ਦਾਣਿਆਂ ਦੀ ਚੋਗਾ ਚੁਗਣ ਲੱਗ ਪਏ। ਕੌਲ਼ੇ ਕੋਲ਼ ਘੋਗਰਾ ਪੱਟਕੇ ਬੈਠਾ ਕੁੱਤਾ ਭੱਜਕੇ ਏਨਾਂ ਜਨੌਰਾਂ ਵੱਲ਼ ਆਇਆ, ਬੀ ਪਤਾ ਨੀ ਬਲੌਰੇ ਨੇ ਕੀ ਖਾਣ ਲਈ ਪਾਇਆ। ਜਨੌਰ ਡਰਕੇ ਫੇਰ ਕਰੀਰ ਤੇ ਕੁਛ ਕੰਧ ਤੇ ਜਾ ਬੈਠੇ। ਕੁੱਤੇ ਨੇ ਧਰਤੀ ਸੁੰਘੀ ਤੇ ਫੇਰ ਦਾਣਿਆਂ ਵੱਲ਼ ਵੇਖਕੇ ਭੌਂਕਿਆਂ ਤੇ ਮੁੜ ਪੂਛ ਨੂੰ ਹਿਲੌਂਦਾ ਹੋਇਆ ਆਪਣੇ ਘੁਰਨੇ ਵਿੱਚ ਜਾਕੇ ਬਹਿ ਗਿਆ ਬਲੌਰੇ ਨੇ ਹੱਸਕੇ ਆਖਿਆ, 'ਓਏ ਟੌਮੀ ਕੁੱਤਾ ਬਣਕੇ ਈ ਰਹਿ ਐਵੇਂ ਬੰਦੇ ਆਲ਼ੇ ਲੱਛਣ ਨਾ ਫੜ, ਔਕਾਤ 'ਚ ਰਹਿ,' ਫੇਰ ਆਪ ਈ ਮੋੜ ਦਿੱਤਾ, 'ਔਕਾਤ ਵੀ ਓਨਾਂ ਬੰਦਿਆਂ ਦੀ ਹੁੰਦੀਐ, ਜਿੰਨਾਂ 'ਚ ਸਬਰ ਦਾ ਕੋਈ ਥਹੁ ਹੋਵੇ, ਨੀ ਤਾਂ ਮਿੱਟੀ ਦਾ ਮਣ ਭਾਰ ਈ ਹੁੰਦੇ ਐ ਬਾਕੀ ਤਾਂ'

'ਢੀਠ ਤਾਂ ਸੈਂਗਾ ਈ, ਪਰ ਹੁਣ ਤਾਂ ਢੀਠ ਪੁਣੇ ਦੀਆਂ ਵੀ ਹੱਦਾਂ ਬੰਨੇ ਨੰਘ ਗਿਐਂ, ਤੇਰਾ ਹਯਾ ਲਾਹ ਕੇ ਵੀ ਆਵਦਾ ਮੂੰਹ ਛੇਹਣ ਈ ਐਂ' ਅੰਗਰੇਜ਼ ਨੇ ਪੂਰੀ ਕੌਂਸ ਮੰਨਕੇ ਕਾਹਲ਼ ਨਾਲ਼ ਤੁਰਨ ਲਈ ਖੱਬਾ ਹੱਥ ਛੇਤੀ ਨਾਲ਼ ਮੁਰਚੇ ਤੋਂ ਘੁੰਮਾਇਆ ਤੇ ਢਾਕ 'ਤੇ ਹੱਥ ਧਰਕੇ ਬੋਲੀ ਗਿਆ, 'ਤੈਨੂੰ ਵੀ ਨਾ ਹੁਣ ਕੰਮ ਤੋਂ ਸੂਗ ਔਣ ਲਾਪੀ, ਜਿਨ੍ਹਾਂ ਚਿਰ ਬੰਦੇ ਦੀ ਢੂਹੀ ਕੋਢੀ ਐ ਉਨ੍ਹਾਂ ਚਿਰ ਕੰਮ ਮੂਹਰੇ, ਢੂਹੀ ਸਿੱਧੀ ਹੋ-ਗੀ ਕੰਮ ਨੇ ਜਾਣੋ ਬੰਦਾ ਡਾਹ ਲਿਆ, ਭਈਆਂ ਆਨੂੰ ਨੀਮੀਂ ਨਾ ਅਤਾਂ ਚੱਕੀਗੇ'

ਅੰਗਰੇਜ਼ ਨੇ ਭਈਏ ਦੀ ਰੀਸ ਕਰਨ ਲਈ ਆਖ ਕੀ ਦਿੱਤਾ, ਬਲੌਰੇ ਦੇ ਲਹੂ ਦੀ ਛਾਤੀ ਵਿੱਚ ਸੱਲ਼ ਹੋ ਗਿਆ। ਥੋੜ੍ਹੀ-ਜੀ ਚੋਗਾ ਪਾਉਂਦੇ ਤੋਂ ਲਿਫੀ ਧੌਣ ਤਣੀ ਗਈ। ਕਚਿਆਈ ਵਿੱਚ ਪਿੰਡੇ ਦੀ ਲੂੰਈ ਨੂੰ ਮੁੜਕਾ ਆ ਗਿਆ। ਚਾਰ ਤਲੈਬੜ੍ਹ ਗੱਡਕੇ, ਛੱਤੇ ਕਾਨਿਆਂ ਦੇ ਛੱਪਰ ਹੇਠ ਮੰਜੇ ਤੇ ਲੱਤਾਂ ਕੱਠੀਆਂ ਕਰਕੇ, ਖੱਬੀ ਵੱਖੀ ਪਰਨੇ ਪਏ, ਆਪਣੇ ਬਾਪ ਅਜੈਵ ਵੱਲ ਗੁੱਸੇ ਦੀ ਏਨੀ ਜ਼ੋਰ ਨਾਲ਼ ਘੂਰੀ ਵੱਟ ਕੇ ਝਾਕਿਆ, ਕਿ ਪਾਵੇ ਨਾਲ਼ ਬੱਧੀ ਬੱਕਰੀ ਵੀ ਡਰ ਕੇ ਮਿਆਂਕ ਗਈ। ਮੰਜੇ ਦੇ ਹੇਠਾਂ ਵੜਕੇ ਛਾਪਲ਼ ਗਈ।

ਦੰਦ ਪੀਹੇ ਤਾਂ ਜਾੜ੍ਹਾਂ ਦੇ ਨਿਕਲੇ ਕੜਾਕਿਆਂ ਦੀ 'ਚਰੜ' ਦੀ ਅਵਾਜ਼, ਕੋਲ ਦੀ ਲੰਘਦੀ ਨਸੀਬੋ ਨੂੰ ਪੂਰੀ ਸਾਫ਼ ਸੁਣਾਈ ਦਿੱਤੀ 'ਰੱਜੇ ਬੰਦੇ ਨੂੰ ਮਰਨ ਦੇ ਸੌ ਪੰਜ ਥਿਆ ਜਾਂਦੇ ਆ, ਪਰ ਭੁੱਖੇ ਨੂੰ ਕੁਲਜ-ਕੁਲਜ ਕੇ ਈ ਜਿਉਂਣ ਤੋਂ ਖਹਿੜਾ ਛਡੌਂਣਾ ਪੈਂਦਾ' ਹੌਲ਼ੀ ਕੁ ਦਿਨੇ ਆਵਦੇ ਕੋਲ ਈ ਬੋਲੀ। ਐਨੀ ਹੌਲ਼ੀ ਬੋਲਦੀ ਹੁੰਦੀ ਸੀ ਕਈ ਵਾਰ ਤਾਂ ਆਪ ਨੂੰ ਵੀ ਆਪਣੇ ਬੋਲ ਨਹੀਂ ਸੀ ਸੁਣਦੇ।

'ਓਏ ਕੁੜੀਏ, ਅਈਥੋਂ ਕਾਈ ਮਘਦੀ ਜੇਈ ਚੰਗਿਆੜੀ ਫੜਾਕੇ ਜਾਈਂ, ਕਰੀਗੇ ਆਵਦੀ ਰੂਹ ਨੂੰ ਧੂਫ਼' ਗਲ ਖਗੂੰਰ ਕੇ ਅਜੈਵ ਨੇ ਪਰੇ ਥੁੱਕ ਦਿੱਤਾ ਤੇ ਸੋਟੀ ਦੀ ਟੋਅ ਨਾਲ਼ ਉੱਤੇ ਮਿੱਟੀ ਪਾ ਦਿੱਤੀ। 'ਏਹ ਤਾਂ ਧੰਨ ਐ ਮੇਰਾ ਜੇਰਾ ਜੋ ਹਲੇ ਵੀ ਕੈ ਵਰ੍ਹੇ ਹੋਗੇ ਬੀੜੀਆਂ ਧੋਖ ਕੇ ਵੇਲਾ ਧੱਕੀ ਜਾਨਾਂ, ਫ਼ੀਮ ਦਾ ਜੁਗਾੜਾ ਤੁਰ ਪਿਐ ਹੁਣ…।'

ਬਲੌਰਾ ਗਿੱਚੀ ਨੂੰ ਸੱਜੇ ਹੱਥ ਨਾਲ਼ ਜ਼ੋਰ ਦੀ ਮਲ਼ਣ ਲੱਗ ਪਿਆ। ਜੀਅ ਕੀਤਾ



ਧੌਣ ਦਾ ਮਣਕਾ ਭੰਨ ਸੁੱਟੇ। ਦੀਸਾਂ ਚੌਂਤਰੇ ਤੋਂ ਚੁੰਨੀ ਦੀ ਬੁੱਕਲ ਮਾਰਕੇ ਉੱਠੀ ਤੇ ਚੁਰ ਵਿਚ ਧੁੱਖਦੇ ਇੱਕ ਮੁੱਚਰ ਨੂੰ ਚੱਕ ਕੇ ਫ਼ੂਕ ਮਾਰ ਕੇ ਅੰਗਿਆਰ ਨੂੰ ਭਖਾ ਕੇ ਵੇਖਿਆ, ਤੇ ਫੇਰ ਚੋਗਾ ਚੁੱਗੀ ਜਾਂਦੇ ਜਨੌਰਾਂ ਦੇ ਓਤਦੀ ਹੋ ਕੇ ਲੰਘਕੇ, ਅਜੈਵ ਕੋਲ ਆ ਗਈ।

ਪੈਰਾਂ ਦੀ ਧਮਕਾਰ ਸੁਣਕੇ ਜਨੌਰ ਉਡਕੇ ਸਵਾਤ ਦੇ ਬਨੇਰਿਆਂ ਤੇ ਬਹਿ ਗਏ ਤੇ ਫੇਰ ਹੇਠਾਂ ਆ ਕੇ ਚੋਗ ਚੁਗਣ ਲੱਗੇ। ਮੁੱਚਰ ਫੜਾਕੇ ਦੀਸਾਂ ਬੂਰੀ ਮੰਹਿ ਦੇ ਕਰੇ ਸੱਜਰੇ ਫੋਸ ਨੂੰ ਚੱਕ ਕੇ ਕੋਢੀ ਢੂਹੀ ਖੜਕੇ ਈ ਦੋ ਪਾਥੀਆਂ ਪੱਥਣ ਲੱਗੀ।

ਅਜੈਵ ਨੇ ਕੰਨ ਵਿੱਚ ਅੜੁੰਗੀ ਹੋਈ, ਅੱਧ-ਪੀਤੀ ਬੀੜੀ ਕੱਢ ਕੇ ਦੰਦਾਂ ਵਿੱਚ ਸੰਭਾਲ ਲਈ। ਮੁੱਚਰ ਤੇ ਜੰਮੀ ਸਵਾਹ ਫੂਕ ਮਾਰ ਕੇ ਝਾੜ੍ਹੀ ਤੇ ਫੇਰ ਦੋਏ ਅੱਖਾਂ ਸਿਕੋੜ ਕੇ, ਉੱਤੇ ਬੀੜੀ ਘਸਾਕੇ ਸੂਟਾ ਮਾਰਿਆ। ਧੂੰਏਂ ਅਤੇ ਬੀੜੀ ਲਾਉਂਣ ਵੇਲੇ ਪੈਂਦੇ ਅੱਗ ਦੇ ਸੇਕ ਨਾਲ਼ ਅੱਖਾਂ ਦੀਆਂ ਸੇਲ਼ੀਆਂ ਤੇ ਮੁੱਛਾਂ ਵੀ ਭੂਰੀਆਂ ਜੇਹੀਆਂ ਹੋ ਗਈਆਂ ਸਨ। ਬੀੜੀ ਧੁਖਾ ਕੇ ਮੁੱਚਰ ਮੇਮਣੇ ਦੀਆਂ ਕਰੀਆਂ ਮੀਗਣਾਂ ਵਿੱਚ ਖੋਭ ਕੇ ਬੁਜਾ ਦਿੱਤਾ। ਬਲੌਰੇ ਨੇ ਆਪਣੀ ਛਾਤੀ ਦੇ ਮਾਸ ਦੀ ਵੱਡੀ ਸਾਰੀ ਚੂੰਡੀ ਭਰਕੇ ਮਸਲੀ। ਮਾਸ ਰੱਤਾ—ਥੇਹ ਹੋ ਗਿਆ। ਦੋਵਾਂ ਦੀਆਂ ਅੱਖਾਂ ਜਦ ਆਪਸ ਵਿੱਚ ਲੜਾਕੂ ਕੁੱਕੜਾਂ ਦੀ ਤਰ੍ਹਾਂ ਭਿੱੜੀਆਂ ਤਾਂ ਅਜੈਵ ਨੇ ਕਾਹਲੀ ਨਾਲ਼ ਲੰਮੇ ਸੂਟੇ ਖਿੱਚੇ, ਤੇ ਪਾਵੇ ਨਾਲ਼ ਘਸਾਕੇ ਬੀੜੀ ਬੁਝਾਤੀ। ਡਰਦੇ ਨੇ ਹਿੱਕ ਵਿੱਚੋਂ ਧੂੰਆਂ ਵੀ ਬਾਹਰ ਨਹੀਂ ਕੱਢਿਆ, ਤੇ ਫੇਰ ਖੰਘ ਛਿੜ ਪਈ।

'ਥੂ' ਬਲੌਰੇ ਨੇ ਥੁੱਕ ਦਿੱਤਾ ਤਾਂ ਅਜੈਵ ਨੂੰ ਥੋੜ੍ਹਾ ਜਾ ਜੇਰਾ ਹੋ ਗਿਆ, ਹੁਣ ਨਹੀਂ ਉਹ ਕੁਸ਼ ਕਰਦਾ। ਉਹਨੂੰ ਆਪਣੇ ਲਹੂ ਤੇ ਘਮੰਡ ਸੀ। ਥੁੱਕਣ ਦੀ ਆਦਤ ਜਵਾਂ ਈ ਉਹਦੇ ਆਪ ਤੇ ਗਈ ਸੀ। ਜਵਾਨੀ ਦੇ ਸਿਖ਼ਰ ਵਿੱਚ ਜਦੋਂ ਉਹ ਕਿਸੇ ਦੇ ਵਿਆਹ-ਮੰਗਣੇ ਦੇ ਮੌਕੇ ਤੇ ਦਾਰੂ ਪੀਕੇ ਆਉਂਦਾ ਹੁੰਦਾ ਸੀ ਤਾਂ ਗਲ਼ੀ ਵਿੱਚ ਉਹਦੀ ਕਾਂ-ਰੌਲ਼ੀ ਸੁਣਕੇ ਨਸੀਬੋ ਦੇ ਅਸੌਣ ਈ ਮਾਰੇ ਜਾਂਦੇ। ਡਰ ਨਾਲ਼ ਪੁਰਾਣੀ ਕੁੱਟ ਦੀਆਂ ਸੱਟਾਂ ਵੀ ਚਸਕਣ ਲੱਗ ਪੈਂਦੀਆਂ।

ਘਰ ਆ ਕੇ ਨਸੀਬੋ ਨੂੰ ਬਹਾਨੇ ਨਾਲ਼ ਈ ਕੁੱਟਣ ਲੱਗ ਪੈਂਦਾ। ਓਨ੍ਹਾ ਚਿਰ ਕੁੱਟੀ ਜਾਂਦਾ, ਜਿੰਨ੍ਹਾਂ ਚਿਰ ਥੁੱਕ ਨਹੀਂ ਸੀ ਦਿੰਦਾ।

ਥੁੱਕਣ ਤੋਂ ਬਾਦ ਭਲਾਂ ਦੀ ਨਸੀਬੋ ਜਿੰਨੀਆਂ ਮਰਜ਼ੀ ਦਿਲ ਖੋਲ਼ ਕੇ ਗਾਲ਼ਾਂ ਕੱਢੀ ਜਾਂਦੀ, ਉਹ ਸੁਸਰੀ ਬਣਕੇ ਸੌ ਜਾਂਦਾ। ਉਹ ਸਾਰੀ ਰਾਤ, 'ਹਾਏ ਬੂ…. ਹਾਏ ਵੇ' ਦਰਦ ਨਾਲ਼ ਕੁਰਲ਼ਾਈ ਜਾਂਦੀ ਤਾਂ ਆਪ ਈ ਰਾਤ ਨੂੰ ਉਠਕੇ, ਜਦੋਂ ਓਹਦੀ ਪੀਤੀ ਲੱਥ ਜਾਂਦੀ, ਕੰਧੋਲੀ ਕੋਲ ਪਏ ਕੋਰੇ ਤੌੜ੍ਹੇ 'ਚੋਂ ਪਾਣੀ ਦਾ ਗਲਾਸ ਭਰਕੇ ਲੈ ਆਉਂਦਾ।

'ਹਾਅ ਉਠ ਹੋ-ਖਾਂ ਮਾੜੀ-ਕੁ ਕਰੜੀ, ਪੀ ਪਾਣੀ ਦੀ ਘੁੱਟ' ਸਿਰਹਾਣੇ ਵਾਲੇ ਪਾਸੇ ਖੜੋਕੇ ਕਹਿੰਦਾ, ਕਦੇ ਪੈਰਾਂ ਵਾਲੇ ਬੰਨੇ ਨਹੀਂ ਸੀ ਖੜ੍ਹਿਆ। ਉਹ ਗਲਾਸ ਨੂੰ ਦੋਵੇਂ ਹੱਥਾਂ 'ਚ ਫ਼ੜਕੇ ਪਾਣੀ ਪੀਂਦੀ। ਪੀੜ੍ਹ ਨਾਲ਼ ਦੰਦ-ਕੜਿਕਾ ਵੱਜ ਰਿਹਾ ਹੁੰਦਾ। ਅੱਧਾ ਪਾਣੀ ਗਲਾਂਵੇ ਵਿੱਚ ਡੁੱਲ੍ਹ ਜਾਂਦਾ, ਥੋੜ੍ਹਾ ਘਣਾ ਪੀਤਾ ਜਾਂਦਾ, ਬਾਕੀ ਉਵੇਂ ਦਾ ਉਵੇਂ ਈ ਵਿੱਚ ਰਹਿ ਜਾਂਦਾ।

'ਆਖੇਂ ਤਾਂ ਫੁਲੇਲ ਨੂੰ ਬਲਾਕੇ ਲਿਆਂਵਾਂ, ਕਸੂਤੀ ਤਾਂ ਨੀ ਠੁੱਕ-ਗੀ ਸੌਰੇ ਦੀਏ' ਪੂਰੇ ਸਨਸੇ ਦੇ ਵਿੱਚ ਗਰਸਿਆ ਜਾਂਦਾ। ਹੱਥ ਨਾਲ਼ ਅੰਗ-ਪੈਰਾਂ ਨੂੰ ਟੋਹ ਕੇ, ਡੂੰਘੀ ਸੱਟ ਦੀ ਨਿਰਖ਼ ਕਰਨ ਦੀ ਕੋਸ਼ਿਸ਼ ਕਰਦਾ, ਤਾਂ.....

'ਨਾ ਵੇ' ਨਸੀਬੋ ਮੰਜੇ ਤੇ ਕੱਠੀ ਹੋ ਕੇ ਲੇਟ ਜਾਂਦੀ ਤੇ ਬੋਲਦੀ, 'ਤੇਰੀ ਤਾਂ ਕੋੜਿਆ ਦਾਰੂ ਪੀਣੀ ਬਾਲ਼ੀ ਮਾੜੀ ਐ, ਹਏ, ਵੇਖ-ਝਾਕ ਕੇ ਮਾਰ ਲਿਆ ਕਰ' 'ਹਏ... ਹਏ'

'ਲਿਆਂਵਾਂ' ਉਹਨੂੰ ਪੂਰਾ ਈ ਹੇਜ ਆਉਂਣ ਲੱਗ ਪੈਂਦਾ।

'ਰੈਣ੍ਹ ਦੇ ਪੈਜਾ ਜਕ ਨਾਲ਼, ਇੱਕ ਪਹਿਰ ਰਹਿ ਗਿਐ, ਕੱਢ ਲੂੰ-ਗੀ, ਕਾਨੂੰ ਕਿਸੇ ਸੁੱਤੇ ਨੂੰ ਠਾਅ ਕੇ ਪਾਪ ਲੈਣਾ ਈ ਦੀਵਾ ਬਾਲ਼ ਦੇ ਕੋਲ' ਅਜੈਵ ਸਵਾਤ ਦੇ ਆਲੇ ਵਿੱਚ ਪਏ ਦੀਵੇ ਨੂੰ ਚਾਕੇ, ਵਿੱਚ ਕਾਰੀ-ਸਾਰਾ ਸਰ੍ਹੋਂ ਦਾ ਤੇਲ ਪਾ ਕੇ, ਤਾਂ ਜੋ ਦੀਵਾ ਕਾਰੀ ਰਾਤ ਤੀਕ ਬਲਦਾ ਰਹੇ, ਉਹਦੇ ਮੰਜੇ ਕੋਲ ਇੱਟ ਤੇ ਧਰਕੇ ਚਲਾ ਜਾਂਦਾ।

ਉਹ ਵੱਖੀ ਨਾਲ਼ ਗੋਡੇ ਲਾ ਕੇ ਪਈ ਹੋਈ ਦੀਵੇ ਦੀ ਲੋਅ ਵੱਲ ਨੀਝ ਬੰਨਕੇ ਝਾਕੀ ਜਾਂਦੀ। ਲਾਟ ਜਦੋਂ ਹਵਾ ਨਾਲ਼ ਕੰਬਕੇ ਦੁਸਾਂਗੀ ਹੁੰਦੀ ਤਾਂ ਉਹ ਬਾਂਹ ਲੰਮੀ ਕਰਕੇ ਹੱਥ ਦੀ ਓਟ ਕਰ ਲੈਂਦੀ ਤਾਂ ਲਾਟ ਫੇਰ ਅਡੋਲ਼ ਬਣਕੇ ਦੋ ਚਾਪਾਂ ਉੱਚੀ ਹੋ ਕੇ ਭਖਣ ਲੱਗ ਪੈਂਦੀ। ਚਾਨਣ ਨਾਲ਼ ਅੱਖਾਂ ਭਾਰੀ ਹੋਣ ਕਰਕੇ, ਆਪ ਈ ਰਮਾਣ੍ਹ ਨਾਲ਼ ਨੀਂਦ ਆ ਜਾਂਦੀ।

'ਊਂ ਹੂੰ....' ਅੰਗਰੇਜ਼ ਨੇ ਖਗੂੰਰਾ ਮਾਰ ਕੇ ਬਲੌਰੇ ਨੂੰ ਨਾਲ਼ ਜਾਣ ਲਈ ਆਖਿਆ। ਉਹ ਤੁਰ ਪਿਆ ਤਾਂ ਦੋ ਪੁਲਾਘਾਂ ਤੇ ਨਸੀਬੋ ਵਿਹੜੇ ਵਿੱਚ, ਹੂੰਜ ਕੇ ਇਕੱਠੇ ਕੀਤੇ ਕੂੜੇ ਦੇ ਢੇਰ ਨੂੰ ਫਰੋਲ਼ੀ ਜਾਂਦੀ ਸੀ। ਫਰੋਲ਼ ਕੇ ਨਿੱਕ-ਸੁੱਕ ਛਾਂਟ ਲੈਂਦੀ, ਜਿਨ੍ਹਾਂ ਨੂੰ ਝੋਕੇ 'ਚ ਲਾ ਕੇ ਨਿੱਤ ਅੱਗ ਬਾਲ਼ ਲੈਂਦੀ। ਮਿੱਟੀ ਦੇ ਤੇਲ ਦਾ ਕਾਰੀ ਸਰਫ਼ਾ ਹੋ ਜਾਂਦਾ।

'ਖੁਸ਼ੀ ਮੱਥਾ ਮਾਰ ਬੇਬੇ, ਏਥੇ ਬੰਦੇ 'ਚੋਂ ਨੀ ਕੁਸ ਥਿਔਂਦਾ ਕੂੜੇ 'ਚੋਂ ਕੀ ਲੱਭ ਲੇ-ਗੀ, ਜੋ ਕੋਲੇ ਆ ਓ-ਵੀ ਗਮਾ ਕੇ ਬਹਿਜੇ-ਗੀ' ਬਲੌਰਾ ਝੱਗੇ ਦੇ ਗਦਾਮ ਜੜਦਾ ਹੋਇਆ ਪੈਰ ਮਲ ਗਿਆ। ਜੁੱਤੀ ਦੀ ਸਿਉਂਨ ਅੱਜ ਫੇਰ ਪੱਬੀ ਕੋਲੋਂ ਉਧੜੀ ਵੇਖੀ, ਜੀਹਨੂੰ ਕਿੰਨੇ ਈ ਵਾਰ ਗੁਰਬਚਨ ਮੋਚੀ ਤੋਂ ਤੋਪਾ ਭਰਵਾ ਕੇ ਲੈ ਆਇਆ ਸੀ।

ਪੁੱਠੇ ਹੱਥ ਨਾਲ਼ ਨਸੀਬੋ ਨੇ ਸੇਲ਼ੀ ਨੂੰ ਆਈ ਸਲ਼ਾਬ ਪੂੰਜੀ ਤੇ ਪੱਥਲਾ ਮਾਰ ਕੇ ਭੁੰਜੇ ਬਹਿ ਗਈ। ਇਉਂ ਬਾਹਲਾ ਚਿਰ ਪੈਰਾਂ ਭਾਰ ਵੀ ਨਹੀਂ ਸੀ ਬੈਠਿਆ ਜਾਂਦਾ, ਗਿੱਟੇ ਦੇ ਮੁਰਚੇ ਦੁੱਖਣ ਲੱਗ ਪੈਂਦੇ। ਚੁਗੇ ਕਾਗਜ਼ਾਂ ਨੂੰ ਗੁੱਛੀ-ਮੁੱਛੀ ਕਰਕੇ ਦੋਏ ਹੱਥਾਂ ਵਿੱਚ ਫੜ੍ਹਕੇ ਬੋਲੀ, 'ਬੰਦੇ....! ਔਤ ਪੈਣੀ ਦੇ ਕੇੜ੍ਹੇ ਬੰਦੇ, ਮਰਿਆਂ ਨਾਲ਼ੋਂ ਮਾੜੇ ਆ, ਬੰਦੇ ਵੀਰ ਪਹਿਲਾਂ ਹੁੰਦੇ ਸੀਗੇ, ਹੁਣ ਤੇ ਨਿਰੀ ਜ਼ੈਰ ਤੇ ਪਖੰਡੈ, ਸੱਪ ਲੜ੍ਹਜੇ ਤਾਂ ਹੂੰਈਂ ਮਰਜੇ' ਕੂੜੇ ਦੇ ਢੇਰ ਵਿਚੋਂ ਮੀਗਣਾਂ ਦਾ ਰੁੱਗ ਭਰਕੇ, ਉਹਦੇ ਮੂਹਰੇ ਝਕਾ ਕੇ ਬੋਲੀ, 'ਮੀਂਗਣਾ ਅਰਗੇ ਤਾਂ ਮਾਂਜਣੇ ਰਹਿਗੇ ਬੰਦਿਆਂ ਦੇ ਜੀਦੋਂ ਆਪਣਾ ਹਾ ਜਲੌਰ ਸੂੰ ਮੁਕਿਆ ਨਾ, ਓਦੋਂ ਫੁੱਲਾਂ ਦਾ ਮੱਘਾ ਡੌਟਿਆ ਗਿਆ... ਮੱਘਾ, ਸੁੱਖ ਨਾਲ਼ ਐਨੀ ਦੇਹ ਭਾਰੀ ਕੀ



ਆਖ਼ ਪੂਰੀਆਂ ਦੱਸ ਘੱਟ ਛੀ-ਵੀਹਾਂ ਉਮਰ ਭੋਗ ਕੇ ਪੂਰਾ ਹੋਇਆ'

ਉਹਦੇ ਚਿੱਤ ਵਿੱਚ ਕਿਸੇ ਗੁੱਜੇ-ਚਾਅ ਨੇ ਧੁੱਕੀ ਪਾ ਕੇ ਧੂੜਾਂ ਈ ਪੱਟ ਦਿੱਤੀਆਂ। ਜਲ਼ੌਰ ਸੂੰ ਦੇ ਜ਼ਿਕਰ ਨਾਲ਼ ਕਿੰਨਾ ਕੁਛ ਬੇਹਾ ਸੱਜਰਾ ਹੋ ਗਿਆ।

'ਬੇਬੇ ਹੁਣ ਤੇ ਲੋਕਾਂ ਨੂੰ ਗੰਗਾ 'ਚ ਫੁੱਲ ਪੌਣ-ਲੀ ਨੀ ਥਿਆਇਆ ਕਰਨੇ, ਬੰਦੇ ਪੂਰੇ ਨੀ ਹੁੰਦੇ-ਗੇ, ਸੌਂਗੀ ਦੇ ਊਣੇ-ਊਣੇ ਜੇ ਈ ਤੁਰ ਜਾਂਦੇ ਐ...' ਕੱਛ ਵਿੱਚੋਂ ਮੂਕਾ ਕੱਢ ਕੇ, ਹੱਥ ਨਾਲ਼ ਪੂਣੀ ਕਰਕੇ, ਗੱਲ ਕਰਦਾ, ਸਿਰ ਤੇ ਉੱਗੜ-ਦੁੱਗੜ ਵਲਾਂਵੇਂ ਮਾਰਨ ਲੱਗ ਪਿਆ।

'ਜਲੌਰ ਸੂੰ ਤਾਂ ਵੀਰ ਗੱਲਾਂ ਕਰਦਾ-ਕਰਦਾ ਮੁੱਕਿਆ ਸੀਗਾ ਗੱਲਾਂ ਨੀ ਸੀਗੀਆਂ ਮੁੱਕੀਆਂ' ਜਾਂਦੀ ਵਾਰ ਪਾਣੀ ਦੀ ਘੁੱਟ ਹੱਥੀਂ ਉਹਦੇ ਮੂੰਹ ਵਿੱਚ ਪਾਈ ਸੀ, 'ਹੁਣ ਤੇ ਜੈ-ਖਾਣੀਆਂ ਗੱਲਾਂ ਮੁੱਕ ਜਾਂਦੀਆਂ, ਪਿੱਛੇ ਜੇ ਆ ਕੇ ਬੰਦੇ ਊਂਈ ਚੁੱਪ ਜੇ ਰਹਿ ਜਾਂਦੇ ਐ, ਵਿਊ ਘੋਲੀ ਜਾਣ-ਲੀ ਅਣ-ਮੁੱਕੇ ਜੇ ਈ ਤੁਰ ਪੈਂਦੇ ਨੇ'

ਅੰਗਰੇਜ਼ ਦੇ ਮੂੰਹ ਵਿੱਚ ਟਾਹਲੀ ਦੀ ਦਾਤਣ ਸੀ, ਜੀਹਨੂੰ ਚੱਬਦਾ ਹੋਇਆ, ਉਹ ਕੂੜੇ ਦੇ ਢੇਰ ਤੇ ਥੁੱਕ ਦਿੰਦਾ। ਥੁੱਕ ਦੇ ਭੂਰ-ਛਿੱਟੇ ਨਸੀਬੋ ਦੇ ਮੂੰਹ ਤੇ ਪੈਂਦੇ, ਜਿਨ੍ਹਾਂ ਨੂੰ ਚੁੰਨੀ ਦੇ ਪੱਲ਼ੇ ਨਾਲ਼ ਪੂੰਜ ਲੈਂਦੀ। ਉਹਨੇ ਖਿੱਝ ਕੇ ਬਲੌਰੇ ਦੇ ਸੱਜੇ ਡੌਲ਼ੇ ਨੂੰ ਫੜ੍ਹਕੇ ਹਲੂਣ ਕੇ ਕਿਹਾ, 'ਲੱਤਾਂ ਨੂੰ ਕੀ ਜੂੜ੍ਹ ਨੜਲਿਆ, ਤੁਰਪੈ, ਸੂਰਜ ਘਰੇ ਚਾੜ੍ਹ ਕੇ ਗੁੱਡੇ ਆਨੂੰ ਘਰੇ ਤਾਂ ਨੀ ਭੁੰਜੇ ਲਾਹੁਣਾ'

'ਨਾ ਐਨਾ ਨਾਲ਼ ਕੀ ਰੋਟ ਪਕਾਲੇਂਗੀ, ਉਠ ਕੇ ਤੁਰਪੈ' ਬਲੌਰੇ ਆਪਣੇ ਚਿੱਤ ਦੀ ਸਾਰੀ ਤਾਅ ਨਸੀਬੋ ਤੇ ਕੱਢ ਮਾਰੀ। ਚਿਤ ਕੀਤਾ ਅੰਗਰੇਜ਼ ਦੇ ਵੱਟ ਕੇ ਚੰਡ ਮਾਰੇ ਪਰ ਏਸ ਘਰ ਨੂੰ ਆਦਤ ਪੈ ਚੁੱਕੀ ਸੀ। ਆਖੇ, ਭੂਤਨੀ ਦਿਆ ਪਰ੍ਹੇ ਨੀ ਥੁੱਕ ਮਰ ਹੁੰਦਾ....'

ਗੋਡਿਆਂ ਤੇ ਹੱਥ ਧਰਕੇ ਨਸੀਬੋ ਝਟਕਾ ਮਾਰ ਕੇ ਉੱਠੀ ਤੇ 'ਕੱਠੇ ਕਰੇ ਨਿੱਕ-ਸੁੱਕ ਨੂੰ ਚੌਂਤਰੇ ਵੱਲ ਲਿਜਾਂਦੀ ਹੋਈ ਨੇ ਆਪਣਾ ਰੋਣ ਮਸਾਂ ਈ ਠੱਲ਼ ਕੇ ਸਾਂਭਿਆ ਤੇ ਚੁਰ ਕੋਲ ਬੈਠੀ, ਡੱਕੇ ਨਾਲ਼ ਕੋਸੀ-ਕੋਸੀ ਸੁਆਹ ਫਰੋਲ਼ੀ ਜਾਂਦੀ ਦੀਸਾਂ ਨੂੰ ਕਿਹਾ, 'ਕੁੜੇ ਜਣ-ਕਣਾ ਈ ਹਯਾ ਲਾਹ ਕੇ ਤੁਰ ਪੈਂਦਾ, ਜੇ ਮੈਂ ਨਾ-ਹੋਆਂ ਹਯਾ ਲੌਣ ਨੂੰ, ਹੇ ਪਿਓ-ਪੁੱਤ ਕਦੋਂ ਦੇ ਲੜਕੇ ਮਰ-ਖੱਪ-ਗੇ ਹੁੰਦੇ.....'

* * *

ਅੰਗਰੇਜ਼ ਨੇ ਘਰ ਆ ਕੇ, ਨੀਰੇ ਦਾ ਕੁਤਰਾ ਕਰਨ ਵਾਲੇ ਟੋਕੇ ਦੇ ਪਾਛੜ੍ਹੇ ਵਿੱਚ ਤੁੰਨੀ ਪਈ ਪੱਲੀ ਚੱਕ ਕੇ, ਬਲੌਰੇ ਦੇ ਹੱਥ ਫੜਾ ਦਿੱਤੀ ਤੇ ਸੋਚਕੇ ਬੋਲਿਆ, 'ਜਰ ਤੂੰ ਹਏਂ ਕਰ, ਹਾਅ ਪੱਲੀ 'ਚ ਬੰਨਲਾ ਜਚਾਕੇ ਟੋਕਰਾ, ਗਲਮੇਂ 'ਚ ਕਿਰਕੇ ਰੂੜ੍ਹੀ ਨਾ ਪਊਗੀ, ਔਹ ਪਈਐ ਕਹੀ' ਗੈਲ਼ਰੀ ਦੇ ਧਮਲੇ ਵੱਲ ਹੱਥ ਦਾ ਇਸ਼ਾਰਾ ਸਿੰਨਕੇ ਆਪਣੀ ਖੋਦੀ ਮੁੱਛ ਨੂੰ ਤਾਅ ਦੇਣ ਲੱਗਿਆ, 'ਚੱਕ ਲੈ ਤੇ ਲੱਚਲ ਕੇ ਭਰਾ ਟਰੈਲੀ, ਮੰਵੀ ਔਨਾ ਥੋਡੀ ਚਾਹ-ਚੂ ਲੈ ਕੇ, ਦੋ ਟੱਕੇ ਨੀ ਸਿੱਟਣ ਦਿੰਦਾ-ਗਾ, ਮੌਰਾਂ ਤੇ ਖੜੋਤਾ ਜਾਣੀ'

'ਨੀ ਮੂਰਤੀ, ਅੱਗੋਂ ਬੋਲ ਮਾਰ ਕਿੱਥੇ ਖੂੰਜੇ 'ਚ ਦੜ੍ਹੇ ਹੋਈਐਂ....ਕੁਸਕ-ਪੈ ' ਉਹ ਆਪਣੀ ਬਹੂ ਨੂੰ ਬੋਲ ਮਾਰਦਾ ਹੋਇਆ, ਰਸੋਈ ਵਿੱਚ ਜਾ ਕੇ ਵੜ ਗਿਆ।

ਬਲੌਰੇ ਨੇ ਪੱਲੀ ਭੁੰਜੇ ਵਿਛਾਕੇ, ਉੱਤੇ ਨਿੰਮ ਦੇ ਮੁੱਢ ਨਾਲ਼ ਟੇਢਾ ਕੀਤਾ ਟੋਕਰਾ ਚੱਕ ਕੇ, ਮੂਧਾ ਮਾਰ ਲਿਆ। ਪੱਲੀ ਦੇ ਚਾਰੇ ਲੜ ਪੂਰੇ ਲੋਥਲੇ ਜਿਹੇ ਕਰਕੇ ਬੰਨ ਲਏ। ਜੇ ਗੰਢ ਕਸਕੇ ਪਿਚਕਾ ਕੇ ਬੰਨ੍ਹਦਾ ਤਾਂ ਸਿਰ ਦੀ ਟੋਟਣ ਵਿੱਚ ਗੁੰਮੇ ਦੇ ਵਾਂਗ ਚੁੱਭਣੀ ਸੀ। ਟੋਕਰੇ ਨੂੰ ਸਿਰ 'ਤੇ ਧਰਕੇ, ਥਮਲੇ ਕੋਲ ਪਈ ਕਹੀ ਚੱਕ ਕੇ ਸੱਜੇ ਮੋਢੇ ਤੇ ਧਰ ਲਈ।

ਤੋਸ਼ੀ, ਅੰਗਰੇਜ਼ ਦਾ ਇੱਕੋ-ਇੱਕ ਬਾਰ੍ਹਾ ਕੁ ਸਾਲਾਂ ਦਾ ਮੁੰਡਾ ਸੀ, ਉਹ ਥਾਲ਼ੀ ਵਿੱਚ ਬੁਰਕੀ-ਬੁਰਕੀ ਕਰਕੇ, ਟਰਾਲੀ ਦੇ ਸਰੀਏ ਨਾਲ਼ ਬੱਧੇ ਨਵੇਂ ਕਤੂਰੇ ਨੂੰ ਰੋਟੀ ਖਵਾ ਰਿਹਾ ਸੀ। ਬੁਰਕੀ ਮੂੰਹ ਵਿੱਚ ਪਾ ਕੇ, ਉਹਦੇ ਸਿਰ ਦੀ ਜੱਤ ਵਿੱਚ ਹੱਥ ਫੇਰ ਕੇ, 'ਮੂੰ-ਮੂੰ' ਦੀ ਤੋਤਲ਼ੀ ਬੋਲ ਕੱਢ ਕੇ, ਲਾਡ ਵੀ ਲਡਾਉਂਦਾ।

ਬਲੌਰੇ ਦੇ ਬੁਲਾਂ ਤੇ ਏਹ ਸਭ ਵੇਖ ਕੇ ਇੱਕ ਸਾਂਤੀ ਭਰੀ ਮੁਸਕਾਨ ਆ ਗਈ ਤੇ ਓਹਦਾ ਹੱਥ ਹੁਣ ਹੌਲ਼ੀ-ਹੌਲ਼ੀ ਆਵਦੀ ਗਿੱਚੀ ਤੇ ਫਿਰਨ ਲੱਗ ਪਿਆ।

ਬਲੌਰਾ ਤੁਰਕੇ ਰੂੜੀ ਕੋਲ ਆ ਗਿਆ।

ਟਰਾਲੀ ਟਰੈਕਟਰ ਦੇ ਮਗਰ ਪਾ ਕੇ, ਗਲ਼ੀ ਵਿੱਚ ਪੱਕੇ ਥਾਂ ਤੇ ਦੋ-ਕੁ ਕਰਮਾਂ ਪਰੇ ਠੱਲ੍ਹੀ ਸੀ। ਇੱਕ ਟਾਇਰ ਕੱਚੇ ਥਾਂ ਵੀ ਸੀ। ਗਲ਼ੀ 'ਚੋਂ ਲੰਘਣ ਦੇ ਲਈ ਪੂਰਾ ਈ ਲਾਂਘਾ ਛੱਡਿਆ ਸੀ। ਬਲੌਰਾ ਟੋਕਰੇ 'ਚ ਪੈਰ ਧਰਕੇ, ਰੂੜੀ ਨੂੰ ਬਰੀਕ ਕਰਕੇ, ਟੋਕਰਾ ਭਰਕੇ ਟੀਸੀ ਕੱਢ ਦਿੰਦਾ। ਜੂਪਾ ਤੇ ਬੰਸੀ ਦੋਵੇਂ ਜਾਣੇ ਟੋਕਰਾ ਵਾਰੋ-ਵਾਰੀ ਚੱਕ ਕੇ ਟਰਾਲੀ ਵਿੱਚ ਜਾ ਕੇ ਸੁੱਟ ਆਉਂਦੇ।

ਦੋਵਾਂ ਨੇ ਆਪਣੇ ਸਿਰਾਂ ਤੇ ਗੱਟੇ ਦੇ ਬਣਾਏ ਵੱਡੇ ਇੰਨੂ ਰੱਖੇ ਸਨ, ਟੋਕਰੇ ਦੀਆਂ ਛਮਕਾਂ ਨਾ ਖੁੱਬਣ। ਓਤਦੀ ਬੋਰੀ ਦੀ ਪਛੱਤੀ ਬਣਾਕੇ ਲਈ ਹੋਈ ਸੀ, ਤਾਂ ਜੋ ਟੋਕਰਾ ਚੱਕਣ ਵੇਲੇ ਰੂੜ੍ਹੀ ਢਲਕੇ, ਗਲਮੇਂ 'ਚ ਨਾ ਪਵੇ।

'ਅੱਧੀ ਟਰੈਲੀ ਦੀ ਟੀਸੀ ਕੱਢ ਕੇ ਆਪਾਂ ਗਾਂਹਾਂ ਕਰਲਾਂਗੇ, ਹੂੰ, ਕਿਤੇ ਭੈਣ ਦੇਣੀ ਅਈਥੇ ਈ ਨਾਂ ਗੱਬ ਮੰਨ ਕੇ ਖੁੱਬ-ਜੇ....' ਬੰਸੀ ਨੇ ਆਪਣੇ ਚਿੱਤ ਦੀ ਸ਼ੰਕਾ ਦੱਸੀ, ਖੁੱਭੀ ਟਰਾਲੀ ਨੂੰ ਮੁੜ ਖ਼ਾਲੀ ਕਰਕੇ, ਭਰਨਾ ਕਿਸੇ ਕਾਮੇ ਲਈ ਦੁਬਾਰਾ ਮਰਨ ਹੁੰਦਾ।

'ਹਜੇ ਤਾਂ ਟਰੈਲੀ ਦਾ ਥੱਲਾ ਨੀ ਲਵੇੜਿਆ, ਮੋਕ ਪੈਲ਼ਾਂ ਈ ਮਾਰੀ ਜਾਨਾਂ ਸੀਂਡਲਾ ਜਿਹਾ' ਜੂਪ ਨੇ ਸੁੱਕੇ ਫ਼ੋਸ ਦਾ ਡਲ਼ਾ ਬੰਸੀ ਦੀ ਛਾਤੀ ਵਿੱਚ ਮਾਰਿਆ। ਇਉਂ ਛੋਟੀਆਂ ਗੱਲਾਂ ਤੇ ਘਤਿੱਤਾਂ ਕਰਦੇ ਹੋਏ ਕੰਮ ਕਰੀ ਗਏ।

ਮੂਰਤੀ ਨੇ ਚਾਹ ਬਣਾਕੇ, ਪਤੀਲੇ ਵਿੱਚੋਂ ਪਿੱਤਲ ਦੇ ਧਾਮੇ ਵਿੱਚ ਪੁਣ ਲਈ। ਥੋੜੀ ਜੇਹੀ ਆਵਦੇ ਪੀਣ ਜੋਗੀ ਚਾਹ ਵਿੱਚ ਰੱਖ ਕੇ, ਮੁੜ ਪਤੀਲਾ ਚੁੱਲ੍ਹੇ ਤੇ ਧਰ ਦਿੱਤਾ। ਕੋਰੀ ਮੱਟੀ ਵਿੱਚ ਪਏ ਦੁੱਧ ਵਾਲ਼ੇ ਡੋਲੂ 'ਚੋਂ ਅੱਧਾ ਕੁ ਗਲਾਸ ਅੰਦਾਜ਼ੇ ਨਾਲ਼ ਈ ਮਿਥ ਕੇ ਪਾ ਲਿਆ।

ਟੋਕਰੀ ਵਿੱਚੋਂ ਗਲਾਸ ਚੱਕ ਕੇ, ਅੰਗਰੇਜ਼ ਉਹਨਾਂ ਦੀ ਚਾਹ ਲਿਜਾਣ ਲੱਗਾ ਤਾਂ ਮੂਰਤੀ ਨੇ ਰੋਕਿਆ, 'ਨਾ ਤੈਨੂੰ ਐਨੀ ਕਾਹਲ ਕਾਦੀ ਆ, ਬਾਲ਼ਾ ਛੋਲ਼ਾਂ, ਲਿਆ ਫੜਾ



ਹੈਦਰ ਭੋਰਾ ਵਾ ਕੱਢਦਿਆਂ, ਪੂਰੀ ਠਾਰ ਕੇ ਲਜਾਂਈ' ਧਾਮਾ ਫੜਕੇ ਉਹ ਪਲੇ ਨਾਲ਼ ਚਾਹ ਠਾਰਨ ਲੱਗ ਪਈ, 'ਤੱਤੀ ਚਾਹ ਚਵਲ਼ ਫੂਕਾਂ ਮਾਰਕੇ ਨੀਗੇ ਪੀਂਦੇ, ਸਗੋਂ ਸਗ੍ਹਾਣੇ ਬਹਿ ਰੈਨ੍ਹ-ਗੇ ਜਿੰਨ੍ਹਾਂ ਚੀਕ ਠਰਦੀ ਨੀ, ਜਵੇਂ ਰੋਪਨਾ ਤੇ ਸਦਾਏ ਹੁੰਦੇ ਆ.....ਹੂੰ'

ਉਂਗਲ ਡਬੋ ਕੇ ਵੇਖੀ, 'ਹੂੰ, ਹੁਣ ਲੋਟ ਐ, ਲੈ-ਜਾ' ਨਿੱਘੀ ਚਾਹ ਕਰਕੇ ਧਾਮਾ ਅੰਗਰੇਜ਼ ਨੂੰ ਫੜ੍ਹਾ ਦਿੱਤਾ। ਗਲਾਸ ਵੀ ਫੜ੍ਹ ਲਏ ਤੇ ਟੋਕਰੀ 'ਚੋਂ ਕੌਲੇ ਚੱਕ ਕੇ ਫੜਾਏ, 'ਭਨੌਈਗੇ ਤਾਂ ਨੀ-ਗੇ ਬੀ ਗਲਾਸਾਂ 'ਚ ਪਾ ਕੇ ਫੜੌਨੀ ਸੁੱਖੀਐ, ਕੌਲੇ 'ਚ ਪਾਕੇ ਫੜਾਇਆ, ਛੇਤੀ ਡੱਫ਼ਣਗੇ'

'ਕੰਮ ਤਾਂ ਕੋਹੜੀ-ਜਾਤ ਤੋਂ ਲੈਣਾ ਪੈਂਦਾ, ਉਈਂ ਨੀ ਕੁਛ ਕਰਦੇ, ਧੁੱਪੇ ਸਿਰ ਤੇ ਖ਼ਲਾਰੀ ਰੱਖਣਗੇ, ਜਿਨ੍ਹਾਂ ਆਪ ਤਾਅ 'ਚ ਭੁੱਜਦੇ ਆ ਓਨਾਂ ਈ ਜੱਟ ਨੂੰ ਵੂਕਦੇ ਆ' ਉਹ ਚਾਹ ਲੈ ਕੇ ਗਲ਼ੀ ਵਿੱਚ ਆ ਗਿਆ ਤਾਂ ਚੁੱਪ ਵਟ ਗਿਆ।

ਅੰਗਰੇਜ਼ ਦੇ ਚਾਹ ਲੈ ਕੇ ਆਉਂਦੇ ਤੀਕ, ਉਨ੍ਹਾਂ ਨੇ ਟਰਾਲੀ ਦੀ ਟੀਸੀ ਕੱਢ ਈ ਲਈ। ਡਾਲਾ ਜੜਕੇ ਹੁਣ ਪਿਛਲਾ ਪਾਸਾ ਭਰਨਾ ਈ ਰਹਿ ਗਿਆ ਸੀ। ਉਹਨੇ ਫੋਕੀ ਕਾਹਲ ਵਿਖਾਉਂਦੇ ਹੋਏ ਨੇ ਸੁਲ੍ਹਾ ਮਾਰੀ, 'ਆਜੋ ਬੀ ਪੀਲੋ ਚਾਹ, ਦਵਾ-ਦਵ ਫੇਰ ਹੰਬਲਾ ਮਾਰੀਏ' ਰੂੜ੍ਹੀ ਕੋਲ ਉਗੇ ਵਣ ਦੇ ਮੁੱਢ ਵਿੱਚ ਉਹਨੇ ਬੋਚ ਕੇ ਧਾਮਾ ਤੇ ਕੌਲੇ ਧਰ ਦਿੱਤੇ।

ਚਾਹ ਦਾ ਬੋਲ ਸੁਣਦੇ ਸਾਰ ਉਹਨਾਂ ਦੇ ਥਾਂਏ ਕੰਮ ਛੱਡ ਦਿੱਤਾ। ਬੰਸੀ ਨੇ ਟਰਾਲੀ ਤੇ ਸੁਟਿਆ ਟੋਕਰਾ ਉਵੇਂ ਈ ਮੂਧਾ ਪਿਆ ਰਹਿਣ ਦਿੱਤਾ ਤੇ ਆਪਣੇ ਹੱਥ ਝੱਗੇ ਦੇ ਮੂਹਰਲ਼ੇ ਪੱਲੇ ਨਾਲ਼ ਪੂੰਜਦਾ ਹੋਇਆ ਇਧਰ ਆ ਗਿਆ। ਬਲੌਰੇ ਨੇ ਪੈਰ ਨਾਲ਼ ਦੱਬੇ ਟੋਕਰੇ ਨੂੰ ਭਰਕੇ, ਜ਼ੋਰ ਨਾਲ਼ ਰੂੜੀ ਵਿੱਚ ਕਹੀ ਉਂਵੇਂ ਈ ਖੁੱਬੀ ਛੱਡ ਦਿੱਤੀ। ਸਿਰ ਤੋਂ ਮੂਕਾ ਲਾਹ ਕੇ ਮੂੰਹ ਤੇ ਆਏ ਮੁੜਕੇ ਨੂੰ ਪੂੰਜਦਾ ਹੋਇਆ ਧਾਮੇ ਕੋਲ ਆ ਕੇ ਧਰਤੀ ਚੋਂ ਨਿਕਲੇ ਵਣ ਦੇ ਤਣੇ ਤੇ ਪਥੱਲਾ ਮਾਰ ਕੇ ਬਹਿ ਗਿਆ।

ਅੰਗਰੇਜ਼ ਦੀ ਜੀਭ ਨੇ ਹਰਖ ਦੀ ਤਿਊੜੀ ਭੰਨੀ, 'ਵੇਖ ਤਾਂ ਸਈ ਚਵਲ਼ ਦੇ ਥਾਂਏ ਚੱਕੇ ਜਾਮ ਹੋ-ਗੇ, ਹੱਥਾਂ ਨੂੰ ਜਵੇਂ ਸੂਲ ਚਲ ਗਿਆ ਹੁੰਦੈ, ਜੇ ਕੰਮ ਕਰਨ ਦੀ ਨਿਸ਼ਾ ਹੋਵੇ ਤਾਂ ਰੱਜ ਕੇ ਖਾਣ ਤੇ ਰੱਜ ਕੇ ਖਵੌਣ' ਬੰਨ ਤੋਂ ਡਲਕਦੇ ਢਿੱਲੇ ਚਾਦਰੇ ਨੂੰ ਖੋਲ ਕੇ, ਫੇਰ ਕਸ ਕੇ ਬੰਨ ਲਿਆ।

ਬੰਸੀ ਆਪਣੀ ਚਪਲੀ ਲਾਹ ਕੇ ਉੱਤੇ ਬਹਿ ਗਿਆ ਤੇ ਕੌਲਾ ਚੱਕ ਕੇ ਉਹਦੇ ਅੱਗੇ ਕਰ ਦਿੱਤਾ, 'ਡੱਟ ਦੇ ਅਨਟਾਰੇ ਤਾਂਈਂ' ਜਬਾੜੇ 'ਚ ਸੱਜੇ ਹੱਥ ਦੀ ਅਗੂੰਠੇ ਨਾਲ਼ ਦੀ ਉਂਗਲ ਫੇਰ ਕੇ ਸਾਰਾ ਬੀੜਾ ਕੱਢ ਕੇ ਬਾਹਰ ਵਗਾਹ ਮਾਰਿਆ।

ਅੰਗਰੇਜ਼ ਨੇ ਸੱਜੇ ਗੋਡੇ ਦੀ ਚੱਪਣੀ 'ਤੇ ਹੱਥ ਧਰਕੇ ਨਿਉਂ ਕੇ ਧਾਮੇ 'ਚੋਂ ਕੌਲ਼ਿਆਂ ਵਿੱਚ ਚਾਹ ਪਾ ਦਿੱਤੀ। ਜੂਪ ਨੇ ਕੌਲ਼ਿਆਂ 'ਚ ਪੈਂਦੀ ਚਾਹ ਦੀ ਧਾਰ ਨਾਲ਼ ਬਣੀ ਝੱਗ ਵੇਖ ਕੇ, ਚਾਹ ਦੀ ਗਰਮੀ ਭਾਂਪ ਲਈ। ਪੈਰਾਂ ਭਾਰ ਈ ਰੁੜਕੇ ਆਪਣੇ ਕੌਲ਼ੇ ਕੋਲ ਆ ਗਿਆ ਤੇ ਉਂਗਲ ਨੂੰ ਝੱਗੇ ਦੇ ਲੜ ਨਾਲ਼ ਪੂੰਜ ਕੇ, ਵਿੱਚ ਡੋਬ ਕੇ ਵੇਖਿਆ ਤੇ ਕੌੜ ਕੇ ਅੰਗਰੇਜ਼ ਦੇ ਮੂੰਹ ਵੱਲ ਝਾਕ ਕੇ ਰੋਸਾ ਕਰਿਆ।

'ਐਦੂੰ ਤਾਂ ਹੌਦ ਦਾ ਪਾਨੀ ਤੱਤਾ ਹੋਊ, ਔਹ ਪੀਲੀ-ਗੇ ਚਾਹ ਨਾਲੋਂ ਬਾਲ਼ਾ ਅਸਰ ਕਰਦੂ, ਏਹ ਤੇ ਜਮਾਂ ਚਾਹ ਦੇ ਮਾਪੇ ਮਾਰੀ ਬੈਠਾਂ, ਉਂਗਲ਼ ਨਾਲ਼ ਲੱਗੀ ਚਾਹ ਝਾੜੀ।

ਅੰਗਰੇਜ਼ ਦੀ ਜੀਭ ਥਥਲਾ ਗਈ, ਜਿਵੇਂ ਉਹ ਪਾੜ੍ਹ 'ਚੋਂ ਰੰਗੇ-ਹੱਥੀਂ ਵੜਿੱਕ ਲਿਆ ਹੋਵੇ, 'ਪੀ....ਪੀ ਕੇ ਵੇਖ ਤੇ ਸਈ ਅਸਰ ਕਾਤੋਂ ਨਾ ਕਰੂ, ਦਾਰੂ ਤੋਂ ਬਾਦ ਤੇਰਮਾਂ ਰਤਨ ਐ' ਮੁੱਛ ਨੂੰ ਤਾਅ ਚਾੜ੍ਹਦੇ ਹੋਇਆਂ, ਚਾਹ ਪੀਣ ਲਈ ਆਖਿਆ ਤੇ ਆਪਣੀ ਹੈਂਕੜ ਪੂਰੀ ਰੱਖੀ।

'ਵੇਖਣ ਨੂੰ ਗੇਜ ਸਿਆਂ ਲਹੂ ਦਾ ਰੰਗ ਸਵਦਾ ਈ ਲਾਲ ਹੁੰਦੈ, ਪਰ ਬੰਦਾ ਅਣਖ਼ ਨਾਲ਼ ਈ ਕਹੌਂਦਾ, ਐਨਾ ਜ਼ੁਰ ਐ ਬੀ ਮੂਤ-ਲਾਂਗੇ ਵੱਧ, ਚਾਹ ਠਰੀ ਤੇ ਗੈਰਤ ਮਰਗੀ' ਬੰਸੀ ਨੇ ਵੀ ਰਗ ਰਲਾਕੇ ਬਲੌਰੇ ਵੱਲ ਝਾਕਿਆ, ਜੋ ਮਿੱਟੀ ਦੀ ਰੋੜੀ ਨੂੰ ਭੋਰ ਰਿਹਾ ਸੀ। ਉਹ ਦੀ ਅੱਖ ਸਾਹਮਣੇ ਵਣ ਤੇ ਚੜ੍ਹੇ ਮਿੱਟੀ-ਰੰਗੇ ਕੋੜ੍ਹ ਕਿਰਲੇ ਤੇ ਟਿੱਕੀ ਹੋਈ ਸੀ, ਜੀਹਨੇ ਵੇਖਦੇ ਹੀ ਵੇਖਦੇ ਆਪਣਾ ਰੰਗ ਬਦਲ ਲਿਆ।

'ਭਾਫ਼ ਤੇ ਉੱਡੀ ਜਾਂਦੀਐ ਵੇਖ ਤਾਂ ਸਈ, ਜਵਾਂ ਭੁੱਬਲ ਤੇ ਨੀ ਡੱਫਣੀ ਹੁੰਦੀ-ਗੀ, ਮੇਰੀ ਉਂਗਲ ਡਬੋ ਕੇ ਵੇਖੋ ਨਾਂ' ਅੰਗਰੇਜ਼ ਨੇ ਬੰਸੀ ਦੇ ਕੌਲ਼ੇ ਵਿੱਚ ਉਂਗਲ ਡਬੋ ਕੇ ਬਾਹਰ ਕੱਢੀ, 'ਤੱਤੀ ਐ' ਉਹਨਾਂ ਨੂੰ ਝੂਠੇ ਸਾਬਤ ਕਰਨ ਲਈ ਸਿਰ ਮਾਰ ਦਿੱਤਾ, 'ਚੱਕੋ ਖਿੱਚੋ'

'ਆਵਦੀ ਹਾਅ ਉਂਗਲ ਜੀ ਵੱਡਕੇ ਸਾਨੂੰ ਫੜਾਕੇ ਜਾਈਂ, ਨੇੜੇ 'ਚ ਤੁੰਨਕੇ ਰੱਖੂੰ, ਜੀਦੋਂ ਵੀ ਕਾਈ ਚੀਜ਼ ਖਾਣੀ-ਪਾਣੀ ਹੋਈ ਡਬੋਕੇ ਵੇਖਿਆ ਕਰੂੰ, ਠਰੀਐ ਕੇ ਨਿੱਘੀਐ' ਜੂਪ ਦੀ ਗੱਲ ਸੁਣਕੇ ਉਹ ਹੱਸ ਪਏ। ਹਾਸੇ ਦੀ ਉੱਚੀ ਕਿਲਕਾਰੀ ਸੁਣਕੇ ਬਲੌਰੇ ਦੀ ਸੁਰਤ ਖੁੰਗੀ ਗਈ। ਉਹ ਵੀ ਐਂਵੇ ਈ ਨਾਲ਼ ਹੱਸਣ ਲੱਗ ਪਿਆ।

'ਹੁਰ ਕੀ ਐ ਜਰ ਐਵੇਂ ਈ ਧੁੱਸ ਦੇਈ ਜਾਂਦੈ' ਫੇਰ ਕੌਲਾ ਚੱਕ ਕੇ ਮੂੰਹ ਨੂੰ ਲਾ ਲਿਆ ਤੇ ਇੱਕੋ ਚੁੱਘੀ ਨਾਲ਼ ਸਾਰੀ ਚਾਹ ਡੀਕ ਗਿਆ, 'ਦੋ ਆਲੀ ਚਾਹ 'ਚ ਬਰਫ਼ ਦੀ ਡਲੀ ਖੋਰਲੀ ਮਿੰਨਤ ਨਾਲ਼ ਈ ਪੀਣ ਵੇਲੇ ਮਾੜੀ-ਮੋਟ ਖੇਚਲ ਤੇ ਹੋਵੇ'

'ਚਾਹ ਤੇ ਸਾਲੀ ਹੋ ਹੁੰਦੀਆ, ਜੇੜ੍ਹੀ ਨਾੜਾਂ ਫੂਕਦੀ ਜਾਏ' ਜੂਪ ਨੇ ਕੌਲਾ ਦੋਵਾਂ ਹੱਥਾਂ ਵਿੱਚ ਫੜ ਲਿਆ।

ਬਲੌਰੇ ਨੇ ਆਪਣੇ ਪੈਰਾਂ ਵਿੱਚ ਪਈ ਚਾਹ ਵਾਲੀ ਚਿੱਬੀ ਬਾਟੀ ਵੱਲ ਵੇਖ ਕੇ ਪੁੱਛਿਆ, 'ਆਹ ਕੀਹਦੀ ਐ'

'ਤੇਰੀਓ ਆ ਹੁਰ ਕੀਦ੍ਹੀ ਮੈਂ ਤੇ ਜੀਵ ਸੜ੍ਹਾਕੇ ਹੁਣੀਂ ਹਟਿਆਂ' ਘੂਰੀ ਵੱਟ ਕੇ ਬੰਸੀ ਨੇ ਅੰਗਰੇਜ਼ ਵੱਲ ਕੱਣਖੀ ਜਿਹੀ ਝਾਤ ਮਾਰੀ। ਜੋ ਓਨ੍ਹਾਂ ਦੇ ਜੂਠੇ-ਭਾਂਡੇ ਲਿਜਾਣ ਲਈ ਉੱਥੇ ਈ ਖੜ੍ਹਾ ਸੀ।

ਬਲੌਰੇ ਨੂੰ ਬਾਟੀ ਵੇਖ ਕੇ ਭੋਰਾ ਵੀ ਯਕੀਨ ਨਹੀਂ ਹੋਇਆ। ਹੁਣ ਤੀਕ ਕਦੇ ਵੀ ਇਉਂ ਨਹੀਂ ਸੀ ਹੋਇਆ। ਅੰਗਰੇਜ਼ ਸਭ ਨਾਲੋਂ ਪਹਿਲਾਂ, ਮਾਣ ਵਿੱਚ, ਗਲਾਸ ਭਰਕੇ ਆਪ ਹੱਥੀਂ ਉਹਨੂੰ ਫੜਾਉਂਦਾ ਸੀ। ਜਦੋਂ ਵੀ ਉਹਦੇ ਖੇਤਾਂ ਵਿੱਚ ਕਦੇ ਕੰਮ ਕਰਦਾ ਹੁੰਦਾ



ਤਾਂ ਪਾਸਾ ਮਾਰਕੇ ਸਿਰਹਾਣੇ ਵਾਲੇ ਪਾਸੇ ਮੰਜੇ ਤੇ ਨਾਲ਼ ਬੈਠਾ ਲੈਂਦਾ। ਦੌਣ ਵਾਲੇ ਪਾਸੇ ਬਹਿਣ ਨਾਲ਼ੋਂ ਉਹ ਖੜਾ ਰਹਿਣਾ ਈ ਠੀਕ ਮੰਨਦਾ।

ਪਰ ਬਾਟੀ ਵਿੱਚ ਕਦੇ ਵੀ ਚਾਹ ਨਹੀਂ ਸੀ ਪੀਤੀ।

ਏਹ ਗਲਾਸ ਈ ਸੀ, ਜੋ ਬਲੌਰੇ ਦੀ ਪਛਾਣ ਕਾਮਿਆਂ ਨਾਲ਼ੋਂ ਵੱਖਰੀ ਕਰਦਾ। ਹੋਂਦ ਦੀ ਲਕੀਰ ਹੁੰਦੀ। ਅੱਜ ਉਹਦੇ ਸੀਨੇ ਵਿੱਚ ਸੂਲਾਂ ਦਾ ਝਾਫ਼ਾ ਧੂਹਿਆ ਗਿਆ। ਉਹ ਵੀੜ੍ਹੀਆ ਨਹੀਂ ਸਗੋਂ ਦਿਆੜੀ ਤੇ ਆਇਆ। ਪਿੰਡੇ 'ਚੋਂ ਭੇਡਾਂ ਦੇ ਵਾੜੇ 'ਚ ਬੈਠੇ ਛੱਤਰੇ ਜਿਹੀ ਬੋਅ ਆਉਂਣ ਲੱਗ ਪਈ। ਆਪਣੀ ਨੀਵੀਂ ਪਾ ਕੇ ਸੱਜੀ ਕੱਛ ਸੁੰਘੀ।

ਉਹਨੇ ਚੇਹ ਮੰਨਕੇ ਬਾਟੀ ਨੂੰ ਆਪਣੇ ਖੱਬੇ ਹੱਥ ਦੇ ਪੰਜੇ 'ਚ ਫੜਕੇ, ਜ਼ੋਰ ਨਾਲ਼ ਘੁੱਟਣਾ ਸ਼ੁਰੂ ਕਰ ਦਿੱਤਾ। ਦੰਦ ਜੁੜ ਗਏ। ਬਾਟੀ 'ਚੋਂ ਚਾਹ ਬਾਹਰ ਆਉਂਣ ਲਈ ਕਿਨਾਰਿਆਂ ਤੀਕ ਆ ਗਈ।

ਜ਼ੋਰ ਲੱਗਣ ਕਰਕੇ ਬਾਂਹ ਕੰਬਣ ਲੱਗ ਪਈ।

ਖੇਤ ਨੂੰ ਜਾਂਦੇ ਬਚਨੇ ਨੇ ਲੱਸੀ ਵਾਲਾ ਡੋਲੂ ਹੱਥ 'ਚ ਫੜ ਲਿਆ ਤੇ ਗੱਡੀ ਤੋਂ ਭੁੰਜੇ ਉੱਤਰ ਕੇ ਵਹਿੜਕੇ ਦੀ ਨੱਥ ਫੜ ਲਈ। ਕਿਤੇ ਐਵੇਂ ਨਾ ਟਰਾਲੀ 'ਚ ਢੁੱਡ ਦੇ ਮਾਰੇ। ਖੜੀ ਟਰਾਲੀ ਤੋਂ ਟਾਲ ਲੈਂਦੇ ਨੇ ਗੱਲ ਛੇੜ੍ਹੀ, 'ਓ ਗੇਜ ਕਿਤੇ ਬੰਦੇ ਤਾਂ ਨੀ ਬੀਜੀ ਬੈਠਾ, ਐਨੇ ਕਸ 'ਚ ਵੀ ਤੈਨੂੰ ਨਾ ਬੰਦਿਆਂ ਦੀ ਤੋਟ ਆਈ, ਸਾਨੂੰ ਵੀ ਦੇ ਦੇ ਇੱਕ ਅੱਧ ਖੁੰਗਕੇ, ਨਾ ਤੂੰ ਕੀ ਸਾਵ ਦਿੰਨਾ ਹੈਨਾਂ ਨੂੰ'

ਖਾਲ਼ੀ ਧਾਮੇ ਨੂੰ ਪੁੱਠਾ ਕਰਕੇ, ਉੱਤੇ ਠੋਲਾ ਮਾਰਕੇ ਅੰਗਰੇਜ਼ ਮੁਸਕਰੀਂ ਹੱਥ ਪਿਆ, 'ਕਾਦੇ ਸਾਵ .... ਸਾਵ ਤਾਂ ਬੰਦਾ ਇੱਕੋ ਆਰੀ ਦਿੰਦਾ, ਜਿਉਂਦੇ ਬੰਦੇ ਦੇ ਕਾਈ ਸਾਵ-ਸੂਵ ਨੀ ਹੁੰਦੇ, ਨਿੱਤ ਨਮਾਂ ਗਧੀ-ਗੇੜ੍ਹ ਗਿੜ੍ਹਦੈ'

'ਮੂੰਅ-ਮੂੰਅ' ਬਚਨੇ ਨੇ ਬੁਲ ਜੋੜਕੇਂ ਵਹਿੜਕੇ ਨੂੰ ਠੱਲਣ ਲਈ ਬੁਸ਼ਕਰ ਮਾਰੀ। ਵਹਿੜਕਾ ਰੁੱਕਿਆ ਤਾਂ ਨਹੀਂ, ਪਰ ਅੱਗੇ ਨਾਲ਼ੋਂ ਮੱਠੀ ਚਾਲ ਤੁਰ ਪਿਆ। ਟਪੂਸੀ ਮਾਰ ਕੇ ਗੱਡੀ ਦੇ ਬੰਬ ਤੇ ਚੜ੍ਹਕੇ, ਵਿੱਡ ਨਾਲ਼ ਢੋਅ ਲਾ ਕੇ ਬਹਿ ਗਿਆ। ਦਾਤਰੀ ਚੱਕ ਕੇ ਗੱਡੀ ਦੇ ਫੱਟਿਆਂ ਦੀ ਵਿਰਲ਼ ਵਿੱਚ ਅੜਾ ਦਿੱਤੀ, ਕਿਤੇ ਰਾਹ 'ਚ ਨਾ ਡਿੱਗ ਪਵੇ।

'ਜਿਮੇਂ ਤੇਰੀ ਰਜ਼ਾ ਰਾਜੀ ਭਾਈ, ਨਾ ਦੱਸ' ਝੱਟ ਵਿੱਚ ਈ ਗੱਡੀ ਘਰਾਂ ਦੇ ਓਹਲੇ ਹੋ ਗਈ।

ਇੰਨੇ ਵਿੱਚ ਬਲੌਰਾ ਪੈਰਾਂ ਵਿੱਚ ਪਈ ਬਾਟੀ ਨੂੰ ਚੱਕ ਕੇ, ਟਰੈਕਟਰ ਦੀ ਸੀਟ ਤੇ ਜਾ ਕੇ ਬਹਿ ਗਿਆ। ਟੂਲ਼ ਖੋਲ਼ ਕੇ ਵਿੱਚੋਂ ਚਿੱਬਾ ਗਲਾਸ ਕੱਢ ਲਿਆ। ਕੁੜ੍ਹਤੇ ਦੇ ਅਗਲੇ ਬੰਨ੍ਹੇ ਨਾਲ਼, ਕੂਚੀ ਵਾਂਗ ਵਿੱਚ ਫੇਰ ਕੇ ਸਾਫ਼ ਕਰ ਲਿਆ। ਫੇਰ ਬਾਟੀ ਵਾਲੀ ਚਾਹ ਵਿੱਚ ਉਲੱਧ ਕੇ ਸੁੜਾਕੇ ਮਾਰ ਕੇ ਟੌਹਰ ਨਾਲ਼ ਪੀਣ ਲੱਗ ਪਿਆ।

ਪਰ ਫੇਰ ਵੀ ਕੋਈ ਜੋਕ ਜ਼ਮੀਰ ਨੂੰ ਚਿੰਬੜੀ ਰਹੀ।

ਬੰਸੀ ਤੇ ਜੂਪ ਨੇ ਚਾਹ ਪੀ ਕੇ ਆਪਣੇ ਜੂਠੇ ਕੌਲੇ ਰੇਤੇ ਨਾਲ਼ ਸੁੱਕ-ਮਾਂਜ ਕਰ ਦਿੱਤੇ। ਪਾਣੀ ਤੋਂ ਬਿਨਾਂ ਹੀ ਲਿਸ਼ਕਾ ਦਿੱਤੇ। ਫੇਰ ਤੜ੍ਹਕੇ ਆਪਣੇ ਗੀਜੇ 'ਚੋਂ ਕੱਢ ਕੇ, ਕੰਧ ਦੀ ਮੋਰੀ 'ਚ ਅੜਾ ਕੇ ਰੱਖੀ ਜਰਦੇ ਦੀ ਪੁੜੀ ਖੋਲ਼ ਕੇ ਮਸਾਲਾ ਮਲ਼ਣ ਲੱਗ ਪਏ।

'ਚੱਲੋ ਬੀ ਨੱਪੀਏ ਦੱਬ ਕੇ ਕੰਮ ਦੀ ਸੰਘੀ' ਉਹਨਾਂ ਦੇ ਮਾਂਜੇ ਭਾਂਡੇ ਚੱਕ ਕੇ ਅੰਗਰੇਜ਼ ਨੇ ਝੋਰੇ ਨਾਲ਼ ਆਖਿਆ, ਬੁੱਲ਼ ਦੰਦਾਂ ਹੇਠ ਭਟੀਚ ਕੇ ਜ਼ੋਰ ਨਾਲ਼ ਸਾਹ ਦੀ ਫੂੰਗਰ ਮਾਰੀ।

'ਸੰਘੀ ਤੇ ਅਹੀਂ ਤੇਰੀ ਵੀ ਨੱਪਦੀਗੇ, ਭੋਰਾ ਕੁ ਆਖੇਂ ਤੇ ਸਈ' ਜੂਪ ਟਿੱਚਰ ਕਰਕੇ ਹੱਥ ਤੇ ਹੱਥ ਮਾਰ ਕੇ, ਪਟਾਕਾ ਜਿਹਾ ਪਾ ਕੇ ਹੱਸ ਪਿਆ ਤੇ ਸੇਲ਼ੀਆਂ ਮਾਰ ਕੇ ਅੰਗਰੇਜ਼ ਤੋਂ ਉਹਦੀ ਮਰਜ਼ੀ ਪੁੱਛੀ, 'ਹੂੰ' ਚੂੰਡੀ ਭਰਕੇ ਬਾਕੀ ਦਾ ਮਸਾਲਾ ਬੰਸੀ ਦੀ ਤਲ਼ੀ ਤੇ ਢੇਰੀ ਕਰ ਦਿੱਤਾ।

ਏਹ ਸੁਣ ਕੇ ਕੇਰਾਂ ਤਾਂ ਉਹ ਭਮੰਤਰ ਗਿਆ, ਤੇ ਫੇਰ ਕਚਿਆਣ ਮੰਨਕੇ ਕੱਚਾ-ਫੋਕੜ ਹਾਸਾ ਹੱਸ ਪਿਆ। ਟਰੈਕਟਰ 'ਤੇ ਬੈਠੇ ਬਲੌਰੇ ਕੋਲ਼ ਜਾ ਕੇ ਖੜੋ ਗਿਆ 'ਹਾਅ ਫੜ੍ਹਾਈ ਕੇਰਾਂ ਆਵਦੀ ਬਾਟੀ-ਜੀ'

ਬਲੌਰੇ ਨੇ ਪੈਰ ਦਾਨ ਵਿੱਚ ਪਿਆ, ਚਿੱਬੜ੍ਹ ਗਲਾਸ ਚੱਕ ਕੇ ਉਹਦੇ ਵੱਲ ਕਰ ਦਿੱਤਾ, ਜੀਹਦੇ ਵਿੱਚ ਘੁੱਟ-ਕੁ ਚਾਹ ਬਾਕੀ ਪਈ ਸੀ। ਉਹ ਭਾਂਵੇ ਦੀ ਪਾਣੀ ਪੀਂਦਾ ਜਾਂ ਲੱਸੀ-ਦੁੱਧ, ਇੱਕ ਘੁੱਟ ਵਿਚ ਛੱਡ ਈ ਦਿੰਦਾ। ਚਾਹ ਦੀ ਘੁੱਟ ਡੋਲ਼ ਕੇ ਅੰਗਰੇਜ਼ ਉਹਦੇ ਵੱਲ ਕੌੜ ਕੇ ਝਾਕਿਆ, ਦੂਜੇ ਮਾਂਜ ਕੇ ਸੁੱਚੇ ਕੀਤੇ ਭਾਂਡੇ ਵੀ ਜੂਠੇ ਹੋ ਚੱਲੇ ਸੀ, 'ਆਹ ਮਾਂਜ ਤਾਂ ਦਿੰਦਾ, ਹੱਥ ਭਿੱਟ ਚੱਲੇ ਸੀਗੇ, ਐਨਾਂ ਨੇ ਵੀ ਮਾਂਜੇ ਐ, ਕਾਈ ਲਹਿਦਾ ਦੋ ਆਰੀਂ ਤਾਂ ਨ੍ਹੀ ਜੰਮਿਆ'

ਬਲੌਰਾ ਉਹਦੇ ਵੱਲ ਅੱਗੋਂ ਕੌੜ ਕੇ ਝਾਕਿਆ ਤਾਂ ਉਹ ਸਾਰਾ ਹਰਖ਼ ਜਬਾੜ੍ਹੇ ਵਿੱਚ ਘੁੱਟ ਗਿਆ। ਥੁੱਕ ਦੀ ਘੁੱਟ ਡਕਾਰ ਕੇ, ਦੁੱਧ ਦੇ ਛਿੱਟੇ ਮਾਰੇ, 'ਚੱਲ ਕਾਈ ਨੀ, ਤੈ ਕੇੜ੍ਹਾ ਓਪਰੈਂ ਤੇਰੀ ਭਾਬੀ ਆਪੇ ਮਾਂਜ-ਦੂ' ਫੋਕੜ ਹਾਸਾ ਹੱਸਿਆ, ਪਰ੍ਹਾਂ ਨੂੰ ਜਾਂਦਾ ਹੋਇਆ ਚਿੱਤ ਵਿੱਚ ਚੇੜ੍ਹ ਮੰਨ ਗਿਆ, 'ਐਨੂੰ ਸਾਲੇ ਨੂੰ ਪਤਾ ਨ੍ਹੀਂ ਕਾਦੀ ਹੈਂਕੜ ਚੜ੍ਹੀ ਆ'

* * *

ਅੱਗਾ-ਪਿੱਛਾ ਤਕਾ ਕੇ, ਅੰਗਰੇਜ਼ ਨੇ ਪਰਨਾਲ਼ੇ ਦੀ ਧਾਰ ਨਾਲ਼ ਗਲ਼ੀ ਵਿੱਚ ਪਏ ਲੱਲ਼ੇ ਵਿੱਚੋਂ ਮਿੱਟੀ ਦੀ ਕੱਚੀ ਲੱਪ ਚੱਕ ਕੇ, ਬਲੌਰੇ ਦੇ ਜੂਠੇ-ਭਾਂਡੇ ਆਪ ਈ ਮਾਂਜ ਦਿੱਤੇ। ਹੱਥ ਝਾੜ੍ਹਕੇ ਸਾਫ਼ ਕੀਤੇ।

ਛਾਤੀ ਤਾਣਕੇ, ਘਰ ਆ ਕੇ ਗੈਲ਼ਰੀ ਵਿੱਚ ਚਲਦੇ ਪੱਖੇ ਹੇਠ ਆ ਕੇ ਬਹਿ ਗਿਆ। ਜੂਠੇ-ਭਾਂਡੇ ਮਾਂਜਣ ਦਾ ਰੋਸ ਉਹ ਨੂੰ ਖ਼ਵੀਆਂ ਲੈ ਕੇ ਆ ਰਿਹਾ ਸੀ।

ਮੂਰਤੀ ਨੇ ਹਮੇਸ਼ਾ ਈ ਉਹਦੇ ਨਾਲ਼ ਦਬਕਾ ਮਾਰ ਕੇ ਗਿਲ਼ਾ ਕੀਤਾ, 'ਕਿਆ ਕਰ-ਖਾਂ ਹੋ-ਨੂੰ ਆਵਦੇ ਭਾਂਡੇ ਮਾਂਜਿਆ ਕਰੇ, ਮਈਥੋਂ ਨ੍ਹੀਂ ਓ-ਦੀ ਲੱਕ ਮਾਂਜੀ ਦੀ' ਜੂਠੇ ਭਾਂਡਿਆਂ ਦੇ ਢੇਰ ਨੂੰ ਟਿਕਾ ਕੇ ਠੁੱਡਾ ਜੱਦਰ ਦਿੰਦੀ।

'ਕਾਂਤੋਂ ਭਾਂਡਿਆਂ 'ਚ ਚਿੱਬ ਧੱਸੀ ਜਾਂਨੀਐਂ, ਕੁਛ ਨੀ ਹੁੰਦੈ, ਜੂਠੇ ਭਾਂਡਿਆਂ ਦਾ ਪੁੰਨ ਈ ਹੁੰਦੈ, ਕਮਲ ਨਾ ਕੁਦਾ' ਅੰਗਰੇਜ਼ ਨੇ ਬਾਂਹ ਮੋੜਕੇ ਗੁੱਟ ਦਾ ਸਿਰਹਾਣਾ ਲਾ



ਲਿਆ ਤੇ ਉਹਦੇ ਚੇਰ੍ਹੇ ਵੱਲ ਪਿੱਠ ਕਰਕੇ ਲੇਟ ਗਿਆ। ਸੱਜੇ ਪੈਰ ਦੇ ਨਹੁੰਆਂ ਨਾਲ਼ ਖੱਬੀ ਲੱਤ ਦੀ ਪਿੰਜਣੀ ਖੁਰਕ ਕਰਨ ਲੱਗ ਪਿਆ।

'ਮੈਂ ਤਾਂ ਕਮਲੀ ਈ ਲੋਟਆਂ ਆਵਦੀ ਸੂੰ ਆਵਦੇ ਕੋਲ ਈ ਰੱਖ' ਭਾਂਡੇ ਮਾਂਜਣੇ ਥਾਂਏ ਹੀ ਛੱਡ ਦਿੱਤੇ, ਦੋਵੇਂ ਹੱਥ ਜੋੜ੍ਹਕੇ ਚਿੜਾਇਆ, 'ਜੇ ਬਾਲਾ ਸਿਆਣਾ ਤਾਂ ਮਾਂਜਿਆਂ ਕਰਖਾਂ ਭਾਂਡੇ, ਖੱਟ ਲਿਆ ਕਰ ਸਾਰਾ ਪੁੰਨ, ਮਾਰਦੈ ਮੋਠਾਂ ਦੇ ਭਾਅ ਦੀਆਂ ਤਕਲੇ ਅਰਗੀ ਸਿੱਧੀ ਗੱਲ ਤੇ ਨੀ ਔਂਦਾ' ਬੁਲ ਘੁੱਟ ਕੇ ਨੱਕ ਨੂੰ ਵਟਾ ਚਾੜ੍ਹਿਆ ਤੇ ਫੇਰ ਫ਼ੱਟੀ ਤੇ ਬਹਿ ਗਈ।

'ਖੜੋਜਾ...' ਉਹਦੀ ਹੋਕਰ ਸੁਣਕੇ ਮੂਰਤੀ ਕੰਬ ਗਈ, ਪੈਰਾਂ ਭਾਰ ਬਹਿ ਗਈ ਜੇ ਮਾਰੂ ਤਾਂ ਉਠ ਕੇ ਭੱਜ ਜਾਊਂ, 'ਮੁੱਕੀ ਮਾਰਕੇ ਨਾ ਗਿੱਚੀ 'ਚ ਬਲ਼ੀ ਚਾੜਦੂੰ, ਲੱਤਾਂ ਲਮਕਾ ਕੇ ਬਹਿ ਗਿਆ। ਦਾਬਾ ਪਾਉਂਣ ਲਈ ਪਤਾ ਨਹੀਂ ਫੇਰ ਕੀ ਕੁਛ ਬੋਲੀ ਈ ਗਿਆ।

ਮੂਰਤੀ ਥਾਂਏ ਡਰ ਨਾਲ਼ ਛਾਪਲ ਕੇ ਸ਼ੈ ਹੋ ਗਈ ਤੇ ਚੁੰਨੀ ਦੀ ਬੁੱਕਲ ਵਿਚ ਡਰ ਨਾਲ਼ ਹਿਲਦੇ ਬੁੱਲ੍ਹ ਲਕੋ ਕੇ ਪਤਾ ਨਹੀਂ ਚਿੱਤ ਵਿੱਚ ਕੀ ਆਖੀ ਗਈ। ਅੰਗਰੇਜ਼ ਨੇ ਮੰਜੇ ਦੀ ਬਾਹੀ ਤੋਂ ਸਿਰ ਉੱਚਾ ਕਰਕੇ ਕੱਣਖੀ ਜਿਹੀ ਨਿਗ੍ਹਾ ਨਾਲ਼ ਉਹਦੇ ਵੱਲ ਨਿਰਖ ਕਰਨ ਦੇ ਢੰਗ ਨਾਲ਼ ਵੇਖਿਆ, ਮਾਰੇ ਹੋਏ ਦਾਬੇ ਦਾ ਕਿੰਨਾ ਕੁ ਅਸਰ ਹੋਇਆ। ਮੂਰਤੀ ਦੀ ਆਦਤ ਸੀ, ਡਰਦੀ ਹੋਈ ਵੀ ਦਿਲ ਦੀ ਭੜ੍ਹਾਸ ਮੂੰਹ ਤੇ ਕੱਢ ਦਿੰਦੀ। ਪਿੱਠ ਪਿੱਛੇ 'ਕਿੱਚ-ਕਿੱਚ' ਕਰਨ ਦੀ ਵਜਾ ਨਹੀਂ ਸੀ। ਜਦੋਂ ਉਹ ਫੇਰ ਬਾਂਹ ਦਾ ਸਿਰਹਾਣਾ ਲਾ ਕੇ ਪਾਸਾ ਲੈ ਕੇ ਮੰਜੇ ਤੇ ਲੇਟ ਗਿਆ ਤਾਂ ਮੂਰਤੀ ਦੇ ਬੋਲ ਨੇ ਸਾਹ ਭਰਿਆ, 'ਚਾਰੇ ਚਾਕੇ ਮੇਰੇ ਤੇ ਧੌਂਸ ਜਮਾਈ ਜਾਇਆ ਕਰ, ਓਹਦੇ ਮੂਹਰੇ ਨੀ ਕੁਸਕਦਾ, ਖੌਰੇ ਕਾਸ ਚੀਜ਼ ਦੀ ਕਾਣ੍ਹ ਮੰਨਦੈਂ....'

'ਟਿੱਕ ਜਾ ਟਿੱਕ, ਜਕ ਕਰਲੈ' ਅੰਗਰੇਜ਼ ਨੇ ਉਂਵੇਂ ਹੀ ਮੰਜੇ ਤੇ ਪਾਸਾ ਲਏ ਬਿਨਾਂ ਈ ਜ਼ੋਰ ਨਾਲ਼ ਦਬਕਾ ਮਾਰਿਆ।

'ਖੱਸੀ ਬੰਦੇ ਤੀਵੀਂ ਨੂੰ ਕੁੱਟਣ ਜੋਗੇ ਈ ਹੁੰਦੇ ਐ' ਅੰਗਰੇਜ਼ ਨੇ ਏਹ ਸੁਣਕੇ ਸਾਰੀ ਗੱਲ ਆਪ ਮੂੰਹ ਵਿੱਚ ਚਿਤਾਰੀ ਤੇ ਫੇਰ ਆਪਣੇ ਪੈਰਾਂ ਕੋਲ ਪਈ ਜੁੱਤੀ ਚਾਕੇ ਜ਼ੋਰ ਨਾਲ਼ ਚਲਾਂਵੀ ਠੋਕੀ। ਮੁੱਛ ਨੂੰ ਵਟਾ ਚਾੜ੍ਹਨ ਲੱਗ ਪਿਆ।

ਮੂਰਤੀ ਨੇ ਉਸ ਦਿਨ ਤੋਂ ਬਾਦ ਕਦੇ ਵੀ ਬਲੌਰੇ ਦੀ ਜੂਠੀ ਬਾਟੀ ਨਹੀਂ ਸੀ ਮਾਂਜੀ। ਏਹ ਬਾਟੀ ਉਵੇਂ ਦੀ ਉਵੇਂ ਈ ਕੰਧੋਲੀ ਦੇ ਰਖਨੇ ਵਿੱਚ ਟੇਢੀ ਕਰਕੇ ਪਈ ਹੁੰਦੀ। ਜਦੋਂ ਵੀ ਏਸ ਬਾਟੀ ਵੱਲ ਉਹ ਵੇਂਹਦਾ ਤਾਂ ਆਵਦੀ ਗਿੱਚੀ ਨੱਪੀ ਹੋਈ ਲੱਗਦੀ।

ਅੰਗਰੇਜ਼ ਨੇ ਆਣ ਰੱਖਣ ਲਈ ਅੱਜ ਬਲੌਰੇ ਦੀ ਜੂਠੀ ਬਾਟੀ ਸਾਰਿਆਂ ਤੋਂ ਅੱਖ ਬਚਾਕੇ ਆਪ ਮਾਂਜੀ। ਜਿੰਦ ਕਸੂਤੀ ਈ ਕੜਿੱਕੇ 'ਚ ਵੜਿੱਕੀ ਹੋਈ ਸੀ। ਨਾ ਈ ਬਲੌਰੇ ਨੂੰ ਬਾਟੀ ਮਾਂਜ ਕੇ ਦੇਣ ਲਈ ਆਖਣ ਦੀ ਦਲੇਰੀ ਸੀ ਤੇ ਨਾ ਜੂਠੀ ਬਾਟੀ ਮੂਰਤੀ ਕੋਲ ਲੈ ਕੇ, ਮੱਥੇ ਲੱਗਣ ਦੀ ਜੁਅਰਤ ਪੈਂਦੀ ਸੀ।

ਜੇ ਇਉਂ ਮੂਰਤੀ ਕੋਲ ਬਾਟੀ ਲੈ ਆਉਂਦਾ ਤਾਂ ਘਰ ਵਿੱਚ ਫੇਰ ਕਲੇਸ਼ ਦਾ ਪੰਗਾ ਹੋ ਜਾਂਦਾ। ਮੂਰਤੀ ਨੇ ਕਹਿ ਏ ਦੇਣਾ ਸੀ, 'ਆਹ ਤਕਮਾ ਆਵਦੇ ਕੋਲ ਈ ਰੱਖ ਹਿੱਕ ਤੇ ਲਮਕਾ ਲੈ ਬਾਟੀ....' ਉਹਦੇ ਪੈਰਾਂ ਵਿੱਚ ਚਲਾਵੀਂ ਮਾਰ ਦੇਣੀ ਸੀ।

ਹੁਣ, ਅੰਗਰੇਜ਼ ਨੇ ਮਾਂਜੇ ਹੋਏ ਭਾਂਡੇ ਮੂਰਤੀ ਦੇ ਅੱਗੇ ਚਲਾਂਵੇ ਸੁੱਟ ਦਿੱਤੇ, ਤੇ ਫੂੰਗਰ ਮਾਰ ਕੇ ਬੋਲਿਆ, 'ਆ ਚੱਕ' ਤੇ ਨਾਲ਼ ਈ ਮੁੱਛ ਨੂੰ ਵਟਾ ਚਾੜ੍ਹਿਆ। ਸਾਰੇ ਭਾਂਡੇ ਕੱਚ ਆਗੂੰ ਲਿਸ਼ਕਦੇ ਵੇਖ ਕੇ ਮੂਰਤੀ ਦਾ ਸੀਨਾ ਖੁਸ਼ੀ ਨਾਲ਼ ਸਵਾ-ਗਿੱਠ ਹੋਰ ਚੌੜਾ ਹੋ ਗਿਆ।

ਅੰਦਰ ਰਸੋਈ ਵਿੱਚ ਪਏ ਰਿੜਕਣੇ ਵਿੱਚੋਂ ਠੰਢੀ ਲੱਸੀ ਦਾ ਗਲਾਸ ਭਰਕੇ, ਵਿੱਚ ਮੱਖਣੀ ਦੀ ਚਾਪ ਪਾ ਕੇ, ਉਹਨੂੰ ਲਿਆ ਕੇ ਫੜਾ ਦਿੱਤੀ। ਪਰ ਅੰਗਰੇਜ਼ ਨੂੰ ਲੱਸੀ ਕੌੜੀ ਜੇਹੀ ਲੱਗੀ।

ਅੰਗਰੇਜ਼ ਨੇ ਕੰਧ ਵਿੱਚ ਬਣੇ ਮੋਘਰੇ ਵਿੱਚੋਂ ਤਕਾਲਿਆ, ਟਰਾਲੀ ਕਿੰਨੀ ਕੁ ਰਹਿ ਗਈ ਹੈ ਭਰਨ ਵਾਲੀ। ਜਦੋਂ ਟਰਾਲੀ ਐਨ ਪੂਰੀ ਡੱਟੀ ਗਈ ਤਾਂ ਉਹਨਾਂ ਨੇ ਪੀਨਾਂ ਤਾਂਈਂ ਕਹੀਆਂ ਨੂੰ ਰੂੜ੍ਹੀ ਦੀ ਕੱਢੀ ਟੀਸੀ ਵਿੱਚ ਗਡੋ ਦਿੱਤਾ। ਰੋਟੀ ਨਾਲ਼ ਲੱਸੀ ਰੱਜ ਕੇ ਪੀਣ ਲ਼ਈ ਬੰਸੀ ਟਾਇਰ ਦੇ ਉਹਲੇ ਬਹਿ ਕੇ ਰਿੰਮ 'ਤੇ ਪਿਸਾਬ ਕਰਨ ਲੱਗ ਪਿਆ।

'ਦਮ ਮਾਰਲੀ ਗੇ ਮਾੜਾ ਜਾ' ਉਹ ਉੱਥੇ ਈ ਵਣ ਦੇ ਤਣੇ ਨਾਲ਼ ਢੋਅ ਲਾ ਕੇ ਲੇਟ ਗਏ। ਪਿੰਡੇ ਨੂੰ ਅਕੜਾ ਕੇ ਅੰਗਾਂ-ਪੈਰਾਂ ਦੀ ਕੜਿੱਲ ਭੰਨੀ। ਅਜੇ ਦੋ ਸਾਹ ਵੀ ਨਹੀਂ ਸੀ ਲੈ ਕੇ ਛੱਡੇ, ਅੰਗਰੇਜ਼ ਨੇ ਰੋਟੀ ਖਾਣ ਲਈ ਬੋਲ ਮਾਰ ਲਿਆ। ਆਪਣੇ ਲੀੜ੍ਹੇ ਝਾੜਕੇ, ਟੋਕਰੇ ਹੱਥ ਵਿੱਚ ਫੜਕੇ ਉਹ ਤੁਰ ਪਏ।

ਟਰੈਕਟਰ ਦੀ ਛੱਤਰੀ ਨਾਲ਼ ਬੱਧੇ ਆਪਣੇ ਸਾਫੇ ਨੂੰ ਖੋਲਦਾ ਹੋਇਆ, ਜੂਪ ਐਂਵੇ ਈ ਬੋਲ ਪਿਆ, 'ਭਲਾਂ ਦੀ ਹਾ ਟਰੈਟ ਕੈ ਬੰਦਿਆਂ ਬਰੋਬਰ ਹੋਊਗਾ ਬਈ'

ਬਲੌਰੇ ਨੇ ਝੱਗਾ ਲਾਹ ਕੇ ਜ਼ੋਰ ਨਾਲ਼ ਝਾੜਿਆ। ਮੁੜਕੇ ਨਾਲ਼ ਨੁੱਚੜ ਰਹੀ ਢੂਹੀ ਨੂੰ ਮੂਕੇ ਨਾਲ਼ ਪੂੰਜ ਕੇ ਫੇਰ ਝੱਗਾ ਪਾ ਲਿਆ। ਸੱਜੀ ਅੱਖ ਮੀਚ ਕੇ ਤਲੀ ਨਾਲ਼ ਮਲਦਾ ਹੋਇਆ, ਗੱਲ ਦਾ ਜੱਬ ਮਕੌਣ ਦੀ ਨੀਅਤ ਨਾਲ਼ ਮੋੜ੍ਹ ਦਿੱਤਾ, 'ਵੇਖੋ ਵੇਖ ਆ, ਆਲਸੀ ਬੰਦਿਆਂ ਦੇ ਤਾਂ ਭਲਾਂ ਦੀ ਸੌ ਰੱਖਲਾ, ਜੇਰੇ ਆਲ਼ੇ ਵੀਹ ਬੰਦਿਆਂ ਦੀ ਝਾਲ਼ ਨੀ ਝੱਲਦਾ'

'ਹਾ ਹੋ ਜੇੜ੍ਹੀ ਚੀਜ਼ ਬੰਦੇ ਨੇ ਆਪ ਘੜੀ ਹੋਏ ਓ ਬੰਦੇ ਤੋਂ ਵੱਡੀ ਨੀ ਹੋ ਸਕਦੀ' ਹੌਦ ਤੇ ਆ ਕੇ ਟੂਟੀ ਛੱਡ ਕੇ ਉਹ ਕੁਚੈਲੇ ਹੱਥ ਧੋਣ ਲੱਗ ਪਏ ਤਾਂ ਜੂਪ ਨੇ ਵੀ ਟੋਕਾ ਹੀ ਵਾਹ ਦਿੱਤਾ, 'ਵੇਖ ਲੈ ਬਲੌਰ ਸਿਆਂ ਰੰਗ ਲੀਲੀ ਛੱਤਰੀ ਆਲੇ ਦੇ, ਹੈਵਜਾ ਟਰੈਟ ਤੇਰੇ ਥੱਲੇ ਵੀ ਹੋਣਾ ਸੀਗਾ ਜੇ ਥੋਡੇ ਬੁੜ੍ਹੇ ਨੇ ਪੈਲ਼ੀ ਨਾ....'

ਬਲੌਰਾ ਏਹ ਸੁਣਕੇ ਆਠਰ ਗਿਆ।

'ਜੇ ਵੇਚੀ ਵੀ ਹੁੰਦੀ ਫੇਰ ਵੀ ਕੁਸ਼ ਹੱਥ-ਪੱਲੇ ਪੈਂਦਾ, ਐਂਮੇਂ ਭੰਗ-ਭਾਣੇ ਈ ਸੋਰਤੀ' ਬੰਸੀ ਨੇ ਮੂੰਹ ਵਿਚ ਉਂਗਲ ਫੇਰ ਕੇ ਕੋਲ਼ ਬੈਠੀ ਚਿੜੀ ਤੇ ਪਾਣੀ ਦੀ ਕੁਰਲ਼ੀ



ਕਰ ਦਿੱਤੀ ਤੇ ਸਾਫ਼ੇ ਨਾਲ਼ ਹੱਥ ਪੂੰਜਣ ਲੱਗ ਪਿਆ, 'ਗੇਜ ਆਨੂੰ ਐਨੇ ਵੀ ਛੱਤਕੇ ਕੋਠੀ ਨਜ਼ਰ ਵੱਟੂ ਲਾ ਦੇਣਾ ਸੀਗਾ'

ਟੂਟੀ ਦੀ ਧਾਰ ਹੇਠਾਂ ਹੱਥਾਂ ਦੀਆਂ ਰੇਖਾਵਾਂ ਨੂੰ ਵੇਖਿਆ ਤੇ ਫੇਰ ਝਾਂਵੇਂ ਦੀ ਫਾਕੜ ਚੱਕ ਕੇ, ਖੁਰਚ-ਖੁਰਚ ਕੇ ਸਾਫ਼ ਕਰਨ ਲੱਗ ਪਿਆ। ਤਲ਼ੀਆਂ ਤੇ ਝਰੀਟਾਂ ਪੈ ਗਈਆਂ। ਹੱਥ ਧੋਂਦੇ ਦਾ ਸਾਹ ਚੜ੍ਹ ਗਿਆ।

ਰੇਖਾਂਵਾਂ 'ਚ ਕੋਈ ਚਿਹਰਾ ਵਿਖਾਈ ਦਿੱਤਾ, ਜੀਹਦੇ ਤੇ ਥੁੱਕ ਕੇ, ਉਹ ਹੌਲ਼ਾ ਫੁੱਲ ਹੋ ਗਿਆ। ਰੋਟੀ ਖਾਣ ਲਈ ਉਹ ਬਲਦ ਗੱਡੀ ਦੇ ਜੋਤੇ ਤੇ ਬਹਿ ਗਿਆ, ਜੇਬ ਵਿੱਚੋਂ ਗਲਾਸ ਕੱਢ ਕੇ ਮੂਹਰੇ ਕਰਕੇ ਭੁੰਜੇ ਰੱਖ ਲਿਆ। ਤੇ ਜ਼ੋਰ ਨਾਲ ਠੋਲੇ ਮਾਰ ਮਾਰ ਕੇ ਪੈਂਦੀ ਟੁਣਾਕਰ ਸੁਣੀ ਗਿਆ ਮੂਹਰੇ ਕਰਕੇ।

* * *

# ਕੜਚੋਲ਼ੜ

ਬਲੌਰੇ ਦੇ ਹੱਡਾਂ ਵਿੱਚ ਕੋਈ ਅੱਗ ਸੁੱਤੀ ਪਈ ਹੁੰਦੀ। ਕੰਮ ਨੂੰ ਜਦੋਂ ਹੰਬਲਾ ਮਾਰ ਕੇ ਜੁੱਟ ਪੈਂਦਾ ਤਾਂ ਕਿੰਨੇ ਈ ਬੰਦਿਆਂ ਦਾ ਜ਼ੋਰ ਆ ਜਾਂਦਾ। ਉਹ ਤਿੰਨ ਕਿੱਲੇ ਲੰਬੀ ਆੜ ਦਾ ਪਰਾ, ਕੋਢੀ ਢੂਹੀ ਇੱਕੋ ਈ ਝੁੱਟੀ ਨਾਲ਼ ਸੰਵਾਰ ਦਿੰਦਾ। ਇਉਂ ਨਿੱਠ ਕੇ ਕੰਮ ਕਰਨ ਦੀ ਧੁੰਮ ਖੇਤਾਂ ਵਿੱਚ ਪੈ ਗਈ।

'ਮੈਂ ਤਾਂ ਪਟਾਸ 'ਚ ਪਾ ਕੇ ਬੰਦਾ ਚਲਾ-ਦੂੰ, ਆਹ ਕੰਮ ਕੀਐ ਮੇਰੇ ਮੂਹਰੇ' ਇੰਨਾ ਆਖ ਕੇ ਉਹ ਕੰਮ ਨੂੰ ਧਨੇਸੜੀ ਲੈ ਕੇ ਚੁੰਬੜ ਜਾਂਦਾ।

ਉਹਨੂੰ ਕਿੰਨੇ ਈ ਵਰ੍ਹੇ ਹੋ ਗਏ, ਕਦੇ ਵੀ ਕਾਮਾ ਨਹੀਂ ਸੀ ਪਾਇਆ। ਵੀੜੀ ਕਰ-ਕਰ ਕੇ ਆਪਣਾ ਕੰਮ ਨੇਪਰੇ ਚਾੜ੍ਹ ਲਿਆ।

ਪਰ ਜਦ ਏਸ ਵਾਰ ਆੜ੍ਹਤ ਤੇ ਜਾ ਕੇ ਕਣਕ ਸੁੱਟ ਕੇ, ਹਾੜ੍ਹੀ ਦਾ ਹਿਸਾਬ ਕਰਿਆ ਤਾਂ ਸਾਰੀ ਵੱਟਤ ਲੈਣ-ਦੇਣ ਵਿੱਚ ਈ ਕੱਟ-ਕੱਟਾ ਗਈ। ਉਹ ਨੂੰ ਜਾਪਿਆ, ਵਹੀ ਵਾਲ਼ੇ ਪਹਾੜੇ ਉਹਦੇ ਵੱਸ ਦੇ ਨਹੀਂ ਰਹੇ। ਦੇਣ ਵਾਰੀ ਦੋ ਦੂਣੀ ਪੰਜ ਹੋ ਜਾਂਦੇ ਨੇ ਲੈਣ ਵਾਰੀ ਦੋ ਦੂਣੀ ਇੱਕ, ਭਲਾਂ ਦੀ ਕਣਕ ਚਾਰ ਕਿਲਿਆਂ ਦੀ ਸੀ, ਪਰ ਢੇਰੀ ਦੀ ਟੀਸੀ ਉਹਨੇ ਮੰਡੀ ਵਿੱਚ ਬਚਨ ਨਾਲ਼ੋਂ ਉੱਚੀ ਕੱਢ ਲਈ। ਉਤੇ ਮੰਜਾ ਡਾਹ ਕੇ, ਠਾਠ ਬੰਨਕੇ ਕੰਨ ਪਰਨੇ ਪਿਆ ਰਹਿੰਦਾ।

ਉਹਨੇ ਕਦੇ ਵੀ ਆਵਦੀ ਢੇਰੀ ਤੋਂ ਦਾਣੇ ਚੁੱਗਦੇ ਜਨੌਰਾਂ ਨੂੰ ਹੋਕਰ ਮਾਰ ਕੇ ਨਹੀਂ ਸੀ ਉਡਾਇਆ ਸਗੋਂ ਮੰਜੇ ਤੇ ਗੋਡਿਆਂ ਭਾਰ ਬਹਿ ਕੇ, 'ਆਹ...ਆਹ...' ਕਰਕੇ ਜਨੌਰਾਂ ਢੇਰੀ ਤੋਂ ਦਾਣੇ ਚੁੱਗਣ ਦਾ ਨਿਉਂਦਾ ਦੇਈ ਜਾਂਦਾ। ਸਾਰੀ ਰੜਕ ਅੰਤ ਵਹੀਆਂ ਦੇ ਪੀਲ਼ੇ ਵਰਕਿਆਂ 'ਚ ਖੇਹ ਹੋ ਗਈ। ਸਾਫ਼ੇ ਨੂੰ ਦੋਏ ਹੱਥਾਂ ਨਾਲ਼ ਵਟੇ ਚਾੜ੍ਹਦਾ ਹੋਇਆ, ਜੇਬ ਵਿੱਚ ਪਾਏ ਕਣਕ ਦੇ ਦਾਨਿਆਂ ਨੂੰ ਸਾਰੇ ਰਾਹ ਛੋਲ਼ਿਆਂ ਵਾਂਗ ਚੱਬ ਕੇ ਖਾਂਦਾ ਹੋਇਆ, ਘਰ ਨੂੰ ਆ ਗਿਆ।

ਬੂਹੇ ਵਿੱਚ ਖੜੋਕੇ ਉਹਨੇ ਵੱਡਾ ਸਾਰਾ ਡਕਾਰ ਲਿਆ ਤਾਂ ਥਕੇਂਵੇਂ ਨਾਲ਼ ਨਿੱਸਲ ਹੋਏ ਸਰੀਰ ਵਿੱਚੋਂ ਸਿਰੋਂ ਲੈ ਕੇ ਪੈਰਾਂ ਤਾਈਂ ਕੋਈ ਨਿੱਘ ਪੈਦਾ ਹੋਣ ਲੱਗਿਆ। ਦੋਏ ਹੱਥ ਪਿੱਛੇ ਕਰਕੇ ਉਹ ਛੱਤੜੇ ਦੇ ਤਲ਼ੈਬੜ ਨਾਲ਼ ਬੱਧੀ ਬੱਕਰੀ ਕੋਲ਼ ਜਾ ਖੜੋਤਾ। ਬੱਕਰੀ ਦੀ ਟੋਟਣ ਵਿੱਚ ਹੱਥ ਫੇਰਿਆ। ਬੱਕਰੀ ਨੇ ਉਹਦੇ ਹੱਥ 'ਤੇ ਜੀਭ ਫੇਰ ਕੇ ਕੁਤਕਤਾਰੀ ਜਿਹੀ ਕੀਤੀ ਤਾਂ ਉਹਨੂੰ ਹਾਸਾ ਆ ਗਿਆ।

ਸੁਆਤ ਵਿੱਚ ਵੜਦੇ ਸਾਰ ਈ ਕੁੱਜੇ ਵੱਲ਼ ਵੇਖ ਕੇ, ਜੀਹਦੇ ਤੇ ਆਵਦੇ ਵਾਹਣ ਦੀ ਮਿੱਟੀ ਨਾਲ਼ ਅੱਖਾਂ, ਨੱਕ, ਬੁੱਲ਼ ਵਾਹ ਕੇ ਕੋਈ ਮੜੰਗਾ ਬਣਾਇਆ ਸੀ, ਬਲ਼ੌਰੇ ਦਾ ਜਿਹੜਾ ਰਉ ਹੁਣੇ ਬਦਲਿਆ ਸੀ, ਉਹ ਫੇਰ ਉਸੇ ਤਾੜੇ ਆ ਗਿਆ। ਮੰਜੇ 'ਤੇ ਬਹਿੰਦੇ ਨੇ ਨੱਕ ਪੂੰਜਣ ਦੇ ਪੱਜ ਨਾਲ਼, ਅੱਖ ਫਰਕਣ ਜਿੰਨੇ ਚਿਰ ਲਈ ਧੌਣ ਉਤਾਂ ਕਰਕੇ ਕੁੱਜੇ ਵੱਲ ਵੇਖਿਆ ਤੇ ਫੇਰ ਪਾਸੇ ਧੌਣ ਫੇਰਕੇ ਨੀਵੀਂ ਪਾ ਕੇ ਬੋਲਿਆ, 'ਬਈ ਕੁੱਜਿਆ ਰੱਬ ਆਵਦੇ ਜਾਣੀ ਤਾਂ ਪਿੰਡੇ 'ਚ ਜਾਨ ਕੱਡੀ ਬੈਠਾ, ਪਰ ਏਨੀ ਕੁ ਸਤਿਆ ਤਾਂ ਹੈਗੀਐ ਬੀ ਐਦੇ ਪੱਟੇ ਲੱਲ਼ੇ 'ਚ ਮੂਤਦੀਗੇ ਚਾਦਰੇ ਦੇ ਲੜ੍ਹ ਕੱਠੇ ਕਰਕੇ ਗੋਡਿਆਂ ਤਾਈਂ ਚਾੜ੍ਹ ਲਏ, "ਜੇ ਅੱਜ ਰੱਬ ਪੁੱਛੇ ਬਈ ਦੱਸ ਤੇਰੀ ਕੀ ਇੱਛਿਆ ਓਏ..."



ਫੇਰ ਕੋਲ਼ ਪਈ ਤੂਤ ਦੀ ਛਮਕ ਚੱਕ ਲਈ ਤੇ ਲੰਬੀ ਬਾਂਹ ਕਰਕੇ ਕੁੱਜੇ ਨੂੰ ਇੱਕ ਤਾਲ਼ ਨਾਲ਼ ਖੜਕਾ ਦਿੱਤਾ ਤੇ ਸੇਲ੍ਹੀ ਮਾਰ ਕੇ ਕੀਤੇ ਖੜਾਕ ਨੂੰ ਬੋਲਿਆ, 'ਆਹੋ, ਮੈਂ ਏਹੀ ਆਖੂੰ ਬਈ ਬਾਕੀ ਦੀ ਗੱਲ ਤਾਂ ਬਾਦ 'ਚ ਰਹੀ, ਪਹਿਲਾਂ ਤਮੀਜ਼ ਨਾਲ਼ ਕਰ ਤੇ ਰਹੀ ਗੱਲ਼ ਦੂਜੀ, ਮੇਰੀ ਇੱਛਾ ਪੂਰੀ ਕਰਨ ਦੀ, ਉਹ ਤੇਰੇ ਤਾਂ ਕੀ ਤੇਰੇ ਪਿਉ ਦੇ ਵੱਸ ਵੀ ਨਈਂ...'

ਕੁੱਜੇ ਦੇ ਸਿਰ ਵਿੱਚ ਪਏ ਦਾਨਿਆਂ ਨੂੰ ਚੁੱਗਣ ਲਈ ਇੱਕ ਚਿੜੀ ਆ ਗਈ। ਜਦੋਂ ਉਹ ਚੁੰਝਾਂ ਮਾਰ ਕੇ ਚੋਗ ਚੁਗਦੀ ਖੜਾਕ ਕਰਕੇ ਉਡ ਗਈ ਤਾਂ ਉਹਨੇ ਫੇਰ ਸਾਰੀ ਸਮਝ ਲਈ, 'ਆਹੋ ਉਹ ਤੇ ਫੇਰ ਸੋਚੀਂ ਪੈਜੂ ਤੇ ਤਿੰਗ ਕੇ ਬੋਲੂ, 'ਮੇਰੇ ਬਣਾਏ ਦੋ ਲੱਤਾਂ ਆਲ਼ੇ ਜਨੌਰ ਦੀ ਐਸੀ ਕੇੜੀ ਇੱਛਾ ਜੋ ਮੈਥੋਂ ਨਈਂ ਪੂਰੀ ਹੋ ਸਕਣੀ', ਜਿੱਦੋਂ ਬਾਹਲ਼ਾ ਈ ਸਿਰ ਚੜ੍ਹ ਕੇ ਲੱਗਿਆ, ਮੈਂ ਇਉਂ ਢਾਕਾਂ 'ਤੇ ਹੱਥ ਧਰਕੇ ਕਹਿ ਦੇਣਾ, 'ਮੈਂ ਤੇਰੇ ਮੂੰਹ 'ਤੇ ਥੁੱਕਣਾ ਚਾਹੁੰਨਾ, ਹੈ ਹਿੰਮਤ ਤਾਂ ਕਰ ਮੂੰਹ ਅੱਗੇ...'

ਉਹ ਥੋੜ੍ਹਾ ਜਿਹਾ ਕਸੂਤਾ ਹੱਸ ਪਿਆ ਤੇ ਆਵਦੇ ਸਿਰ ਦੀ ਮੂੰਗੀਆਂ ਪੱਗ ਲਾਹ ਕੇ, ਚੰਗੀ ਤਰ੍ਹਾਂ ਝਾੜ ਕੇ ਕੁੱਜੇ ਦੇ ਸਿਰ 'ਤੇ ਧਰ ਦਿੱਤੀ।

ਨਸੀਬੋ ਸੋਟੀ ਦੇ ਸਹਾਰੇ ਨਾਲ਼ ਧਰਤੀ ਨੂੰ ਠੋਕਰ ਕੇ ਕਾਹਲ਼ੀ ਨਾਲ਼ ਤੁਰਦੀ ਹੋਈ, ਗੁੜ ਦੀ ਚਾਹ ਦੀ ਗੜਵੀ ਭਰਕੇ, ਉਹਦੇ ਕੋਲ ਅੰਦਰ ਆ ਗਈ। ਪਾਵੇ ਨੂੰ ਹੱਥ ਪਾ ਕੇ ਸੋਟੀ ਭੁੰਜੇ ਰੱਖ ਦਿੱਤੀ।

'ਲੈ ਮਾਂ ਸੱਦਕੇ ਵੀਰ, ਮੇਰਾ ਪੁੱਤਰ ਥੱਕਿਆ ਵਿਐ' ਮੰਜੇ ਕੋਲ ਦੌਣ ਵਾਲੇ ਪਾਸੇ ਕਰਕੇ ਪੀੜੀ ਡਾਹ ਕੇ ਬਹਿ ਗਈ ਤੇ ਉਹਦੀ ਖੱਬੀ ਲੱਤ ਦੀ ਪਿੰਜਣੀ ਮੰਡਣ ਲੱਗ ਪਈ, 'ਬਾਲ਼ਾ ਨ੍ਹੇਰ, ਮੇਰੇ ਹੱਥੀਂ ਪਲਿਆ ਹਾਲੇ ਓਦਾ ਗੂੰ ਮੇਰੇ ਨਹੁੰਆਂ 'ਚ ਹੋਊ ਅੜਿਆ ਵਿਐ, ਧਲੂਤਰ ਜਾ ਓਮਾ ਹੱਟੀ ਦੇ ਥੜ੍ਹੇ ਨਾ ਚੜ੍ਹਨ ਦੇਵੇ, ਮੈਂ ਕਿਆ, ਭਾਈ ਆਥਣੇ ਤੇਰਾ ਰਾਈ-ਰਾਈ ਦਾ ਸਾਵ ਨੱਕੀ ਕਰ ਦੇਣਾ, ਫੇ ਕਤੇ ਜਾ ਕੇ ਗੋਗਲੇ ਜੇ ਨੇ ਖੰਡ ਦਾ ਫੱਕਾ ਹਦਾਰ ਦਿੱਤਾ' ਫੇਰ ਦੂਜੀ ਲੱਤ ਦੀ ਪਿੰਜਣੀ ਮੰਡਣ ਲੱਗ ਪਈ।

ਬਲੋਰੇ ਨੇ ਹੁੱਜਕਾ ਮਾਰਕੇ ਆਪਣੀ ਲੱਤ ਇੱਕਠੀ ਕਰਕੇ, ਪਰ੍ਹੇ ਕਰ ਲਈ। ਮੱਥੇ ਤੋਂ ਮੁੜ੍ਹਕੇ ਦੀ ਬੂੰਦ, ਸੇਲ੍ਹੀ ਕੋਲੋਂ ਚਿਉਂਕੇ ਮੰਜੇ ਦੀ ਬਾਹੀ ਤੇ ਡਿੱਗ ਪਈ। ਮੁੱਠੀ ਉਹਨੇ ਏਨੇ ਜ਼ੋਰ ਨਾਲ਼ ਘੁੱਟ ਕੇ ਮੀਚੀ, ਅੰਗੂਠੇ ਦਾ ਕੜਾਕਾ ਨਿਕਲ ਗਿਆ। ਮੁੜਕੇ ਦੀ ਬੂੰਦ ਬਾਹੀ ਵਿੱਚ ਪਈ ਤਰੇੜ੍ਹ ਵਿੱਚ ਈ ਸਿੱਧੀ ਡਿੱਗੀ ਤੇ ਖ਼ਪ ਗਈ। ਨਹੁੰ ਨਾਲ਼ ਏਸ ਤਰੇੜ ਵਿੱਚੋਂ ਕੁਛ ਖੁਰਚ ਕੇ ਲੱਭਣ ਲੱਗ ਪਿਆ।

ਨਸੀਬੋ ਨੇ ਚਾਹ ਤੋਂ ਮਲ਼ਾਈ ਲਾਹ ਕੇ ਬੂਹੇ ਵਿੱਚੋਂ ਦੀ ਬਾਹਰ ਵਿਹੜੇ ਵਿੱਚ ਸੁੱਟ

ਦਿੱਤੀ। ਉਹਨੂੰ ਘਾਣੀ ਕੁੱਛ ਲੋਟ ਨਾ ਲੱਗੀ ਤਾਂ ਠਰਮੇ ਨਾਲ਼ ਸਾਰੀ ਗੱਲ ਪੜਤਾਲ਼ੀ,' ਕੀ ਹੋਇਆ' ਚੁੰਨੀ ਦੀ ਬੁੱਕਲ 'ਚ ਵਲ੍ਹੇਟੇ ਕੰਨ ਬਾਹਰ ਕੱਢ ਲਏ। ਤੁੰਗਲ ਹਿੱਲੇ। ਗੱਲ੍ਹਾਂ ਦੀਆਂ ਝੁਰੜੀਆਂ ਹੋਰ ਡੂੰਘੀਆਂ ਹੋ ਗਈਆਂ, ਜਿਨ੍ਹਾਂ ਵਿੱਚ ਸਨਸੇ ਦਾ ਪਾਣੀ ਛੱਲਾਂ ਮਾਰ ਕੇ ਵਗਣ ਲੱਗ ਪਿਆ।

ਪੈਰ ਦੇ ਅੰਗੂਠੇ ਨਾਲ਼ ਮਿੱਟੀ ਨੂੰ ਖੁਰਚ ਕੇ, 'ਆਹੀ ਤਾਂ ਘਾਟੇ ਆ ਹੋਇਆ ਈ ਕੁਛ ਨੀ' ਮੰਜੇ ਦੇ ਸੰਘੇ ਵਿੱਚ ਉਂਗਲ ਅੜਾਈ ਤੇ, ਵਟਾ ਚਾੜ੍ਹਕੇ ਰੱਸੀ ਤੋੜ ਦਿੱਤੀ, 'ਓ-ਹੀ ਹੋਇਆ ਜੋ ਹਰਿੱਕ ਆਗੀਂ ਹੁੰਦੈ....' ਸੁੱਬੀ ਭੁੰਜੇ ਲਮਕਣ ਲੱਗ ਪਈ।

ਨਸੀਬੋ ਨੇ ਕੋਰੇ ਕੁੱਜੇ ਵਿੱਚੋਂ ਪਾਣੀ ਦੀ ਕੌਲ਼ੀ ਭਰਕੇ, ਉਹਦੇ ਵੱਲ ਕੀਤੀ। ਪਾਣੀ ਦੀ ਅੱਧੀ ਕੌਲੀ ਪੀ ਕੇ ਪਰ੍ਹੇ ਜੰਗਲੇ ਵਿੱਚ ਦੀ ਚਲਾਂਵੀ ਮਾਰੀ, ਜੋ ਦੀਸਾਂ ਦੇ ਪੈਰਾਂ ਵਿੱਚ ਧੇਹ ਦੇ ਕੇ ਵੱਜੀ। ਕੌਲ਼ੀ ਜੰਗਲੇ ਦੇ ਸਰੀਆਂ ਵਿੱਚੋਂ ਕਿਵੇਂ ਲੰਘ ਗਈ, ਦੀਸਾਂ ਹੈਰਾਨ ਸੀ, ਡਰੀ ਹੋਈ।

ਕੁਛ ਬੋਲ ਕੇ ਦੱਸਣ ਦੀ ਬਜਾਏ ਬਲੌਰੇ ਨੇ ਝੱਗੇ ਦੀ ਜੇਬ ਪੁੱਠੀ ਕਰਕੇ ਵਿੱਖਾ ਦਿੱਤੀ। 'ਪਤਾ ਨੀ ਸਵ ਕੁਝ ਕੇੜ੍ਹੀ ਖੁੱਡ 'ਚ ਸੁਰ ਜਾਂਦੈ, ਹਾ ਬਰਕੈਣ ਅਰਗੀ ਕੁੜੀ ਵੀ ਕੱਲ੍ਹ ਨੂੰ ਕਿਹੇ ਦੇ ਮੱਥੇ ਡੰਮਣੀ ਪੈਣੀ ਐਂ, ਕਿਥੋਂ ਔਣਗੇ ਐਦੇ ਲੀ ਨੇਕੜੂ' ਅੱਜ ਉਹ ਦੀ ਇੰਚ-ਇੰਚ ਪਿੰਡੇ ਦੀ ਮਿੱਟੀ ਕੁੱਚਲੀ ਗਈ। ਥੋੜ੍ਹਾ ਜਿਹਾ ਹੋਰ ਰਾਖ਼ ਹੋ ਗਿਆ। ਮੁੜਕਾ ਆਉਂਣ ਕਰਕੇ ਜੁੱਤੀ ਵਿੱਚ ਚਰਗਲ਼ ਪੈ ਗਿਆ।

ਪੈਰਾਂ ਭਾਰ ਈ ਪੀੜ੍ਹੀ ਤੇ ਬੈਠੀ-ਬੈਠੀ ਨੇ, ਪੀੜੀ ਧੂਹ ਕੇ ਗਿੱਠ ਕੁ ਹੋਰ ਅੱਗੇ ਕਰੀ ਤੇ ਉਹਦੇ ਗੋਡੇ 'ਤੇ ਹੱਥ ਧਰਕੇ ਹੱਲਾ-ਸ਼ੇਰੀ ਵਿੱਚ ਬੋਲੀ, 'ਜੇਰਾ ਰੱਖ ਸਾਊ, ਰੱਬ ਕਿਤੇ ਤੇ ਸਾਡਾ ਵੀ ਹੋਊ ਨਾ, ਸਵ ਰੋਣੇ ਧੋਤੇ ਜਾਣੇ ਆ, ਅਏਂ ਰੋਇਆਂ ਕੇੜਾ ਢਾਡਾ ਰਿੱਜਦੈ' ਅੱਖਾਂ ਪੂੰਜਣ ਲਈ ਚੁੰਨੀ ਦਾ ਲੜ ਅੱਗੇ ਕੀਤਾ। ਜਦ ਬਲੌਰੇ ਨੇ ਲੜ ਨਾ ਫੜਿਆ, ਕੌੜ ਕੇ ਵੇਖਿਆ ਤਾਂ ਆਪਣੇ ਮੱਥੇ ਦਾ ਮੁੜਕਾ ਪੂੰਜਣ ਲੱਗ ਪਈ।

ਦੀਸਾਂ ਨੇ ਹੱਥ ਵਿੱਚ ਫੜ੍ਹੀ ਰੋਟੀ ਵਾਲੀ ਥਾਲ਼ੀ, ਵਿਹੜੇ ਵਿੱਚ ਭੁੰਜੇ ਰੱਖ ਦਿੱਤੀ। ਫੰਡਰ ਕੁੱਤੀ ਆ ਕੇ ਦਾਲ਼ ਨੂੰ ਲੱਕਣ ਲੱਗ ਪਈ। ਸਵਾਤ ਦੀ ਚੁਗਾਠ ਨਾਲ਼ ਮੋਢੇ ਦੀ ਢੋਅ ਲਾ ਕੇ, ਟੇਢੀ ਲੋਟ ਤਖ਼ਤੇ ਨਾਲ਼ ਈ ਡੂੰਨ ਵੱਟਾ ਬਣਕੇ ਪੈਰਾਂ ਭਾਰ ਬਹਿ ਗਈ ਤੇ ਕੁਸਕੀ, 'ਜੇਰਾ ਕਰਕੇ ਈ ਤੇ ਐਨਾ ਪਾਵਿਆਂ ਨੂੰ ਅੱਪੜੇਂ ਆਂ ਬੀਜੀ'

ਨਸੀਬੋ ਨੇ ਜਕ-ਦਿਨੇ ਧੌਣ ਨੂੰ ਭਵਾਂ ਕੇ ਰੋਅਬ ਪਾਇਆ, ਬਿਨ੍ਹਾਂ ਦੰਦਾਂ ਤੋਂ ਵੱਟੀ ਕਚੀਚੀ ਨਾਲ਼ ਮਾਸ ਗੱਲ੍ਹਾਂ ਦਾ ਵਿੱਚ ਨੂੰ ਧਸ ਗਿਆ। ਅੱਖਾਂ ਦੇ ਕੋਲ ਦੀਆਂ ਝੁਰੜੀਆਂ ਕੰਬੀਆਂ। ਤਾਲੂਏ ਨਾਲ਼ ਜੰਮੀ ਜੀਭ ਖਰ੍ਹੂੰਗਾ ਮਾਰ ਕੇ ਥੁੱਕ ਨਾਲ਼ ਗਿੱਲੀ ਕੀਤੀ ਤੇ ਬੋਲੀ, 'ਨੀ ਤੂੰ ਮਰਿਆ ਭਾਲਦੀ ਐਂ, ਲੁਤਰੋ ਨੂੰ ਜਕ 'ਚ ਨੀ ਰੱਖੀ ਦਾ' ਫੇਰ ਬਲੌਰੇ ਵੱਲ ਅਹੁਲ਼ੀ, 'ਸਾਊ ਦਾਤਾ ਸਵ ਕੁਛ ਵੇਖੀ-ਝਾਕੀ ਜਾਂਦੈਂ' ਚਾਹ ਦੀ ਬਾਟੀ ਚੱਕ ਕੇ ਅੱਗੇ ਕਰੀ, 'ਲੈ ਫੜ੍ਹ'

ਬਲੌਰੇ ਨੇ ਖੱਬੇ ਹੱਥ ਦੇ ਮੁਰਚੇ ਨੂੰ ਦੋਵਾਂ ਲੱਤਾਂ ਦੇ ਸੰਨ੍ਹ ਵਿੱਚ ਏਨੀ ਜ਼ੋਰ ਨਾਲ਼



ਦਾਬ ਦੇ ਕੇ ਘੁੱਟਿਆ, ਖ਼ੂਨ ਦਾ ਵਹਾ ਖੜ੍ਹੋਨ ਕਰਕੇ ਉਂਗਲਾਂ ਸੁੰਨ ਹੋ ਗਈਆਂ। ਬਾਟੀ ਵਿੱਚ ਮੂੰਹ ਵੇਖਕੇ ਚੇਹ ਚੜ੍ਹ ਗਈ।

'ਐਸ ਗੱਲ ਦੇ ਈ ਵੈਣ ਪਿੱਟੀ ਜਾਨੇ ਐਂ ਦਾਤਾ ਵੀ ਵੇਖੀ ਝਾਕੀ ਜਾਂਦੈ ਬੀਜੀ, ਕਰਦਾ-ਕਰੌਂਦਾ ਕੱਖ ਨੀ, ਆਂਪਾਂ ਨੂੰ ਕੀ ਭਾਅ ਰੱਬ ਦਾ' ਨਹੁੰਆਂ ਨਾਲ਼ ਘਰੂੰਢ ਭਰਕੇ ਦੀਸਾਂ ਮਿੱਟੀ ਨੂੰ ਝਰੀਟ ਰਹੀ ਸੀ। ਵੱਡੀ ਉਂਗਲ ਦੇ ਪੋਟੇ ਵਿੱਚੋਂ ਨਹੁੰ ਉੱਚੜ ਜਾਣ ਕਰਕੇ ਲਹੂ ਸਿੰਮ ਪਿਆ।

ਨਸੀਬੋ ਨੇ ਕਚਿਆਈ ਮੰਨਕੇ, ਸੋਟੀ ਨੂੰ ਧਰਤੀ ਤੇ ਦੋ-ਵਾਰ ਮਾਰ ਕੇ, ਤੀਜੀ ਵਾਰ ਤਖ਼ਤੇ ਤੇ ਮਾਰਿਆ, 'ਭਾਜਾ ਹਈਥੋਂ, ਸਾੜ-ਸੱਤੀ ਜੇਈ, ਢਿੱਡੋਂ ਜੰਮ ਕੇ ਜਾਨ ਦੀ ਵੈਰੀ ਬਣੀਏ, ਉਠ' ਉਹਨਾਂ ਚਿਰ ਉਹਦੇ ਵੱਲ ਸੋਟੀ ਕਰਕੇ ਝਾਕੀ ਈ ਗਈ ਜਿਨ੍ਹਾਂ ਚਿਰ ਦੀਸਾਂ ਉਠਕੇ ਚਲੀ ਨਹੀਂ ਗਈ।

ਬਲੌਰੇ ਦੀਆਂ ਰਗਾਂ ਵਿੱਚ ਕਿੰਨਾਂ ਰੋਣਾ ਅੜਿਆ ਪਿਆ ਸੀ, 'ਕਦੇ-ਕਦੇ ਤੇ ਭੈਅ ਔਣ ਲੱਗ ਪੈਂਦਾ ਰੱਬ ਦੇਹ 'ਚੋਂ ਜਾਨ ਕੱਢਣੀ ਈ ਨਾਂ ਭੁੱਲ-ਜੇ, ਜੇ ਆਂਪਾਂ ਨੂੰ ਮਾਰਨਾ ਈ ਭੁੱਲ ਗਿਆ ਨਾ, ਐਸ ਜੂਨ 'ਚ ਪਿੰਜਦੇ ਰਵਾਂਗੇ' ਦੋਵਾਂ ਹਥੇਲੀਆਂ ਨੂੰ ਜ਼ੋਰ ਨਾਲ਼ ਆਪਸ ਵਿੱਚ ਰਗੜ ਕੇ ਘਸਾਇਆ। ਮੈਲ਼ ਦੀਆਂ ਕਿੰਨੀਆਂ ਈ ਵੱਤੀਆਂ ਲੱਥ ਗਈਆਂ।

ਤਖ਼ਤਾ ਹਵਾ ਦੇ ਬੁੱਲੇ ਨਾਲ਼ ਝੁੱਲਿਆ। ਚੀਲ਼ ਦੀ ਚੂਲ਼ 'ਚੂੰ....' ਕਰਕੇ ਚੂਕੀ। ਨਸੀਬੋ ਦੇ ਕਾਲਜੇ ਖ਼ੋਹ ਪਈ ਕੋਈ ਉੱਤੇ ਆ ਗਿਆ, ਪਰ ਨਹੀਂ। ਹਵਾ ਨਾਲ਼ ਚੁੰਨੀ ਲੱਥ ਕੇ ਸਿਰ ਤੋਂ ਬਾਹਵਾਂ ਵਿੱਚ ਆ ਪਈ। ਜੀਹਦਾ ਪੱਲਾ ਅੱਡ ਲਿਆ, ਜੀਹਦੇ ਵਿੱਚ ਦੋ ਮੋਰੀਆਂ ਸੀ ਟਿੱਡੀਆਂ ਦੀਆਂ ਟੁੱਕ ਕੇ ਕਰੀਆਂ ਹੋਈਆਂ, ਅੰਬਰ ਵੱਲ ਝਾਕ ਕੇ ਬੋਲੀ, 'ਡੱਕੇ ਨਾਲੋਂ ਵੀਰ ਖੁੰਗੀ ਨ੍ਹੀ ਭੰਨੀ, ਖ਼ਵਰੇ ਕਾਨੂੰ ਐਵਜੇ ਦਿਨ ਵਖੌਂਦਾ ਵਾਖਰੂ, ਹੇ ਸੱਚਿਆਰਿਆ ਕਾਦੇ ਪਰਤਿਆਵੇ ਲੈਨਾਂ, ਚੱਕ ਲੈ ਸੰਘੀ ਤੋਂ ਗੂਠਾ ਲੈ ਲੈਣ ਦੇ ਸੌਖ ਦਾ ਸਾਹ'

ਫੇਰ ਉਹ ਚੁੰਨੀ ਦੇ ਅੱਡੇ ਪੱਲੇ ਦੀਆਂ ਮੋਰੀਆਂ ਵੱਲੀਂ ਬਿੱਟ-ਬਿਟ ਝਾਕੀ ਗਈ। ਚਿੱਤ 'ਚ ਖੁੜਕੀ, ਖਵਰੇ ਵਾਹਗੁਰੂ ਕੋਈ ਸੁਣਦਾ ਈ ਹੋਵੇ ਤੇ ਸਾਰੀ ਨਿਆਮਤ ਏਨ੍ਹਾਂ ਮੋਰੀਆਂ ਵਿੱਚੋਂ ਦੀ ਸੁਰ ਜਾਂਦੀ ਹੋਵੇ। ਰੱਬ ਸੁਣੇ ਵੀ ਕੀਹਦੀ-ਕੀਹਦੀ, ਸਾਰੇ ਸਰਦੇ-ਵਰ੍ਹਦੇ ਲੋਕਾਂ ਨੇ ਵੀ ਮੰਗਣ ਤੇ ਲੱਕ ਈ ਬੱਧਿਆ। ਕਾਵਾਂ-ਰੌਲ਼ੀ ਪਾਏ ਬੈਠੇ ਆ।

ਉਹਨੇ ਚੁੰਨੀ ਨੂੰ ਰਫੂ ਕਰਨ ਦੀ ਸੋਚੀ।

'ਐਨੇ ਦੁੱਖ ਝੱਲ ਕੇ ਤਾਂ ਰੱਬ ਨੀ ਜਿਉਂ ਸਕਦਾ ਬੇਬੇ ਆਪਾਂ ਪਤਾ ਨੀ ਖਣੀ ਕੇੜੀ ਮਿੱਟ ਦੇ ਬਣੇਆਂ' ਬਲੌਰੇ ਦਾ ਭੁੱਬ ਮਾਰ ਕੇ ਰੋਣ ਨੂੰ ਕਲੇਜਾ ਕਰਦਾ ਸੀ, ਪਰ ਰੋਣਾ ਠੱਲਣ ਦੇ ਲਈ ਹੱਸ ਪਿਆ। ਧੱਕੇ ਨਾਲ਼ ਹੱਸਿਆ 'ਰੱਬ ਆਪਾਂ ਨੂੰ ਰਵਾਕੇ ਤਰਲੇ ਕਢਾ ਕੇ ਰਾਜੀ ਐ, ਪਰ ਹੁਣ ਮੰਵੀਂ ਨੀ ਓਹਦੇ ਚਿਤ ਦੀ ਨੀ ਪੁੱਗਣ ਦੇਣੀ' ਨਸੀਬੋ ਨੇ ਹਾਉਕਾ ਖਿੱਚਿਆ ਤਾਂ ਬਲੌਰੇ ਨੇ ਪੈਰੋਂ ਜੁੱਤੀ ਲਾਹ ਲਈ, 'ਮੈਥੋਂ ਛੋਤ ਨਾ ਲੁਹਾਲੀਂ, ਜੇ ਹੌਂਕਾ ਲਿਆ ਤਾਂ' ਦੰਦ ਕਰੀਚੇ ਗਏ ਜਦੋਂ ਉਹਨੇ ਹੱਸਣ ਦੀ ਕੋਸ਼ਿਸ਼ ਕਰੀ। ਨਸੀਬੋ ਵੀ

ਡਰਦੀ ਮਾਰੀ ਹੱਸੀ 'ਬੇਬੇ ਤੈਂ ਬਲਾਂ ਵੱਡੀ ਗਲ਼ਤੀ ਕਰੀ' ਆਖੀ ਗੱਲ ਦਾ ਆਪ ਈ ਸਿਰ ਨੂੰ ਝਟਕ ਕੇ ਹੁੰਗਾਰਾ ਭਰਨ ਲੱਗਾ।

ਏਹ ਸੁਣਕੇ ਉਹ ਥਾਂਏ ਛਾਪਲ਼ ਗਈ, 'ਕੇਵਜੀ ਗਲ਼ਤੀ ਹੋ-ਗੀ ਐ ਮੈਥੋਂ' ਮੱਥੇ ਤੇ ਖੱਬੇ ਹੱਥ ਦੀ ਪਲ਼ਾਕੀ ਧਰਕੇ, ਧੌਣ ਨੂੰ ਮੌਰਾਂ ਤੋਂ ਅੱਗੇ ਕੱਢ ਲਿਆ। ਸੱਜਾ ਹੱਥ ਭੁੰਜੇ ਰੱਖ ਕੇ, ਉਹਦੇ ਨੇੜ ਨੂੰ ਹੋ ਕੇ ਮੂੰਹ ਵੱਲ ਗਹੁ ਨਾਲ਼ ਝਾਕਣ ਲੱਗੀ। ਬੁੱਲ ਘੁੱਟੇ ਗਏ।

'ਕਿਤੇ ਜਣਦੇ ਦੀਆਂ ਰਗਾਂ ਮਲਕੇ ਈ ਫੁੜਕਾਇਆ ਹੁੰਦਾ, ਅੱਜ ਨੂੰ ਕੁੱਤਾ-ਬਿੱਲਾ ਬਣਕੇ ਮੌਜ਼ਾਂ ਕਰਦਾ' ਕੰਧੋਲ਼ੀ ਦੀ ਛਾਂਵੇ ਅਗਲੇ ਪੈਰਾਂ ਵਿੱਚ ਰੋਟੀ ਫੜਕੇ ਖਾਈ ਜਾਂਦੀ ਫੰਡਰ-ਕੁੱਤੀ ਵੱਲ ਵੇਖਕੇ ਮੁਸਕਾ ਪਿਆ।

ਏਹ ਸੁਣਦੇ ਸਾਰ ਈ ਨਸੀਬੋ ਦੀ ਉਮੀਦ ਦਾ ਹੌਕਾ ਨਿਕਲ ਗਿਆ, ਪਰ ਹੰਝੂ ਇੱਕ ਵੀ ਨਹੀਂ ਆਨੇ ਵਿੱਚੋਂ ਸਿੰਮਣ ਦਿੱਤਾ, 'ਨਾ ਵੇ ਪੁੱਤ ਇਉਂ ਨਾ ਆਖ਼, ਜੀਦੋਂ ਤੇਰਾ ਜਰਮ ਹੋਇਆ ਸੀਗਾ ਐਦ੍ਹੇ ਕੋਲ ਢੱਠੇ ਦੇ ਬੱਲ ਅਰਗੀ ਦਸ ਘੁੰਮਾਂ ਪੈਲ਼ੀ ਸੀਗੀ, ਜੇ ਸਾਰ ਹੁੰਦੀ, ਐਂ ਹੋਣੀਆਂ ਕਾਤੋਂ ਜੰਮਕੇ ਥੋਡਾ ਸ਼ਰਾਪ ਲੈਂਦੀ, ਐਨੇ ਅਡਾਤੇ ਗੁਲਸਰਲ਼ੇ' ਜੋ ਵੀ ਪੈਲੀ ਅਜੈਵ ਨੇ ਵੇਚੀ ਸੀ, ਉਹ ਸਾਰੀ ਬਲੌਰੇ ਦੇ ਜੰਮਣ ਤੋਂ ਬਾਦ ਈ ਵੇਚੀ।

ਬਲੌਰੇ ਨੂੰ ਸਵਾਤ ਵਿੱਚ ਪਈ ਹਰ ਸ਼ੈਅ ਹਵਾ 'ਚ ਉੱਡਦੀ ਨਜ਼ਰ ਆਈ। ਸਿਰ ਨੇ ਇਉਂ ਹੰਦਾਲੀ ਖਾਧੀ, ਜਿਵੇਂ ਕਿਸੇ ਨੇ ਭੰਵਾਲੀ ਦੇ ਕੇ ਛੱਡ ਦਿੱਤਾ ਹੁੰਦਾ। ਹਾਲੇ ਤੀਕ ਸੁਰਤ ਟਿਕਾਣੇ-ਥਾਂ ਨਹੀਂ ਆਈ-'ਜੀਅ ਕਰਦੈ, ਵਹੀਆਂ ਨੂੰ ਲਾਬੂੰ ਲਾ ਕੇ ਆਪ ਨੂੰ ਵਿੱਚੇ ਈ ਫੂਕਲਾਂ.....'

ਨਸੀਬੋ ਉਹਦੇ ਪੈਰ ਫੜਕੇ ਭੁੰਜੇ ਪੱਥਲਾ ਮਾਰ ਕੇ ਬਹਿ ਗਈ, 'ਨਾ ਵੇ ਪੁੱਤ ਤਰਲਾ ਐਨਾਂ ਮਾੜਾ ਨਾ ਕਰੀਂ ਸਾਡਾ, ਆਵਦੀ ਮੌਤ ਨੂੰ ਮੰਵੀਂ ਤੇਰੇ ਆਸਰੇ ਨੇੜ ਨੂੰ ਕਰਦੀ ਆਂ, ਸਾਡੇ ਆਸਤੇ ਈ ਜਿਉਂ-ਲੈ' ਉਹਦੇ ਗੋਡਿਆਂ ਦੀ ਚੱਪਣੀ ਤੇ ਆਪਣਾ ਮੱਥਾ ਦੋ ਵਾਰ ਠੋਕਰਿਆ।

'ਮੰਵੀਂ ਹੁਣ ਚੀਕਰ ਹੋਰਾਂ ਲੀ ਜਿਉਂਨਾ ਆਇਆਂ, ਆਵਦੇ ਲੀ ਤੇ ਕਰਮ ਈ ਨੀ ਲਖਾਏ' ਜੰਗਲੇ ਵਿੱਚੋਂ ਦੀ ਬਾਹਰ ਅੰਬਰ ਵੱਲ ਝਾਕ ਕੇ ਘੂਰੀ ਵੱਟੀ। ਮੁੱਛ ਤੇ ਹੱਥ ਚਲਾ ਗਿਆ। ਤਾਅ ਦਿੱਤੀ ਤੇ ਥੁੱਕ ਦਿੱਤਾ, 'ਥੂਹ.....'

* * *

ਚਾਦਰੇ ਦੇ ਲੜ੍ਹ ਇਕੱਠੇ ਕਰਕੇ, ਲੱਤਾਂ ਦੇ ਸੰਨ੍ਹਾਂ ਵਿੱਚ ਦੇ ਕੇ ਮੰਜੇ ਤੇ ਪਿਆ ਬਲੌਰਾ ਛੱਤ ਦੇ ਬਾਲ਼ਿਆਂ ਵੱਲ ਝਾਕੀ ਜਾਂਦਾ ਸੀ। ਜਾਲ਼ੇ ਲੱਗੇ ਸਨ, ਜਿਨ੍ਹਾਂ ਨੂੰ ਸਾਫ਼ ਕਰਨ ਦਾ ਕਦੇ ਉੱਤਾ ਈ ਨਹੀਂ ਵਚਾਰਿਆ। ਮੀਹਾਂ ਦੀ ਰੁੱਤ ਨੇੜ ਆਈ ਖੜੀ ਵੇਖਕੇ, ਛੱਤ ਤੇ ਮਿੱਟੀ ਪਾਉਂਣ ਦੀ ਵਿਉਂਤ ਘੜੀ ਗਿਆ। ਕੋਰ-ਮਿੱਟੀ ਮਿਲਦੀ ਵੀ ਬੜੀ ਅਖਿਆਈ ਨਾਲ਼।

ਨਸੀਬੋ ਵੀ ਤਸਲ਼ੇ ਵਿੱਚ ਗਲੋਟੇ ਰੱਖ ਕੇ, ਅਟੇਰਦੀ ਹੋਈ ਸੁਆਤ ਦੇ ਤਖ਼ਤੇ ਨਾਲ਼ ਢੋਅ ਲਾ ਕੇ ਬਹਿ ਗਈ। ਤਸਲੇ ਨੂੰ ਜਾਣਕੇ ਅਟੇਰਨ ਨਾਲ਼ ਖੜਕਾ ਕੇ ਖੱੜਕਾ ਕੀਤਾ, ਪਰ ਬਲੌਰੇ ਦੀ ਸੁਰਤ ਨਹੀਂ ਫੁੱਟੀ। ਉਹ ਵੀ ਛੱਤ ਵੱਲ ਝਾਕੀ, ਲਮਕ ਰਹੇ ਜਾਲਿਆਂ ਨੂੰ



ਨਿਹਾਰਦੀ ਹੋਈ ਬੋਲੀ, 'ਬਾਲੇ ਵੀ ਐਨ ਠਾਂਹ ਨੂੰ ਲਿਫ਼ੇ ਔਂਦੇ ਆ, ਮੀਂ ਚ ਪੂਰਾ ਜ਼ੋਰ ਪੈਂਦਾ, ਕਦੇ ਕਿਤੇ ਕੋਈ ਬੱਠਲ਼ ਧਰਦੇ ਆਂ ਕਦੇ ਕਿਤੇ ਥਾਮਾ, ਛੱਤਾਅ ਐਨਾ ਚਿਉਂਦਾ ਭਾਂਡੇ ਮੁੱਕ-ਜਾਂਦੇ ਆ'

ਮੀਹਾਂ ਦੀਆਂ ਵਾਛੜਾਂ ਦੇ ਖਾਧੇ ਵਿੰਗ-ਤੜਿਗੇ ਤਖ਼ਤੇ ਦੇ ਫੱਟਾਂ ਵੱਲ ਝਾਕਿਆ। ਜਿਨ੍ਹਾਂ ਵਿੱਚ ਦੋ-ਉਂਗਲ ਭਰ ਦੀਆਂ ਵਿਰਲ਼ਾ ਹੋ ਗਈਆਂ ਸੀ, ਜਿਹਨਾਂ ਨੂੰ ਉਹਨੇ ਕਈ ਥਾਂਵਾਂ ਤੋਂ ਚੀਪਟਾਂ ਲਾ ਕੇ ਬੰਦ ਕਰਿਆ ਸੀ। 'ਹੂੰ ਹੇ ਤਾਂ ਹੈ ਈ, ਪਰ ਜੇਵਜੇ ਬੰਦਿਆਂ ਦੇ ਸੁਭਾਅ ਕੱਬੇ ਹੋਗੇ ਓਵਜੀ ਧਰਤੀ ਦੀ ਮਿੱਟ ਹੋ-ਗੀ, ਨਿਰਾ ਸ਼ੋਰਾ ਰਹਿ ਗਿਐ, ਕੋਰ ਮਿੱਟੀ ਤੇ ਥਿਆਉਂਦੀ ਨੀ, ਦੂਈ ਮਿੱਟੀ ਤੇ ਕਾਨਿਆਂ ਦਾ ਨਾਸ਼ ਮਾਰਜੂ, ਸ਼ੋਰਾ ਖਾਜੂ ਸਞ ਬਾਲਿਆਂ ਨੂੰ, ਹੂੰ....!'

ਨਸੀਬੋ ਨੇ ਨਾਲ਼ ਈ ਪੈਂਤਰਾ ਬਦਲ ਲਿਆ, 'ਐਂ ਨੀ ਬੱਲੋਂ ਪੈਣੀ ਵੀਰ, ਕਰਮਾਂ ਦੇ ਗੇੜ ਨੂੰ ਐਂ ਪੁੱਠ ਘਕੌਂਣਾ ਪੈਣਾ' ਉਹਦੇ ਮੂਹਰੇਂ ਮੁੱਠੀ ਮੀਚ ਕੇ ਇਉਂ ਹਲਾਈ ਜਿਵੇਂ ਚੱਕੀ ਦੀ ਹੱਥੀ ਗੇੜੀ ਹੁੰਦੀ ਐ, 'ਕਿਹੇ ਨੂੰ ਭਲੱਚੇ 'ਚ ਲੈ ਕੇ ਗੇੜ ਬਣਾ, ਵਾਹੀ ਬੀਜਾਈ ਵੇਲੇ ਹੋ-ਦੇ ਸੰਦ ਸਹੇੜੇ ਨਾਲ਼ ਡੰਗੂ ਮਾਰ ਲਿਆ, ਖੌਰੇ ਚਾਰ ਛਿਲੜ੍ਹ ਜੇਵ 'ਚ ਡੁੱਕੇ ਜਾਣ' ਤਸਲ਼ੇ ਵਿੱਚੋਂ ਬੁੜਕ ਕੇ ਬਾਹਰ ਨਿਕਲ਼ੇ ਗਲੋਟੇ ਨੂੰ ਚੁੱਕ ਕੇ ਫੇਰ ਵਿੱਚ ਧਰ ਲਿਆ। ਮਿੱਟੀ ਝਾੜ੍ਹੀ।

ਬਲੌਰੇ ਦੇ ਅਕਲ਼ ਖਾਨੇ ਪੈ ਗਈ, ਬੇਬੇ ਹੁਣ ਅਗਲੀ ਪੀੜ੍ਹੀ ਦੀ ਕੁੱਲ ਬਾਰੇ ਸੋਚਣ ਲਾਪੀ ਐ। ਕਣਕ ਦੀ ਬੋਰੀ ਕੋਲ ਪੱਟੀ ਚੂਹੇ ਦੀ ਖੁੱਡ ਵੱਲੀਂ ਝਾਕਣ ਲੱਗ ਪਿਆ। ਜੀਹਦੇ ਵਿੱਚ ਵਸਣ ਵਾਲਾ ਚੂਹਾ ਉਹਨਾਂ ਤੋਂ ਡਰ ਕੇ ਕਦੇ ਵੀ ਨਹੀਂ ਸੀ ਭੱਜਿਆ। ਫੇਰ ਢਿੱਡ ਵਿੱਚ ਪਈ ਭੁੱਬਲ ਚਿੱਥ ਕੇ ਬਾਹਰ ਕੱਢੀ, 'ਘਾਣ੍ਹੀ ਤਾਂ ਲੋਟ ਆ ਚਲੋ ਅਣਖ਼ ਫੁੜਕਾ ਕੇ ਈ ਸਈ, ਔਣ ਆਲੇ ਲੁੰਗ-ਲਾਣੇ ਦਾ ਈ ਕੁਛ ਸੰਮਾਰ ਲੀਏ...ਹੂੰ'

ਦੀਸਾਂ ਵੱਲ ਝਾਕ ਕੇ ਮੂੰਹ ਜਿਹਾ ਰੋਦੂੰ ਬਣਾਕੇ ਖਚਰਾ ਜਿਹਾ ਹੱਸ ਪਿਆ, ਜਿਹੜੀ ਪਰਸੋਂ ਦੀ, ਨਸੀਬੋ ਦੇ ਹਯਾ ਲਾਹੁਣ ਕਰਕੇ ਹੁਣ ਵੀ ਮੂੰਹ ਢਿੱਲਾ ਕਰੀ, ਚਿੱਬੜ੍ਹ ਦੇ ਛੋਲਕ ਲਾਹੀ ਜਾਂਦੀ ਸੀ।

'ਮੇਰੀ ਰੈ ਨੂੰ ਟਿੱਚ ਨਾ ਗੌਲ਼ੀ' ਅੱਗੇ ਨਿਉਂਕੇ ਗਲ਼ੋਟੇ ਦੇ ਟੁੱਟੇ ਤੰਦ ਨੂੰ ਫੜ੍ਹਕੇ ਮੁੜ ਜੋੜ ਲਿਆ 'ਵਾਰੇ ਨਿਆਰੇ ਹੋਣਗੇ, ਮੇਰੀ ਆਖੀਂ ਲੋਹੇ ਤੇ ਲਕ਼ੀਤਰ ਜਾਣੀ' ਸੋਟੀ ਦੀ ਟੋਅ ਨਾਲ਼ ਧਰਤੀ ਤੇ ਲਕ਼ੀਰ ਮਾਰ ਦਿੱਤੀ।

ਦੀਸਾਂ ਨਾਲ਼ ਜ਼ਬਰੀ ਨਿਗ੍ਹਾ ਰਲਾ ਕੇ ਟਿੱਚਰ ਨਾਲ਼ ਆਖਿਆ, 'ਜਮਾਂ ਈ ਜਵਲੀ ਠੋਕਤੀ ਐ, ਲੋਹੇ ਤੇ ਲਖੀਰ ਦਾ ਕੀ ਜੁੰਮਾ ਜੀਨੂੰ ਜੰਗਾਲ਼ ਈ ਖਾ ਜਾਂਦੀ ਐ' ਬਾਦ ਵਿੱਚ ਬੁਰਕੀ ਚੱਬਣ ਦੀ ਰੀਸ ਲਾਹੀ। ਦੀਸਾਂ ਨੇ ਪਰੇ ਨੂੰ ਮੂੰਹ ਕਰਕੇ ਮਸਾਂ ਈ ਹਾਸਾ ਰੋਕਿਆ। ਪਰੇ ਨੂੰ ਹੱਸਕੇ, ਫੇਰ ਐਧਰ ਨੀਵੀਂ ਪਾ ਕੇ ਚਿੱਬੜ ਛਿਲਣ ਲੱਗ ਪਈ।

ਅਜੈਵ ਨੇ ਚੌਂਤਰੇ ਤੇ ਚੜ੍ਹਨ ਤੋਂ ਪਹਿਲਾਂ ਖਗੂੰਰਾ ਮਾਰਿਆ ਤਾਂ ਜੋ ਦੀਸਾਂ ਚੁੰਨੀ

ਦੀ ਬੁੱਕਲ ਮਾਰ ਲਏ। ਲੋਟ ਵਿੱਚੋਂ ਪਾਣੀ ਪੀਣ ਲਈ ਆਇਆ ਤੇ ਪਤਾ ਨਹੀਂ ਕੀਹਨੂੰ ਸੁਣਾ ਗਿਆ, 'ਫੰਡਰ ਕੁੱਤੀ ਕਤੂਰਿਆਂ ਦੀ ਰਾਖ਼ੀ'

ਤਸਲ਼ੇ ਵਿੱਚੋਂ ਬੁੜਕ ਰਹੇ ਗਲੋਟੇ ਨੂੰ ਚੁੱਕ ਕੇ, ਬਲੌਰੇ ਨੇ ਭੁੰਜੇ ਰੱਖ ਦਿੱਤਾ, ਜੀਹਨੂੰ ਉਹ ਅਟੇਰੀ ਜਾਂਦੀ ਸੀ। ਉਹਦੀ ਛਾਤੀ ਵੱਲ ਵੇਖ ਕੇ ਨਸੀਬੋ ਨੇ ਝੱਗੇ ਦੀ ਪਾਟੀ ਜੇਬ ਵੇਖੀ. ਤਾਂ ਉਹਨੇ ਸਹਿ-ਸਭਾਅ ਕਹਿਤਾ, 'ਰਾਤੀ ਏਹ ਸੂਲ ਆਨੂੰ ਚੁਬੀ ਜਾਂਦੀ ਸੀਗੀ, ਕਮਲ ਕੀ ਕੁਦਿਆ, ਪਾੜਕੇ ਮੈਂ ਬਲ਼ਦੀ ਜੋਤ ਵਿੱਚ ਬਾਲ਼ ਕੇ ਸਵਾਹ ਕਰਤੀ, ਜਿਦੋਂ ਐਦੇ 'ਚ ਕੁਛ ਪੌਣ ਨੂੰ ਈ ਨੀਗਾ ਹੁੰਦਾ, ਫੇਰ ਕਾਨੂੰ ਐਮੇਂ ਭਾਰ ਚੱਕਣਾ'

ਬਾਹਵਾਂ ਨੂੰ ਸਿਰ ਓਤਦੀ ਉਲਾਰ ਕੇ ਨੇਸ਼ਤੀ ਭੰਨੀ ਤੇ ਘਰੋਂ ਬਾਹਰ ਤੁਰ ਗਿਆ। ਗੋਡਿਆਂ ਤੋਂ ਨੀਵਾਂ ਮੂੰਗਿਆ ਰੰਗ ਦਾ ਕੁੜਤਾ ਤੇ ਗਿੱਟਿਆਂ ਤੋਂ ਥੋੜ੍ਹਾ ਜਿਹਾ ਚੱਕਵਾਂ ਭੂਰਾ ਚਾਦਰਾ ਉਹਦੀ ਦਿਖ ਨੂੰ ਹੋਰ ਵੀ ਨਰੋਆ ਬਣੌਂਦਾ ਸੀ। ਮੂਕਾ ਉਹ ਡੱਬੀਦਾਰ ਈ ਬੰਨ੍ਹਦਾ, ਉਹਵੀ ਕੰਨ ਕੋਲੋਂ ਲੜ੍ਹ ਛੱਡ ਕੇ। ਹਨੇਰੀ ਨੇ ਗਲ਼ੀਆਂ ਵਿੱਚ ਵਿਛੀ ਕੱਕੀ-ਰੇਤ ਨੂੰ ਉਡਾਕੇ ਪਤਾ ਨਹੀਂ ਕਿਹੜੇ 'ਖੂੰਜੇ-ਲੈਣ' ਲਾ ਦਿੱਤਾ ਸੀ, ਹੇਠਾਂ ਤੋਂ ਪੱਕ-ਰੋੜ ਨਿਕਲ ਆਈ। ਰੋੜ੍ਹਾਂ ਦੇ ਮਿਧਣ ਦੀ ਅਵਾਜ਼, ਉਹਦੀ ਜੁੱਤੀ ਹੇਠੋਂ 'ਜਰਕ-ਜਰਕ' ਕਰਕੇ ਆ ਰਹੀ ਸੀ।

ਏਹ ਜਰਕ ਉਹ ਨੂੰ ਹੋਰ ਵੀ ਚੰਗੀ ਲੱਗੀ ਤਾਂ ਉਹ ਜਾਣ-ਜਾਣ ਕੇ ਹਰ ਲੱਤ ਤੇ ਆਪਣਾ ਸਾਰਾ ਭਾਰ ਪਾ ਕੇ ਈ ਤੁਰਨ ਲੱਗ ਪਿਆ। ਇਉਂ ਤੁਰਨ ਨਾਲ਼ ਲਹੂ ਵਿੱਚ ਕੋਈ ਜੋਸ਼ ਠਾਠਾਂ ਮਾਰਨ ਲੱਗ ਪਿਆ।

ਉਹਨੂੰ ਨਸੀਬੋ ਦੀ ਕਿਸੇ ਨਾਲ਼ ਗੇੜ ਬੰਨ ਕੇ ਗਉਂ ਕੱਢਣ ਵਾਲੀ ਗੱਲ ਜੱਚ ਵੀ ਗਈ। ਪਰ ਉਹ ਐਸੇ ਘਰ ਨਾਲ਼ ਭੜੱਪਾ ਗੰਢਣਾ ਚਾਹੁੰਦਾ ਸੀ, ਜੀਹਦੇ ਕੋਈ ਚੋਬਰ ਜਵਾਕ ਨਾ ਹੋਏ, ਜੋ ਪੱਜ ਨਾਲ਼ ਘਰ ਆ ਕੇ ਦੀਸਾਂ ਵੱਲ ਕਸੂਤਾ ਨਾ ਝਾਕੇ। ਉਹ ਬਚਨ ਦੇ ਘਰ ਵੱਲ ਅਹੁਲਿਆ।

ਏਨ੍ਹਾਂ ਦੇ ਖੇਤਾਂ ਵਿੱਚ ਕੰਮ ਕਰਨ ਨਾਲ਼ ਰੂਹ ਨੂੰ ਸਕੂਨ ਵੀ ਮਿਲਦਾ। ਟਾਹਲ਼ੀਆਂ ਵਾਲੀ ਸੱਤ ਕਿੱਲੇ ਪੈਲੀ ਹੌਲ਼ੀ-ਹੌਲ਼ੀ ਅਜੈਵ ਨੇ ਇਨ੍ਹਾਂ ਨੂੰ ਈ ਬੈ ਕੀਤੀ ਸੀ। ਹਾਲੇ ਵੀ ਕੋਈ ਸਾਂਝ ਲਹੂ-ਮਿੱਟੀ ਜਿਹੀ ਉਸ ਖੇਤ ਨਾਲ਼ ਜੁੜੀ ਹੋਈ ਸੀ। ਰੀਝ ਵੀ ਸੀ, ਸਾਰੀ ਪੈਲ਼ੀ ਆਪ ਠੇਕੇ ਤੇ ਲੈ ਕੇ ਵਾਹੇ-ਬੀਜੇ।

ਪਰ ਉਹਨਾਂ ਦੇ ਬਾਰ੍ਹ ਮੂਹਰੇ ਜਾ ਕੇ ਖੜੋ ਗਿਆ......।

'ਹੇ ਸਾਲੇ ਦੋਏਂ ਈ ਠੇਠਰ ਆ, ਹੈਨਾਂ ਤੋਂ ਕੀ ਛਿੱਕੂ ਭਾਲਦੈਂ' ਬਲੌਰਾ ਕਿੰਨਾਂ ਚਿਰ ਭਵੰਤਰ ਕੇ ਗਲ਼ੀ ਵਿੱਚ ਈ ਖੜੋਤਾ ਰਿਹਾ। ਆਪਣੀ ਜੁੱਤੀ ਪੈਰ ਭੁੰਜੇ ਝਟਕ ਕੇ ਝਾੜੀ। ਮੱਥੇ 'ਚ ਸੋਚਾਂ ਵਿੱਚ ਉਭਰੀ ਤਿਊੜੀ ਦੇ ਵੱਟ ਨੂੰ ਨਹੁੰ ਨਾਲ਼ ਖੁਰਚੀ ਗਿਆ।

ਇੰਨੇ ਈ ਵੀਹੀ ਵਿੱਚ ਅੰਗਰੇਜ਼ ਚਾਦਰੇ ਦੇ ਦੋਏ ਲੜ੍ਹ ਹੱਥ ਵਿੱਚ ਫੜਕੇ ਚਕਵੇਂ ਪੈਰੀਂ ਛੁਟਿਆ ਆਉਂਦਾ ਦਿਸ ਪਿਆ। ਪੈਰਾਂ ਨਾਲ਼ ਧੂੜ੍ਹ ਜਮਾਂ ਵੀ ਨਹੀਂ ਸੀ ਉਡਦੀ ਜਿਵੇਂ ਉਹਦੇ ਠਿੱਬੇ ਛਿੱਤਰ ਪੱਟ ਦੇ ਸੀ। ਅਗੂੰਠੇ ਨੂੰ ਥੁੱਕ ਨਾਲ਼ ਸਲ਼ਾਬ ਕੇ ਸੇਲ਼ੀ ਦੇ



ਅਗਾਂਹ ਨੂੰ ਢਿਲਕੇ ਵਾਲ ਥਾਂ ਸਿਰ ਕੀਤੇ। ਤਾਜੇ ਕੱਢੇ ਖ਼ਤਾਂ ਕਰਕੇ ਗੱਲ੍ਹਾਂ ਰੱਤੀ-ਭਾਅ ਦਿੰਦੀਆਂ ਸੀ।

ਉਹਨੂੰ ਨੇੜੇ ਆਉਂਦੇ ਨੂੰ ਤੱਕ ਕੇ, ਅੱਖ ਵਿੱਚ ਕਸੀਰ ਪੈ ਜਾਣ ਦਾ ਬਹਾਨਾ ਕੀਤਾ ਤੇ ਝੱਗੇ ਦੇ ਮੂਹਰਲ਼ੇ ਪੱਲੇ ਨਾਲ਼ ਅੱਖ ਬੰਦ ਕਰਕੇ ਮਲ਼ਣ ਲੱਗ ਪਿਆ। ਅੰਗਰੇਜ਼ ਨੇ ਦੂਰੋਂ ਈ ਤਕਾ ਕੇ, ਘਾਣੀ ਸਮਝ ਕੇ ਦਲ਼ੀਲ਼ ਦਿੱਤੀ, 'ਓਏ ਬਲੌਰ ਮਲੀ ਨਾ ਆਨੇ 'ਚ ਰੜ੍ਹਕ ਬਾਲੀ ਪਊਗੀ, ਦਖ਼ਾ-ਖਾਂ ਕਣ' ਉਹਦੀ ਪਲ਼ਕ ਨੂੰ ਪੁੱਠਾ ਕਰਕੇ ਜ਼ੋਰ ਨਾਲ਼ ਫੂਕ ਮਾਰੀ। ਪੂਰੀ ਨਿਰਖ ਕਰਕੇ ਕਿਹਾ, 'ਮੱਲਾ ਹੈ ਤੇ ਕੁਝ ਨੀ, ਕਈ ਆਂਗੀਂ ਰੀਣ ਜਾ ਹੁੰਦਾ, ਠੰਢੇ-ਠਾਰ ਪਾਣੀ ਦੇ ਛਿੱਟੇ ਮਾਰ-ਲੀਂ....'

'ਹੂੰ' ਬਲੌਰਾ ਕੁਛ ਬੋਲੇ ਤੇ ਸਮਝੇ ਬਿਨਾਂ ਈ ਉਹਦੇ ਨਾਲ਼ ਐਵੇਂ ਈ ਅੱਖਾਂ ਝਪਕਦਾ ਹੋਇਆ ਤੁਰ ਪਿਆ।

ਉਹਦੇ ਪੈਰੀਂ ਪਾਈ ਤਿੱਲੇਦਾਰ ਜੁੱਤੀ ਦੀ ਜਰਕ ਨਾਲ਼, ਬਲੌਰੇ ਦੇ ਪਾਏ ਠਿੱਬੇ ਛਿੱਤਰ ਪੂਰੀ ਈ 'ਖੜੈ-ਖੜਾਂ' ਦੀ ਤਾਲ ਬੰਨੀ ਗਏ। ਐਸੀ ਜਰਕ ਵਾਲੀ ਜੁੱਤੀ ਲੈਣ ਦੀ ਉਹਦੇ ਚਿੱਤ ਵਿੱਚ ਰੀਝ ਉਮੰਡੀ। ਆਪਣੇ ਪੰਜੇ ਘੁੱਟ ਕੇ ਤੁਰਨ ਲੱਗਾ, ਤਾਂ ਪੈਰਾਂ ਵਿੱਚ ਹੁੰਦੀ ਜੁੱਤੀ ਦੀ ਅਵਾਜ਼ ਬੰਦ ਕਰਕੇ, ਉਹਦੀ ਜਰਕ ਸੁਣਨ ਦਾ ਹੰਬਲਾ ਮਾਰਿਆ।

ਏਹ ਜਰਕ ਬਲੌਰੇ ਨੂੰ ਅਜੈਵ ਦੇ ਸਾਹਾਂ ਵਿੱਚੋਂ ਸੁਣੀ, ਜਦੋਂ ਉਹ ਰਾਤ ਜਾਂ ਦਿਨ ਨੂੰ ਘੂਕ ਸੁੱਤ ਪਿਆ ਹੁੰਦਾ। ਏਹ ਸ਼ੂਕਰ ਕੋਲ ਪਏ ਬੰਦੇ ਦੇ ਕੰਨਾਂ ਨੂੰ ਖਾਣ ਲੱਗ ਪੈਂਦੀ। ਏਸ ਖਿਆਲ ਨਾਲ਼ ਸੁੰਨ ਜਿਹਾ ਹੁੰਦਾ ਗਿਆ। ਪੱਜ ਬਣਾਕੇ ਗੱਲ ਨਜਿੱਠੀ, 'ਭਲਾਂ ਐਂਤਕੀ ਆਰੀ ਕੈ ਘੁੰਮਾਂ ਨਰਮਾ ਠੋਕਤਾ ਬਾਈ, ਕੇ ਸਾਰੀ ਪੈਲ਼ੀ 'ਚ ਈ ਧਾਂਈਂ ਕਰਤੇ'

'ਆਂਪਾਂ' ਅੰਗਰੇਜ਼ ਗਲ਼ੀ ਵਿੱਚ ਪਏ ਰੋੜ੍ਹੇ ਤੋਂ ਛਾਲ ਮਾਰ ਕੇ ਮਸਾਂ ਈ ਠੇਡਾ ਖਾਂਦਾ ਬਚਿਆ ਤੇ ਫੇਰ ਆਪ ਈ ਪੈਰ ਨਾਲ਼ ਘੜੀਸ ਕੇ ਪਰੇ ਗੰਦੀ ਨਾਲੀ ਵਿੱਚ ਸੁੱਟ ਦਿੱਤਾ, ਕਿਤੇ ਕੋਈ ਹੋਰ ਜਣਾ ਨਾ ਠੇਡਾ ਖਾ ਜਾਵੇ, 'ਐਨਾ ਮਾਂਜਣਾ ਕਿੱਥੇ ਆ ਭਰਾਵਾ, ਕਲ਼ੀਏ ਆਲੇ ਖੇਤ ਚਾਰ ਘੁੰਮਾਂ ਵੀਜਿਆ ਨਰਮਾ, ਬਾਕੀ ਡਿੱਗੀ ਆਲੇ ਟੱਕ 'ਚ ਸਾਰੀ ਸੱਤੇ ਘੁੰਮਾਂ ਧਾਂਈ ਗੋਡ-ਤੇ'

ਬਲੌਰੇ ਨੇ ਖੱਬਾ ਹੱਥ ਪਿੱਠ ਪਿੱਛੇ ਕਰ ਲਿਆ ਤੇ ਉਂਗਲਾਂ ਦੇ ਪੋਟਿਆਂ ਤੇ ਅੰਗੂਠਾ ਛੁਹਾ ਕੇ ਜੋੜ੍ਹ ਲਾ ਲਿਆ, ਆਪਣੇ ਦਿਮਾਗ਼ ਵਿੱਚ ਈ, 'ਸੱਤ ਤੇ ਚਹੁ ਹੋ-ਗੇ ਗਿਆਰਾਂ, ਢੂਡ ਕੁ ਘੁੰਮਾਂ ਐਨੇ ਰੱਖੇ ਹੋਣੇ ਆਂ ਪੱਠੇ-ਡੱਥੇ ਲੀ' ਫੇਰ ਵਲਾ ਬਣਾ ਕੇ ਅੱਗੇ ਗੱਲ ਤੋਰੀ, 'ਤਗੜਾ ਬਾਈ ਜੇੜਾ ਕੱਲਾ-ਕਹਿਰਾ ਈ ਐਨੀ ਵਾਹੀ ਦਾ ਸੀਂਡ ਕੱਡੀ ਫਿਰਦੈਂ' ਉਹ ਦਾੜ੍ਹੀ ਨੂੰ ਠੋਢੀ ਕੋਲੋਂ ਖੁਰਚਦਾ ਹੋਇਆ ਉਹਦੇ ਮੂੰਹ ਵੰਨੀਂ ਝਾਕ-ਝਾਕ ਕੇ ਤੁਰਿਆ ਗਿਆ।

'ਐਨਾਂ ਨਾ ਵਡਿਆ, ਦੇਹ 'ਚ ਏਨਾਂ ਤੰਤ ਕਿੱਥੇ, ਕੱਲੇ ਦੇ ਹੱਡ ਖੋਲ਼ੇ ਹੋ ਜਾਂਦੇ ਆ, ਸੀਰੀ ਰਲਾਇਆ ਮੰਦਰ ਘੱਚਾ' ਛੱਪੜੀ ਵਿਚੋਂ ਪਸਲੇਟੇ ਮਾਰਕੇ ਲਿਬੜੀ ਆਉਂਦੀ ਬੌਡੀ ਗਾਂ ਵੇਖ ਕੇ, ਉਹ ਪਰੇ ਨੂੰ ਕਿਸੇ ਘਰ ਦੇ ਕੌਲ਼ੇ ਨਾਲ਼ ਲੱਗ ਕੇ ਖੜ੍ਹੋ ਗਏ। ਮੂੰਹ ਵਿੱਚੋਂ ਦੰਦ ਜੋੜਕੇ 'ਟਿਚਾਰੀ' ਮਾਰ ਕੇ ਅੱਗੇ ਨੂੰ ਹੱਕ ਦਿੱਤੀ। ਡਰ ਸੀ ਕਿਤੇ ਪੂਛ ਮਾਰ

ਕੇ ਚਿੱਕੜ ਦੇ ਛਿੱਟੇ ਨਾ ਪਾ ਦੇਵੇ, ਹਾਲ਼ੇ ਤੇ ਅੰਗਰੇਜ਼ ਨੇ ਇੱਕ ਧੋ ਵੀ ਕੁੜਤਾ ਨਹੀਂ ਸੀ ਪਾਇਆ।

ਬਲੌਰ ਨੇ ਫ਼ੋਕੀ ਮੁੱਕੀ ਵੱਟ ਕੇ ਹਵਾ 'ਚ ਉਗਾਸ ਕੇ ਡਰਾਵਾ ਦਿੱਤਾ।

'ਚਲੋ ਸੀਰੀ ਵੀ ਹੈ-ਗਾ, ਕੰਮ ਨੂੰ ਤੇ ਉਰੀ ਆਨੂੰ ਘਕਾਈ ਫਿਰੂੰ' ਫੇਰ ਥੋੜ੍ਹਾ ਜਿਹਾ ਠੰਢਾ ਸਾਹ ਭਰਕੇ ਅਗੇਤੀ ਤੰਦ ਦੇੜ੍ਹੀ, 'ਮੁੰਡਾ ਤੇਰਾ ਗੱਭਰੂ ਹੋਨਾ ਸੁੱਖ ਨਾਲ਼ ਓਨੂੰ ਵੀ ਲੱਗਦੇ ਹੱਥ ਈ ਹਾਲ਼ੀ ਕੱਢਲੋ, ਬਾ-'ਚ ਅੱਸਰ ਢਾਂਡੀ ਆਨੂੰ ਛੜਾਂ ਮਾਰੂ' ਉਹਨੇ ਫੇਰ ਵਲਾ ਬਣਾਕੇ ਨਿਆਣੇ ਦੀ ਉਮਰ ਦੀ ਨਿਰਖ਼ ਕਰਨੀ ਚਾਹੀ।

ਛੱਪੜੀ ਤਾਂ ਲੋਕਾਂ ਨੇ ਭਰਤ ਪਾ ਪਾ ਕੇ ਆਪਣੇ ਕਬਜ਼ੇ ਵਿੱਚ ਕਰਲੀ। ਜਦੋਂ ਵੀ ਮੀਂਹ ਆਉਂਦਾ ਸਾਰਾ ਪਾਣੀ ਗਲ਼ੀਆਂ ਤਾਈਂ ਖੜੋ ਜਾਂਦਾ। ਜਿਹੜਾ ਪਾਣੀ ਵਿੱਚ ਖੜਾ ਸੀ, ਉਹਦੇ ਵਿੱਚੋਂ ਸੜ੍ਹਿਆਂਦ ਮਾਰਨ ਲੱਗ ਪਈ। ਹਰੇਵਾਈ ਐਨੀ ਗਾੜ੍ਹੀ ਹੋ ਗਈ, ਪਾਣੀ ਦੀ ਸਤਾਅ ਤੇ ਬੂਟੇ ਕੇਲੀਆਂ ਉਗ ਪਈਆਂ।

ਪੱਗ ਦੇ ਤੁਰਲੇ ਨਾਲ ਅੰਗਰੇਜ਼ ਨੇ ਨੱਕ ਨੂੰ ਢੱਕ ਲਿਆ ਤੇ ਹੋਰ ਕਾਲ੍ਹੇ ਪੈਰੀਂ ਤੁਰ ਕੇ ਲੰਘ ਗਿਆ। ਹਵਾ ਦਾ ਰੁੱਖ ਓਧਰ ਨੂੰ ਹੋਣ ਕਰਕੇ ਮੁਸ਼ਕਾਟ ਕਿੰਨੀ ਵਾਟ ਤੀਕ ਪਿੱਛੇ ਆਉਂਦੀ ਰਹੀ। 'ਓਅ ਹਾਲੇ ਤੀਜੀ ਜਮਾਤ 'ਚ ਭੜਾਈ ਕਰਦੈ, ਐਨੀ ਬੁੱਕਤ ਨੀ ਬੀ ਖੇਤਾਂ 'ਚ ਮੱਥਾ ਮਾਰੇ' ਮੂੰਹ ਅੱਗੇ ਪੁੱਠਾ ਹੱਥ ਕਰਕੇ ਛਿੱਕ ਮਾਰੀ, 'ਹੌਦੇ ਲੀ ਭੈਣਾ ਬਣੌਣ ਚੱਲਿਆਂ ਟੇਕ ਤਖਾਣ ਕੋਲ਼'

ਉਹਦੇ ਨਾਲ਼ ਲੰਮੀ ਵਾਟ ਕਰਨ ਲਈ ਬਲੌਰੇ ਨੇ ਸਹਿ-ਸੁਭਾਅ ਆਖਿਆ, 'ਮੰਵੀ ਔਦਰ ਈ ਟੇਕ ਵੰਨੀਂ ਚੱਲਿਆਂ, ਮੰਜੇ ਦੀਆਂ ਪੱਚਰਾਂ ਬਣੌਣ, ਘਰੇ ਆ ਕੇ ਚੂਲਾਂ 'ਚ ਆਪੇ ਈ ਠੋਕਲੂੰ'

* * *

ਅੰਗਰੇਜ਼ ਕੇ ਲਾਣੇ ਨੂੰ ਜੋਹ ਕੇ ਵੇਖਣ ਲਈ, ਸਭ ਤੋਂ ਪਹਿਲਾਂ ਬਲੌਰੇ ਨੇ ਵੱਟਾਂ ਤੇ ਉੱਘੇ ਖੱਬਲ਼ ਤੇ ਸਪਰੇ ਕਰਨ ਲਈ, ਡਰੰਮੀ ਮੰਗੀ। ਡਰੰਮੀ ਨੂੰ ਤੂੜੀ ਵਾਲੇ ਕੋਠੇ 'ਚੋਂ ਚੱਕ ਕੇ, ਟਾਕੀ ਨਾਲ਼ ਝਾੜ ਕੇ, ਜਦੋਂ ਪਿੱਠ ਤੇ ਮੋਡਿਆਂ ਉੱਤੋਂ ਦੀ ਵੱਧਰੀਆਂ ਕਸ ਕੇ ਟੰਗਿਆ ਤਾਂ ਸੀਨੇ ਵਿੱਚ ਕੋਈ ਸਾਂਝ ਠਾਂਠਾਂ ਮਾਰ ਗਈ। ਜਾਣੀ ਨੱਕ ਵਿੱਚ ਪਾਈ ਨਕੇਲ਼ ਢਿੱਲ਼ੀ ਹੋ ਗਈ।

ਉਹਨੇ ਨੀਝ ਨਾਲ਼ ਤਲ਼ੀਆਂ ਵੱਲ ਵੇਖਿਆ, ਜਿਨ੍ਹਾਂ 'ਚ ਮਰਜ਼ੀ ਦਾ ਕੁਸ਼ ਬੀਜਿਆ ਗਿਆ।

ਸਾਂਝੀ ਵੱਟ ਤੇ ਸਪਰੇ ਕਰਦੇ ਬਲੌਰੇ ਨੇ, ਪੱਕੇ ਖਾਲ਼ ਦੀ ਅੱਸੀ ਤੇ ਤੁਰੀ ਆਉਂਦੀ ਦੀਸਾਂ ਦੀ ਚਾਲ਼ ਨੂੰ ਵੇਖਿਆ ਤਾਂ ਦੰਗ ਈ ਰਹਿ ਗਿਆ। ਹਿੱਕ ਤਾਣਕੇ ਤੁਰਦੀ ਆ ਰਹੀ ਸੀ। ਭੱਤਾ ਲੈ ਕੇ ਆਉਂਦੀ ਪਈ ਸੀ, ਸਿਰ ਤੇ ਛਾਬਾ ਰੱਖਿਆ ਜੀਹਦੇ 'ਚ ਕਾਫ਼ੀ ਨਿੱਕ ਸੁੱਕ ਸੀ। ਜਦੋਂ ਉਹਨੇ ਛਾਲ ਮਾਰ ਕੇ ਲੱਕ ਜਿੰਨੀ ਡੂੰਘੀ ਖਾਲ਼ੀ ਟੱਪੀ ਜੀਹਨੂੰ ਬੰਦੇ ਅਕਸਰ ਈ ਬੰਨ੍ਹ ਉੱਤੋਂ ਦੀ ਲੰਘਦੇ ਸੀ ਕਿਤੇ ਚੁੱਕ ਨਾ ਪੈ ਜਾਵੇ, ਬਲੌਰਾ ਅੱਖਾਂ



ਅੱਡ ਕੇ ਰਹਿ ਗਿਆ। ਚਿਤ ਵਿੱਚ ਖ਼ੁਸ਼ੀ ਨੇ ਬੜ੍ਹੱਚੀ ਪਾਈ।

ਦੀਸਾਂ ਜਦੋਂ ਵੀ ਕਿਤੇ ਪਾਣੀ ਦੇ ਕਿਨਾਰੇ ਤੁਰਦੀ ਹੈ ਤਾਂ ਨਾਲ਼ ਖੜ੍ਹੇ ਰੁੱਖਾਂ ਦੇ ਪੱਤੇ ਤੋੜ ਕੇ ਏਸ ਪਾਣੀ ਵਿੱਚ ਸੁੱਟੀ ਜਾਂਦੀ ਹੈ। ਤਾਂ ਜੋ ਕੋਈ ਕੀੜਾ-ਮਕੌੜਾ ਏਨ੍ਹਾਂ ਪੱਤਿਆਂ ਦੇ ਸਹਾਰੇ ਨਾਲ ਆਵਦੀ ਜਾਨ ਬਚਾ ਲਵੇ ਤੇ ਕਿਨਾਰੇ ਲੱਗ ਸਕੇ।

ਉਹਦੇ ਵੱਲ ਗਹੁ ਨਾਲ਼ ਝਾਕੀ ਈ ਗਿਆ ਤੇ ਮੱਲੋ-ਜ਼ੋਰੀ ਡਰੰਮੀ ਦੇ ਪੰਪ ਨੂੰ ਗੇੜਨ ਵਾਲਾ ਹੱਥ ਸੱਜੀ ਮੁੱਛ ਤੇ ਆ ਟਿਕਿਆ। ਬੁਲ੍ਹਾਂ ਤੇ ਹਾਸੀ ਦੀ ਬਰੀਕ ਲ਼ਖੀਰ ਖਿੱਚੀ ਗਈ ਤੇ ਉਹਦੀ ਧੌਣ ਸੱਜੇ ਮੋਢੇ ਵੱਲ ਲਿਫ਼ੀ ਤਾਂ ਅਕਾਸ਼ ਵਿਚ ਚਮਕ ਰਹੇ ਸੂਰਜ ਨਾਲ਼ ਮੱਥਾ ਲੱਗ ਗਿਆ। ਪੈਂਦੀ ਧੁੱਪ ਕਰਕੇ ਵੀ ਉਹਨੇ ਅੱਖਾਂ ਨਹੀਂ ਮੀਚੀਆਂ, ਘੂਰੀ ਵੱਟੀ ਈ ਗਿਆ। ਸੂਰਜ ਬੱਦਲ਼ਾਂ ਦੇ ਉਹਲ਼ੇ ਹੋ ਗਿਆ ਤਾਂ ਨੀਵੀਂ ਪਾਈ। ਦੋ ਘੜੀ ਤੀਕ ਉਹਨੂੰ ਫੇਰ ਕੁਸ਼ ਨਹੀਂ ਦਿਸਿਆ। ਜਦੋਂ ਨੂੰ ਦਿਸਣ ਲੱਗਿਆ ਓਦੋਂ ਨੂੰ, ਦੀਸਾਂ ਐਨ ਕੋਲ਼ ਆ ਗਈ ਸੀ।

ਡਰੰਮੀ ਗਾਤਰੇ 'ਚੋਂ ਲਾਹ ਕੇ ਉੱਥੇ ਈ ਵੱਟ ਤੇ ਧਰ ਕੇ, ਰੋਟੀ ਖਾਣ ਲਈ ਉਹ ਬਚਨ ਕੀ ਟਾਹਲੀ ਹੇਠ ਆ ਕੇ ਬਹਿ ਗਏ। ਉਹ ਏਸ ਟਾਹਲੀ ਦੀ ਛਾਂਵੇਂ ਬਹਿਕੇ ਈ ਦੁਪਹਿਰ ਕੱਟਦਾ ਸੀ। ਦੀਸਾਂ ਨੇ ਭੱਤੇ ਵਾਲਾ ਛਾਬਾ ਉਹਦੇ ਕੋਲ ਨੂੰ ਮੂਹਰੇ ਰੱਖਕੇ, ਟਾਹਲੀ ਦੀ ਲਮਕ ਰਹੀ ਲ਼ਗਰ ਤੋਂ ਪੱਤਾ ਤੋੜ ਲਿਆ। ਖੱਬੇ ਹੱਥ ਦੀ ਮੁੱਠੀ ਮੀਚ ਕੇ, ਉੱਤੇ ਰੱਖ ਲਿਆ ਤੇ ਜ਼ੋਰ ਨਾਲ਼ ਦੂਜਾ ਹੱਥ ਮਾਰ ਕੇ ਪਟਾਕਾ ਪਾ ਦਿੱਤਾ।

ਪਟਾਕਾ ਸੁਣਕੇ ਪੰਛੀਆਂ ਦੀ ਉਡਾਰ ਘਾਬਰ ਕੇ ਉੱਡ ਗਈ। ਬਲੌਰੇ ਨੇ ਚਿੱਤ ਵਿੱਚ ਪਈ ਕੱਢ ਮਾਰੀ, 'ਦੀਸਾਂ ਭੈਣ, ਤੇਰੀ ਠੂਣੇ ਖਾਂਦੀ ਤੋਰ ਤੋਂ ਲੱਖਣ ਸਹਿਜੇ ਈ ਲੱਗਦੈ, ਹੁਣ ਤੂੰ ਕੱਲੀ ਨੀ ਰਹੀ, ਆਵਦੇ 'ਚ ਕਿਹੇ ਹੁਰ ਨੂੰ ਵੀ ਲਕਾਈ ਬੈਠੀਐਂ' ਲੱਸੀ ਵਾਲੀ ਡੋਲਣੀ ਦਾ ਕੁੰਢਾ ਫੜ੍ਹਕੇ ਪੈਰਾਂ ਕੋਲ ਬਣੀ ਦੀਸਾਂ ਦੀ ਪੈੜ੍ਹ ਵਿਚਲੀ ਪੱਧਰੀ ਥਾਂ ਤੇ ਰੱਖ ਲਿਆ।

ਦੀਸ਼ਾਂ ਨੇ ਵੱਟ ਤੇ ਖੁੱਬੀ ਦਾਤੀ ਨੂੰ ਚੱਕ ਕੇ, ਮੌਰਾਂ ਤੋਂ ਡੂਹੀ ਖੁਰਕੀ ਤੇ ਕੱਣਖੀ ਨਿਗ੍ਹਾ ਨਾਲ਼ ਉਹਦੇ ਵੰਨੀ ਝਾਕੀ। ਇੱਟ-ਸਿੱਟ ਦੇ ਬੂਝੇ ਨਾਲ਼ੋਂ ਪੱਤਾ ਤੋੜਕੇ ਮੂੰਹ ਵਿੱਚ ਪਾ ਲਿਆ। ਕੌੜ ਮੰਨ ਕੇ ਪਿਚਕਾਰੀ ਬੰਨ੍ਹ ਕੇ ਪਰੇ ਪੁਲਾਂਗ ਤੀਕ ਥੁੱਕ ਦਿੱਤਾ, 'ਵੀਰੇ ਸੁੱਖੇ ਦੀ ਦਾਤਣ ਤਾਂ ਨੀ ਕਰਲੀ ਆ ਕੀ ਚਿੱਥ ਕੇ ਸੁੱਟੀ ਜਾਨੈਂ' ਤਾੜੀ ਮਾਰਕੇ ਖੁਲ੍ਹ ਕੇ ਹੱਸੀ। ਧੌਣ ਵਿੱਚ ਪਾਈ ਕਾਲੀ ਲੌਂਗ-ਤਵੀਤੀ ਕੌਡੇ ਨਾਲ਼ ਲੱਗਕੇ ਤਣੀ ਗਈ।

'ਤੇਰੇ ਬੋਲਣ 'ਚ ਹੋਰ ਤਾਂ ਹੁਰ ਤੇਰੇ ਸਾਹ ਲੈਣ 'ਚੋਂ ਵੀ ਮੈਨੂੰ ਕਿਹੇ ਓਪਰੇ ਬੰਦੇ ਦਾ ਝੌਲ਼ਾ ਪੈਂਦਾ' ਡੋਲਣੀ ਖੋਲ਼ ਕੇ, ਲੱਸੀ ਦੀਆਂ ਚਾਰ ਘੁੱਟਾਂ ਢੱਕਣ 'ਚ ਪਾ ਕੇ ਪੀ ਲਈਆਂ।

ਦੀਸਾਂ ਨੇ ਚੁੰਨੀ ਦੇ ਲੜ੍ਹ ਨਾਲ਼ ਬੰਨੀ ਮੋਮੀ ਕਾਗਜ਼ ਦੀ ਪੁੜ੍ਹੀ ਖੋਲ਼ ਕੇ ਫੜਾ ਦਿੱਤੀ। ਜੀਹਦੇ ਵਿੱਚ ਕਾਲਾ ਲੂਣ ਸੀ ਖਾਸ ਲੱਸੀ-ਦਹੀਂ 'ਚ ਪਾਉਂਣ ਲਈ। ਪੁੜੀ ਚੋਂ ਵੱਡੀ ਚੂੰਡੀ ਭਰਕੇ ਲੱਸੀ ਵਿੱਚ ਪਾ ਲਈ ਤੇ ਪੁੜੀ ਮੁੜ੍ਹ ਬੰਨਦੀ ਹੋਈ, 'ਵੀਰੇ ਜਵਾਨੀ ਹੁੰਦੀ ਐਵਜੀ ਸ਼ੈਅ ਏ, ਬੰਦਾ ਟਟਿਆਣੇ ਨਾਲ਼ ਕੇੜਾ ਨਾ ਅੱਗ ਬਾਲਦੇ'

ਪਦੀਨੇ ਤੇ ਮਰੂਏ ਦੀ ਚਟਨੀ ਨਾਲ਼ ਰੋਟੀ ਘਸਾ ਕੇ ਮਿੱਸੀ ਕਰ ਲਈ ਤੇ ਪੋਪਲਾ ਬਣਾਕੇ ਬੁਰਕੀ ਵੱਡੀ। ਬੁਰਕੀ ਨੂੰ ਚਿੱਥਦਾ ਹੋਇਆ, 'ਤਾਂਈ ਤਾਂ ਐਸ ਵੇਰ ਮੇਰੀ ਰੱਖੜੀ ਬੰਨਣੀ ਵੀ ਭੁੱਲਗੀ, ਹਿੱਕ 'ਚ ਕਾਈ ਢਾਡਾ ਈ ਚੰਦ ਚਾੜ੍ਹੀ ਬੈਠੀ ਐਂ'

'ਲੈ....ਓਹ ਤੇ ਕਿਤੇ ਐਵੇਂ ਈ ਚੇਤੇ ਚੋਂ ਖੁੰਜ-ਗੀ, ਤੂੰ ਐਮੇਂ ਈ ਮੇਰੀਆਂ ਕਨਸੋਆਂ ਕੱਢਣ ਲਾਪਿਆਂ' ਉਹ ਲੱਤ ਤੇ ਲੱਤ ਰੱਖਕੇ, ਵੱਟ ਨਾਲ਼ ਬਾਂਹ ਪਰਨੇ ਅੱਧ-ਲੇਟੀ ਜੀ ਬਹਿ ਗਈ ਤੇ ਪੈਰ ਨੂੰ ਹਿਲਾਈ ਗਈ।

'ਹੁਣ ਤੈਂ ਆਵਦੀ ਜੁਰਤ ਨਾਲ਼ ਜਿਉਂ ਸਕਨੀਐਂ' ਦੀਸਾਂ ਨੇ ਕਿੰਨੇ ਈ ਦੁਨੀਆਵੀ ਜ਼ੰਜਾਲ਼ ਤੜਾਗੀ ਵਾਂਗ ਲਾਹ ਕੇ ਸੁੱਟ ਦਿੱਤੇ, ਜਿਨ੍ਹਾਂ ਨੂੰ ਬਲੌਰਾ ਸਰਸਰੀ ਨਿਗ੍ਹਾ ਨਾਲ਼ ਵੀ ਵੇਖ ਝਾਕ ਸਕਦਾ ਸੀ, 'ਬੌਤ ਬਦਲ ਗਈ ਐਂ, ਪਰ ਭੈਣੇ ਉਹ ਹੈ ਕੌਣ ਮੈਥੋਂ ਕਾਦਾ ਲਕੋ....ਐ'

'ਆਪੇ ਬੁਜ ਲਾ' ਅੱਖਾਂ ਵਿੱਚ ਸਿੱਧਾ ਈ ਝਾਕੀ।

'ਊ ਹੂੰ' ਕਿੰਨਾ ਚਿਰ ਅੱਖਾਂ ਵਿੱਚ ਝਾਕੀ ਗਿਆ ਪਰ ਆਪਣੇ ਮੋਢੇ ਝਟਕੇ ਨਾਲ਼ ਉਤਾਂਹ ਨੂੰ ਚਾੜ੍ਹਕੇ ਬੁੱਲ੍ਹ ਵਿੰਗੇ ਜਿਹੇ ਟੇਰ ਕੇ, ਨਾ ਸਮਝੀ ਵਿੱਚ, ਨਾਲ਼ ਗਵਾਹੀ ਭਰ ਦਿੱਤੀ, 'ਭਿਆਂ ਮੇਰੀ ਤਾਂ'

ਖਾਲ਼ੀ ਜੂਠੇ ਭਾਂਡੇ ਇਕੱਠੇ ਕਰਕੇ ਦੀਸਾਂ ਨੇ ਡੋਲਣੀ ਵਿੱਚ ਧਰ ਲਏ। ਢੱਕਣ ਧਰ ਕੇ ਉੱਤੇ ਮੁੱਕੀ ਮਾਰੀ, 'ਏਹ ਜੂਰੀ ਤੇ ਨੀ ਵੀਰ ਜੀਹਨੂੰ ਮੈਂ ਜਾਣਦੀ ਹੋਵਾਂ, ਹੋਨੂੰ ਤੂੰਮੀਂ ਜਾਣੇ, ਬੌਤ ਕੁਝ ਕੱਲਾ ਆਵਦਾ ਈ ਹੁੰਦੈ ਜੇ ਏਹ ਕੁਛ ਜਿਹੇ ਨੂੰ ਪਤਾ ਲੱਗਜੇ ਤਾਂ ਬੰਦਾ ਮਿੱਟੀ ਹੋ ਜਾਂਦੈ.....'

'ਮੈਂ ਐਨਾ ਗੰਦਾ ਨ੍ਹੀ ਕੇ ਤੇਰੇ ਚਾਵਾਂ ਨੂੰ ਲਾਬੂੰ ਲਾਂਵਾ, ਦੱਸ ਦੇ ਝੱਲੀਏ' ਬਲੌਰੇ ਨੇ ਲਾਡ ਨਾਲ਼ ਉਹਦੇ ਕੰਨ ਨੂੰ ਫੜਕੇ ਮਰੋੜ੍ਹ ਦਿੱਤਾ। 'ਹਈ' ਦੀਸਾਂ ਦੀ ਚੀਕ਼ ਨਿਕਲ ਗਈ। ਪੀੜ੍ਹ ਦੀ ਝਾਲ਼ ਝੱਲਣ ਦੇ ਲਈ ਦੰਦਾਂ ਹੇਠ ਜੀਭ ਨੂੰ ਘੁੱਟ ਕੇ ਨੱਪ ਲਿਆ। ਸੱਜਾ ਕੰਨ ਮਰੋੜਨ ਕਰਕੇ ਉਹਦੀ ਸੱਜੀ ਅੱਖ ਵੀ ਮੀਚੀ ਗਈ ਤੇ ਮੋਢਾ ਵੀ ਝੁਕ ਗਿਆ। ਧੌਣ ਤਣਕੇ ਪੂਰੀ ਦੂਣ ਸਵਾਈ ਹੋ ਗਈ।

ਕੰਨ ਛੁਡਾ ਕੇ ਅੰਗੂਠਾ ਦਿਖਾ ਕੇ ਚਿੜ ਭਨਾਈ, 'ਨਈ, ਜੇ ਸਵ ਕੁਸ ਤੈਨੂੰ ਵੀ ਪਤਾ ਲਾ-ਗਿਆ, ਫੇਰ ਏਹ ਦੀਸਾਂ ਦੇ ਪੱਲੇ ਕੀ ਨੇਕਤੂ ਰਹਿ ਜੂ' ਕੰਨ ਦੀ ਕਰੂੰਬਲ ਨੂੰ ਮਲ਼ ਕੇ ਚੀਸ ਨੂੰ ਘੱਟ ਕਰਿਆ, ਸਲਵਾਰ ਦੇ ਪਹੁੰਚੇ ਦੀ ਲੌਣ ਨਾਲ਼ ਲੱਗੇ ਪੁੱਠ ਕੱਡੇ ਲਾਹੁਣ ਲੱਗੀ ਤੇ ਬੋਲੀ, 'ਕਈ ਜਣੇ ਐਵਜੇ ਵੀ ਹੁੰਦੇ ਆ, ਜਿਨ੍ਹਾਂ ਨਾਲ਼ ਮਰਜ਼ੀ ਦਾ ਜੀਆ ਜਾਦੈ ਵੀਰੇ' ਆਪਣੇ ਗੁੱਟ ਤੇ ਬੱਧੀ ਖੰਮਣੀ ਨੂੰ ਖਿੱਚ ਕੇ ਤੋੜ ਦਿੱਤਾ।

ਬਲੌਰੇ ਨੇ ਹੁਣੇ ਖਾਧੀ ਰੋਟੀ ਦਾ ਡਕਾਰ ਲਿਆ ਤੇ ਮਨੌਤ ਦਿੱਤੀ, 'ਜਾ ਹੁਣ ਘਰੇ ਛੂਟ ਵੱਟਜਾ, ਚੇਤੇ ਰੱਖੀਂ ਆ ਇਸ਼ਕ ਕਦੇ ਵੀ ਕਿਹੇ ਨੂੰ ਘਰ ਜੋਗਾ ਨੀ ਰੈਂਹ੍ਣ ਦਿੰਦਾ-ਗਾ' ਡਰੰਮੀ ਦੇ ਪੰਪ ਨਾਲ਼ ਸਰੋਂ ਦਾ ਤੇਲ ਘਸਾ ਕੇ ਲਾ ਦਿੱਤਾ, ਬੋਕੀ ਰੈਲ਼ੀ ਕਰਨ ਲਈ। ਨਹੀਂ ਤਾਂ ਹੱਥਾ ਗੇੜਦੇ ਤੋਂ ਬਾਹਵਾਂ ਦੇ ਜੋੜ ਈ ਖੱਵਜ ਕੇ ਰਹਿ ਜਾਂਦੇ।

ਦੋਵੇਂ ਹੱਥ ਢਾਕਾਂ ਤੇ ਧਰਕੇ ਲਟੈਣ ਬਣਕੇ ਖੜੋ ਗਈ, 'ਜੇ ਬੰਦਾ ਰਹਿ ਈ ਘਰ ਜੋਗਾ ਜਾਏ ਫੇਰ... ਬੈਸ ਆਹ ਘਰ ਜੋਗਾ ਰਹਿਣਾ ਨੀ, ਖੌਰੇ ਕਿਹੇ ਤਣ-ਪੱਤਣ ਲੱਗਜਾਂ'



ਡਰੰਮੀ ਨੂੰ ਮੋਢਿਆਂ ਦੇ ਗਾਤਰੇ ਪਾ ਕੇ ਦੋ ਪੰਪ ਮਾਰੇ ਤੇ ਫੇਰ ਫੁਹਾਰਾ ਕਸ ਕੇ, ਦੀਸਾਂ ਨੂੰ ਪੈਰਾਂ ਤੋਂ ਲੈ ਕੇ ਸਿਰ ਤੀਕ ਪੂਰੀ ਨੀਝ ਨਾਲ਼ ਤੱਕਿਆ। ਕੰਮ ਬੰਦੇ ਨੂੰ ਇੱਟ ਵਾਂਗ ਸਾਂਚੇ 'ਚ ਢਾਲਦਾ ਈ ਨਹੀਂ, ਸਗੋਂ ਆਵੇ 'ਚ ਪਾ ਕੇ ਪਕਾਅ ਵੀ ਦਿੰਦਾ ਹੈ। ਉਹ ਪਤਾ ਨਹੀਂ ਕਿਹੜੇ ਸਾਂਚੇ 'ਚ ਢਲਦੀ ਜਾ ਰਹੀ ਸੀ। ਹੱਥੀਂ ਦੁੱਧ ਰਿੜਕਣ ਕਰਕੇ ਉਹਦੇ ਡੌਲ਼ਿਆਂ ਵਿੱਚ ਮੱਛਲੀਆਂ ਪਈਆਂ ਹੋਈਆਂ ਸੀ, ਕਿਸੇ ਗਭਰੀਟ ਦੀ ਤਰ੍ਹਾਂ। ਪਰ ਪੈਰ ਦੇ ਗਿੱਟੇ ਵਿੱਚ ਪਾਇਆ ਕਾਲਾ ਧਾਗਾ, ਜੋ ਨਸੀਬੋ ਨੇ ਕਿਸੇ ਨਜ਼ਰ ਲੱਗਣ ਤੋਂ ਬੱਧਿਆ ਸੀ, ਵੇਖ ਕੇ ਹੈਰਤ ਹੋਈ, 'ਹੁਣ ਨੀ ਏਨੂੰ ਕਿਤੇ ਨਿਗ੍ਹਾ ਲੱਗਦੀ-ਗੀ' ਫੇਰ ਮੋੜ ਦਿੱਤਾ, 'ਭੈਣੇ ਫੇਰ ਬੰਦਾ ਜੀਣ ਜੋਗਾ ਨੀ ਰੈਂਹ੍ਦਾਂ'

ਦੋਵੇਂ ਇੱਕ ਦੂਜੇ ਵੱਲ ਇੱਕ-ਟਕ ਵੇਖੀ ਗਏ। ਹਵਾ ਦੇ ਵਰੋਲ਼ੇ ਨੇ ਉਹਨਾਂ ਦੀ ਏਹ ਝਾਕਣੀ ਦੀ ਕਿੱਕਲ਼ੀ ਨੂੰ ਭੰਨਿਆ।

* * *

ਬਲੌਰੇ ਨੇ ਵਹਿੜਕੇ ਨੂੰ ਗੱਡੀ ਦੇ ਬੰਬ ਨਾਲੋਂ ਖੋਲ਼ ਕੇ ਨਲਕੇ ਦੇ ਹੇਠ ਬਣਾਏ ਹੋਏ ਟੋਏ ਵਿੱਚੋਂ ਪਾਣੀ ਪਿਆ ਦਿੱਤਾ। ਤੇਹ ਨਾਲ਼ ਵਹਿੜਕਾ ਬਾਲਾ ਈ ਘਰਕਿਆ ਖੜੋਤਾ ਸੀ। ਨਾਸਾਂ ਸੁੱਕੀਆਂ ਸੀ, ਜਿਨ੍ਹਾਂ ਤੇ ਬਿੰਦੇ-ਬਿੰਦੇ ਉਹ ਆਪਣੀ ਜੀਭ ਫੇਰੀ ਗਿਆ। ਧਲ਼ਿਆਰਾ ਠੀਕ ਕਰਕੇ, ਦੀਸਾਂ ਨੂੰ ਪੱਠਿਆਂ ਦੀ ਟੀਸੀ ਤੇ ਤਸੱਲ਼ੀ ਨਾਲ਼ ਬਹਾ ਕੇ, ਗੱਡੀ ਜੋਤੀ ਤੇ ਰੱਸਾ ਫੜਾਕੇ ਕਿਹਾ, 'ਰੱਬ ਸਾਉਰੇ ਨੇ ਅੱਗੇ ਈ ਖੁੰਦਕਾਂ ਕੱਢ ਕੇ ਜੀਣਾ ਦੁੱਭਰ ਕੀਤਾ ਵਿਆ, ਭੜੱਪੇ ਤੋਂ ਪਰਦਾ ਈ ਰੱਖੀ ਲੋਕ ਬੜ੍ਹੇ ਕਸੂਤੇ ਨੇ, ਪੁੱਠੀ ਬੱਤੀ ਦੇ ਕੇ ਮਰੌਣ ਤਾਂਈ ਜਾਂਦੇ ਐ' ਬਲ਼ਦ ਨੇ ਧੁਰਲੀ ਮਾਰੀ ਅੱਗੇ ਜਾਣ ਲਈ, ਪਰ ਬਲੌਰੇ ਨੇ ਗੱਲ ਕਿਸੇ ਸਿਰੇ ਲਾਉਂਣ ਲਈ ਵਹਿੜਕੇ ਦੀਆਂ ਨਾਸਾਂ ਤੇ ਪੋਲ਼ੀਆਂ-ਪੋਲ਼ੀਆਂ ਉਂਗਲ਼ਾਂ ਫੇਰੀਆਂ, ਰੋਕਣ ਲਈ।

ਵਹਿੜਕਾ ਘਰ ਨੂੰ ਆਉਂਣ ਲਈ ਬਾਲ਼ਾ ਕਾਲ੍ਹਾ ਹੋਇਆ ਖੜੋਤਾ ਸੀ ਤਾਂ ਮੂੰਹ ਵਿੱਚੋਂ ਦੀਸਾਂ ਨੇ 'ਟਿੱਚ' ਦੀ ਕੜਾਕੇਦਾਰ ਬੋਲ ਕੱਢੀ ਤਾਂ ਵਹਿੜਕਾ ਧੁਰਲ਼ੀ ਮਾਰਕੇ, ਪੌੜਾਂ ਨਾਲ਼ ਵਾਹਣ ਦੀ ਗਿੱਲ਼ੀ ਮਿੱਟੀ ਪੱਟਕੇ ਭੱਜ ਤੁਰਿਆ। ਨਹੁੰ ਵੇਖਕੇ ਚਿੱਤ ਵਿੱਚ ਆਈ, 'ਐਦੇ ਵੀ ਖੁਰ ਲਵੌਣ ਆਲ਼ੇ ਪਏ ਆ'

ਦੀਸਾਂ ਦੀਆਂ ਆਦਤਾਂ ਵੇਖਕੇ ਉਹ ਤਕੌਣ ਲੱਗ ਪਿਆ, ਕੀਹਦੇ ਨਾਲ਼ ਆੜੀ ਗੰਡੀ ਬੈਠੀ ਆ। ਢੇੜ੍ਹ ਕਰਮ ਤੀਕ ਪਿਚਕਾਰੀ ਮਾਰ ਕੇ ਥੁੱਕਣਾ, ਤਾੜੀ ਮਾਰਕੇ ਅੰਬਰ ਵੱਲ ਝਾਕ ਕੇ ਹੱਸਣਾ, ਉਹਦੇ ਚਿਤ ਵਿੱਚ ਕਿਸੇ 'ਵੈਲੀ' ਦਾ ਮੜੰਗਾ ਵਾਹ ਰਹੇ ਸਨ।

ਉਹਨੇ ਨਰਮੇ ਦੇ ਬੂਟਿਆਂ ਦੀ ਛਾਂਵੇ ਪਿਆ ਝੋਲਾ ਚੱਕ ਲਿਆ। ਤਣੀਆਂ ਖੋਲ੍ਹ ਕੇ ਵਿੱਚੋਂ ਨਕਸ਼ ਵਾਹਿਆ ਕੁੱਜਾ ਕੱਢ ਲਿਆ। ਉਹ ਨੇ ਅੱਖਾਂ ਮੂਹਰੇ ਰੱਖਕੇ ਕੋਈ ਭੇਦ ਭਰੀ ਗੱਲ ਕਰਨ ਈ ਲੱਗਿਆ ਸੀ ਕਿ ਡਰ ਗਿਆ ਕੋਈ ਤੀਸਰਾ ਜਣਾ ਵੀ ਹੈ ਜੋ ਉਹਨਾਂ ਦੀਆਂ ਬਿੜ੍ਹਕਾਂ ਲੈ ਰਿਹਾ। ਉਹਨੇ ਚਾਰੇ ਬੰਨੇ ਝਾਕ ਕੇ ਕਿਸੇ ਦੀ ਬਿੜਕ ਲਈ,

ਪਰ ਕੋਈ ਨਹੀਂ ਥਿਆਇਆ। ਫੇਰ ਨੀਵੀਂ ਪਾਈ ਤਾਂ ਆਪਣਾ ਪਰਛਾਵਾਂ ਵੇਖਿਆ, 'ਲੈ ਮਣਾਂ, ਆਹ ਪਿਆ ਸਾਰਾ ਜੱਬੜ੍ਹ'

ਕੁੱਜਾ ਚਾਕੇ ਉਹ ਟਾਹਲੀ ਦੇ ਮੁੱਢ ਵਿੱਚ ਜਾ ਕੇ, ਧੌਣ ਹੇਠਾਂ ਬਾਂਹ ਦਾ ਸਿਰਹਾਣਾ ਲਾ ਕੇ ਬਹਿ ਗਿਆ। ਕੁੱਜੇ ਨੂੰ ਬੋਚ ਕੇ ਆਪਣੇ ਸੱਜੇ ਗੋਡੇ ਤੇ ਧਰਕੇ ਭੇਦ ਖੋਲ੍ਹਣ ਲੱਗਾ।

'ਲੈ ਬੀ ਕੁੱਜਿਆ, ਦੀਸਾਂ ਨੂੰ ਐਨਾ ਕਾਦਾ ਹੰਕਾਰ ਚੜਿਆ ਵਿਐ, ਸ਼ੁਰਲੀ ਜੀ ਸਿੱਧੇ ਮੂੰ ਗੱਲ ਨੀ ਕਰਦੀ, ਬਾਤ ਦਾ ਬਤੰਗੜ੍ਹ ਬਣੌਂਦੀ ਐ, ਵੈਸੇ ਜੇ ਊ ਦੱਸਾਂ ਨਾ, ਬੰਦੇ 'ਚ ਹੰਕਾਰ ਵੀ ਹੋਣਾ ਈ ਚਾਈਦਾ, ਜੇ ਹੰਕਾਰ ਨਾ ਹੋਵੇ ਤਾਂ ਮੇਰਾ ਸਾਲਾ ਰੱਬ ਵੀ ਬੰਦੇ ਨੂੰ ਟਿੱਚ ਈ ਗੌਲਦੈ, ਕੀ ਆਨਾਂ.....'

ਉਹ ਕੁੱਜੇ ਦੇ ਹੱਸਦੇ ਮੂੰਹ ਵੱਲ ਵੇਖਣ ਲੱਗਿਆ। ਅੱਖਾਂ ਬੰਦ ਕਰਕੇ ਮਨ 'ਚ ਚਿਤਵਿਆ, 'ਹਾਂ ਗੱਲ ਲੋਟ ਆ, ਆਹ ਪੈਹੇ ਦੀ ਪਾਈ ਵੱਟ ਨਈਂ ਕਿਹੇ ਤੋਂ ਕਦੇ ਵੀ ਡਾਹੀ ਜਾਣੀ....' ਫੇਰ ਕਿੰਨੀਆਂ ਈ ਦਿਲ ਆਈਆਂ ਗੱਲਾਂ ਕਰੀਆਂ।

ਪਾਣੀ ਦੀ ਕੰਧ ਓਹਲ੍ਹੇ ਕੌਣ ਖੜੋਤਾ.....?

ਵਹਿੜਕਾ ਕੱਕੇ-ਰਾਹ ਦੀ ਧੂੜ੍ਹ ਉਡੌਂਦਾ ਹੋਇਆ, ਥੋੜ੍ਹੀ ਕੁ ਵਾਟ ਭੱਜਿਆ ਤੇ ਫੇਰ ਆਪਣੀ ਚਾਲੇ ਪੈ ਗਿਆ। ਥੱਕਿਆ ਹੋਣ ਕਰਕੇ ਮੱਠਾ ਈ ਤੁਰਦਾ ਸੀ। ਅਗਲੇ ਪਹੇ ਤੋਂ ਇੱਕ ਹੋਰ ਬਲ੍ਹਦ-ਗੱਡੀ ਉਹਦੇ ਪਿੱਛੇ ਲੱਗ ਪਈ।

ਉਹਦੇ ਚਾਲਕ ਚੋਬਰ ਨੇ ਮੁੜਕੇ ਨਾਲ਼ ਭਿੱਜੀ ਦੀਸਾਂ ਦੀ ਕੁੜਤੀ ਵਿੱਚੋਂ ਮਘਦੇ ਅੰਗ ਵੇਖੇ ਤੇ ਦੋਗਲ਼ੀ ਜਿਹੀ ਚੋਭ ਕਸੀ, 'ਪੈਰ ਪੱਟ ਓਏ ਨਗੌਰੀਆ, ਅੱਗੇ ਹੋ, ਸਵ ਕੁਛ ਮੂਹਰੇ ਈ ਐ ਢਾਡਿਆਂ, ਪਿੱਛੇ ਕੀਐ, ਹੋ-ਹੋ' ਬਲਦ ਦੀ ਕੂਲੀ ਢੂਹੀ ਤੇ ਰੱਸਾ ਸਿੱਟ ਕੇ ਗੱਡੀ ਭਜਾ ਕੇ ਅੱਗੇ ਕੱਢ ਲਈ ਤੇ ਲੁੱਚੀ ਝਾਕਣੀ ਨਾਲ਼ ਦੀਸਾਂ ਨੂੰ ਸਾਰੀ ਦੀ ਸਾਰੀ ਛਾਣ ਗਿਆ। ਦੀਸਾਂ ਨੂੰ ਉਹਦੀ ਏਸ ਹਾਸੀ ਵਿੱਚੋਂ ਵਾਸ਼ਨਾ ਦੀ ਬੋ ਨਹੀਂ ਆਈ, ਸਗੋਂ ਆਪਣੀ ਹੋਈ ਹਾਰ ਦੀ ਚੇਹ ਮੰਨੀ।

ਆਪਣੇ ਹੱਡਾਂ ਵਿੱਚ ਲ਼ਕੋਏ ਹੋਏ, ਉਸ ਬੰਦੇ ਦੀ ਹਾਰ, ਜੀਹਨੂੰ ਪਿਆਰ ਦੇ ਰਾਹ ਪੈ ਕੇ ਜ਼ਮੀਰ ਵਿੱਚ ਕਿਸੇ ਰੁੱਖ ਦੇ ਵਾਂਗ ਬੀਜਿਆ ਸੀ। ਚੁੰਨੀ ਨੂੰ ਸਿਰ ਤੋਂ ਲਾਹ ਕੇ ਲੱਕ ਨਾਲ਼ ਬੰਨ੍ਹ ਲਿਆ। ਵਿੱਡ ਦੀ ਪਾਇਪ ਵਿੱਚ ਸੋਰੀ ਹੋਈ ਤੂਤ ਦੀ ਸੋਟੀ ਕੱਢੀ ਤੇ ਪੂਰੇ ਤਾਣ ਨਾਲ਼ ਵਹਿੜਕੇ ਦੀ ਕੰਗਰੋੜ ਤੇ ਦੱਬ ਦਿੱਤੀ। ਰੋਅਬ ਨਾਲ਼ ਦੀਸਾਂ ਨੇ ਪਿਚਕਾਰੀ ਬੰਨਕੇ ਦੂਰ ਵਾਹੇ-ਵਾਹਣਾਂ ਵਿੱਚ ਥੁੱਕਿਆ, ਜਿਨ੍ਹਾਂ 'ਚ ਹਾਲੇ ਪਿਛੇਤਾ ਝੋਨਾ ਲਾਉਂਣ ਵਾਲਾ ਬਾਕੀ ਪਿਆ ਸੀ।

ਚੋਬਰ ਨੇ ਵੀ ਰੱਸਾ ਦੂਹਰਾ ਕਰਕੇ ਜ਼ੋਰ ਨਾਲ਼ ਸਿਰ ਓਤਦੀ ਘੁੰਮਾ ਕੇ ਬਲਦ ਦੇ ਪੁੜਿਆਂ ਤੇ ਵਰਾ ਦਿੱਤਾ ਤੇ ਉਹਨੂੰ ਅੱਗੇ ਲੰਘਣ ਲਈ ਟਾਲ਼ ਨਾ ਦਿੱਤੀ।

ਦੋਵਾਂ ਧਿਰਾਂ ਵਿੱਚ ਇੱਕ ਦੌੜ ਲੱਗ ਗਈ।

ਏਹ ਦੌੜ ਜ਼ਿਦ ਬਣ ਗਈ......!

ਦੀਸਾਂ ਨੇ ਵਹਿੜਕੇ ਦੇ ਚੱਡਿਆਂ ਵਿੱਚ ਹੱਥ ਪਾ ਕੇ ਨੜਾਂ ਨੂੰ ਦਬਾ ਦਿੱਤਾ ਤਾਂ ਉਹ ਛਾਲਾਂ ਮਾਰਦਾ ਹੋਇਆ ਛੂਟਾਂ ਘੱਤ ਗਿਆ। ਧੂੜ੍ਹ ਅੰਬਰ ਨੂੰ ਏਨੀ ਉੱਡੀ ਕਿ ਰੱਬ



ਦਾ ਸਾਹ ਵੀ ਜਿਵੇਂ ਘੁਟਿਆ ਗਿਆ।

ਅੱਧੇ ਕਿਲੇ ਦੀ ਲਾਮ ਤੀਕ ਦੋਏਂ ਬਰੋਬਰ ਭੱਜੇ ਗਏ, ਪੱਕੀ ਸੜ੍ਹਕ ਤੇ ਚੜ੍ਹਨ ਤੋਂ ਪਹਿਲਾਂ ਈ ਚੋਬਰ ਦੀ ਗੱਡੀ ਪਿੱਛੇ ਰਹਿ ਗਈ। ਉਹਦੇ ਬਲਦ ਦਾ ਦਮ ਖ਼ੁਗਿਆ ਗਿਆ। ਦੀਸਾਂ ਨੇ ਜਿੱਤ ਦੇ ਐਲਾਨ ਵਿੱਚ ਲੱਕ ਨਾਲ਼ ਬੱਧੀ ਚੁੰਨੀ ਖੋਲ੍ਹ ਕੇ, ਹਵਾ ਵਿੱਚ ਲਹਿਰਾ ਕੇ ਘੁੰਮਾਈ। ਅੰਗੂਠਾ ਵਿਖਾਕੇ ਬੋਲੀ,'ਹੈ ਨੀ ਵੇ ਕਾਸੇ ਜੋਗਾ'

ਚੋਬਰ ਨੇ ਰੱਸਾ ਖਿੱਚਕੇ, 'ਮੂੰਅ' ਦੀ ਬੋਲ ਨਾਲ਼ ਬੁਸ਼ਕਰ ਮਾਰ ਕੇ ਬਲਦ ਨੂੰ ਠੱਲ੍ਹ ਲਿਆ ਤੇ ਫੇਰ ਹੇਠਾਂ ਉੱਤਰ ਕੇ ਨੱਥ ਫੜਕੇ 'ਹੌਕੇ' ਮਾਰੇ। ਸੋਟੀ ਨਾਲ਼ ਬਲਦ ਦੀਆਂ ਨਾਸਾਂ ਕੁੱਟ-ਕੁੱਟ ਕੇ ਲਹੂ ਕੱਢ ਦਿੱਤਾ। ਬਲਦ ਦੇ ਪੈਂਦੀ ਕੁੱਟ ਵੇਖ ਕੇ ਦੀਸਾਂ ਨੂੰ ਏਹ ਵੀ ਆਪਣੀ ਹਾਰ ਲੱਗੀ।

* * *

## ਧਨੇਸੜੀ

ਮੂਰਤੀ ਨਿੰਮ ਦੀ ਛਾਂਵੇ ਮੂੜੇ ਤੇ ਬੈਠੀ ਹੋਈ, ਬਰਫ਼ ਦੀ ਫਾਕੜ ਪੋਣੇ ਵਿੱਚ ਵਲੇਟ ਕੇ, ਨੱਕ ਤੇ ਟਕੋਰ ਕਰਦੀ ਪਈ ਸੀ। ਨਕਸੀਰ ਫੁੱਟਣ ਕਰਕੇ ਸਾਰੀ ਕੁੜ੍ਹਤੀ ਲਹੂ ਨਾਲ਼ ਗੜੁੱਚ ਸੀ। ਚੁੰਨੀ ਦੇ ਨਾਲ਼ ਸਿਰ ਨੂੰ ਘੁੱਟ ਕੇ ਬੰਨ੍ਹਿਆ ਸੀ।

'ਲੱਸੀ ਦੀ ਘੁੱਟ ਤਾਂ ਫੜਾ ਕੇ ਜਾਈ ਭੋਰਾ' ਅੰਗਰੇਜ਼ ਨੇ ਲੱਕੜ ਦੇ ਕੰਘੇ ਨਾਲ਼ ਜੂੜਾ ਵਾਹ ਕੇ, ਟੁੱਟ ਕੇ ਵਿੱਚ ਅੜੇ ਵਾਲਾਂ ਨੂੰ ਕੱਢ ਕੇ, ਗੁੱਛੀ ਮੁੱਛੀ ਕਰਕੇ, ਪੈਰ ਦੇ ਅਗੂੰਠੇ ਵਿੱਚ ਘੁੱਟ ਕੇ ਫੜ ਲਿਆ ਤੇ ਕੰਘੇ ਨੂੰ ਬਾਹੀ ਨਾਲ਼ ਰੱਖ ਦਿੱਤਾ।

ਗਲ਼ਾਸ ਨੂੰ ਲੱਸੀ ਨਾਲ਼ ਅਨਟਾਰੇ ਤਾਂਈਂ ਭਰਕੇ, ਪੋਣੇ ਵਿੱਚ ਬਰਫ਼ ਨੂੰ ਕੱਢ ਕੇ ਵਿੱਚ ਪਾ ਲਿਆ ਤੇ ਉਂਗਲ ਨਾਲ਼ ਖ਼ੋਰਦੀ ਹੋਈ, ਉਹਦੇ ਕੋਲ ਬੈਠਕ ਵਿੱਚ ਚਲੀ ਗਈ। ਦੌਣ ਤੇ ਬਹਿੰਦੇ ਸਾਰ ਈ ਬੋਲੀ, 'ਆਪਾਂ ਆ ਸੀਰੀ ਤੋਂ ਕੀ ਕਰੌਣਾ, ਜੱਦਰੋ ਤੌਲ਼ਾਂ 'ਚ ਕਰਕੇ ਤੇ ਪਰੇ ਜੂੜ ਵੱਡੋ, ਸੁੱਖਿਆ ਤਾਂ ਨ੍ਹੀ ਆਏ ਤੇਰਮੇਂ ਮੀਨ੍ਹੇ ਬੱਤੀ-ਤੇਤੀ ਜ਼ਾਰ ਦੇਣਾ'

ਦੋਵਾਂ ਹੱਥਾਂ ਨਾਲ਼ ਬੋਚਕੇ ਗਲਾਸ ਫੜਦਾ ਹੋਇਆ ਬੋਲਿਆ, 'ਖੇਤਾਂ 'ਚ ਗੋਡੀ ਤੇਰੀ ਮਾਂ ਦਾ ਝਾਟਾ ਪਾਵੂ' ਲੱਸੀ ਦੀ ਘੁੱਟ ਭਰਕੇ ਗਲਾਸ ਫੇਰ ਬੋਚ ਦਿਨੇ ਉਵੇਂ ਈ ਪਾਵੇ ਕੋਲ਼ ਰੱਖ ਦਿੱਤਾ, ਬਰਫ਼ ਖੁਰਨ ਦੇ ਲਈ, 'ਜੂੜ ਵੱਡੋ' ਉਹਨੇ ਚੇੜ ਭੰਨਾਈ, ਉਹਦਾ ਇਉਂ ਖਰਵਾਂ ਬੋਲਣਾ, ਖਿੱਝ ਚਾੜ ਗਿਆ।

ਮੂਰਤੀ ਨੂੰ ਆਵਦਾ ਕਿਹਾ ਬੋਲ ਆਪ ਨੂੰ ਰੜਕਿਆ। ਚੁੰਨੀ ਸੂਤ ਕਰਦੀ ਕੁਝ ਜਕਦੀ ਹੋਈ ਬੋਲੀ, 'ਮੈਂ ਕਵੇਂ ਆਨੀ ਆਂ ਉਹ ਸੁਣ ਸੁਣੋ, ਬਲੌਰੇ ਨੂੰ ਕਰੋ ਪੈਂਤਰੇ ਚ' ਛੱਤ ਦੇ ਬਾਲਿਆਂ ਵੱਲ ਵੇਂਹਦੀ ਉਹ ਮੰਜੇ ਦੇ ਪੈਂਦਾਂ ਵਾਲੇ ਪਾਸੇ, ਪਾਵੇ ਦੀ ਓਟ ਸਿਰ ਨੂੰ ਲਗਾ ਕੇ ਪੈ ਗਈ, 'ਸਵ ਕੁਛ ਕਰੂ, ਕਰੀ ਵੀ ਜਾਂਦੈ'

'ਸਾਰਾ ਕੰਮ-ਧੰਦਾ ਖੇਤ-ਬੰਨ੍ਹੇ ਦਾ ਤਾਂ ਬਲੌਰਾ ਈ ਕਰੀ ਜਾਂਦੈ, ਏਹੇ ਤਾਂ ਪੈਸਿਆਂ ਦੀ ਲਿਖਓ ਰਹਿ-ਗੀ' ਆਵਦੇ ਹੱਥ ਤੇ ਹੱਥ ਮਾਰਿਆ, ਪਾਸਾ ਮਾਰਕੇ ਦੌਣ ਤੋਂ ਉਰ੍ਹਾਂ ਨੂੰ ਹੋ ਗਈ, 'ਨਾਲ਼ੇ ਜੇ ਮੰਦਰ-ਘੱਚਾ ਨੀਰੇ ਦੀ ਸੱਥਰੀ ਵੀ ਲਿਔਂਦਾ ਤਾਂ ਵੀ ਬਲੌਰਾ ਸੱਗ ਈ ਜਾਂਦੈ, ਉਦੇ ਸੀਂਗੇ ਬਿਨ ਨੀ ਓ ਟਟੀਹਰੀ ਵੀ ਉਡੌਂਦਾ'

'ਪੂਰੇ ਇੱਕ ਵਰ੍ਹੇ ਦੀ ਲਿਖ਼ਤ-ਪੜ੍ਹਤ ਹੋਈਐਂ, ਓਮੇ ਕੋਲ ਪਚੈਤ 'ਚ ਐਂ ਕਵੇਂ ਹਟਜੂ, ਏਹ ਕੌਮ ਬਾਲ੍ਹੀ ਚੀੜ੍ਹੀ ਹੁੰਦੀ ਐ' ਅੱਖਾਂ ਦੇ ਕੋਏ ਅੱਧੇ-ਮੀਚ ਕੇ ਸੋਚਾਂ ਵਿੱਚ ਗੋਤਾ ਖਾ ਗਿਆ। ਦਾੜੀ ਦੇ ਵਾਲਾਂ ਦੀ ਇੱਕ ਲਿਟ ਨੂੰ ਵਟ ਚਾੜਦਾ ਹੋਇਆ, ਕੰਧ ਤੇ ਟੰਗੇ ਸ਼ੀਸ਼ੇ ਵੱਲ ਗਹੁ ਨਾਲ਼ ਝਾਕੀ ਗਿਆ।

ਉਹਦਾ ਹੱਥ ਫੜਕੇ ਮੁੱਛ ਤੇ ਧਰ ਦਿੱਤਾ, 'ਹੱਡਾਂ ਨੂੰ ਕਾਦਾ ਝੋਰਾ ਲਾ ਲਿਆ ਮੰਵੀਂ ਹੈਗੀਆਂ, ਔਣ ਦੇ ਪਿਓ ਦੇ ਸਾਲੇ ਨੂੰ ਦੇਊਂਗੀ ਪੜੇਥਣ ਤਲ਼ਕੇ ਕੀ ਜਾਦ ਈ ਰੱਖੂ'



ਮੂਰਤੀ ਨੇ ਰੋਟੀ ਥੱਪਣ ਦੀ ਸੁਆਂਗ ਰਚਾਈ ਤੇ ਉਠਕੇ ਰਸੋਈ ਵਿੱਚ ਚਲੀ ਗਈ, 'ਤੂੰ ਵੀ ਘਰੇ ਈ ਰਹੀ, ਜੇ ਚਵਲ ਵਿਤੋਂ ਟੀਂਢਰ ਗਿਆ ਤਾਂ ਆ ਜੀ ਦਵੱਲ ਕੇ ਕਿਤੇ ਮੇਰੀ ਛੋਤ ਲੁਹਾਦੇ'

ਬਰਫ਼ ਲੱਸੀ ਵਿੱਚ ਖੁਰ ਚੁੱਕੀ ਸੀ।

* * *

ਹੌਦ ਦੀ ਟੂਟੀ 'ਤੇ ਮਖ਼ਿਆਲ ਦੀਆਂ ਮੱਖੀਆਂ ਬੈਠੀਆਂ ਸੀ। ਮੰਦਰ ਘੱਚੇ ਨੇ, ਸਾਫ਼ੇ ਨਾਲ਼ ਆਪਣਾ ਮੂੰਹ ਚੰਗੀ ਤਰਾਂ ਢਕ ਲਿਆ, ਕਿਤੇ ਅੱਖ ਤੇ ਲੜ ਨਾ ਜਾਣ, ਡੱਕੇ ਦੀ ਹੁੱਜ ਮਾਰ ਕੇ ਪਾਣੀ ਛੱਡ ਕੇ, ਦਾਣੇ ਤੇ ਖਲ਼ ਨਾਲ਼ ਲਿਬੜੇ ਆਪਣੇ ਹੱਥ ਚੰਗੀ ਤਰ੍ਹਾਂ ਮਲਕੇ ਧੋਤੇ। ਸਾਫ਼ੇ ਦੇ ਲੜ੍ਹ ਨਾਲ਼ ਹਵਾ ਝੱਲਦਾ ਹੋਇਆ, ਪੈਰਾਂ ਭਾਰ ਬਹਿਕੇ ਆਪਣੇ ਅੱਗੇ ਦਾਲ਼-ਸਬਜ਼ੀ ਪਾਉਂਣ ਲਈ ਕੌਲ਼ਾ ਰੱਖ ਕੇ ਬਹਿ ਗਿਆ।

ਮੂਰਤੀ ਜੰਗਲੇ ਦੇ ਸਰੀਆਂ ਵਿੱਚ ਦੀ ਏਹ ਸਭ ਕੁਛ ਵੇਖੀ ਗਈ ਤੇ ਪਤੀਲੇ ਵਿੱਚੋਂ ਛੇਤੀ ਅਸੌਣ ਮਾਰੀ ਚਾਹ, ਧਾਮੇ ਵਿੱਚ ਪਾਕੇ, ਕਾਲ੍ਹੇ-ਪੈਰੀਂ ਉਹਦੇ ਕੋਲ ਜਾ ਖੜ੍ਹੀ। ਮੰਦਰ ਨੇ ਸਾਬਣ ਵਿੱਚ ਡੱਕਾ ਖੋਬ ਕੇ ਹੌਦ ਦੀ ਅੱਸੀ ਤੇ ਧਰ ਦਿੱਤੀ ਤੇ ਮੋਮੀਜ਼ਾਮ ਵੀ ਵਲ਼ੇਟ ਤਾਂ, ਨਹੀਂ ਤਾਂ ਜਨੌਰ ਚੁੰਜਾਂ ਮਾਰਕੇ ਸਾਰੀ ਸਾਬਣ ਖਾ ਜਾਂਦੇ। ਖ਼ਰਾਬ ਕਰ ਦਿੰਦੇ।

'ਕੀਹ ਕੋੜ ਚਲਿਆ ਸੀਗਾ ਤੇਰੇ ਹੱਥਾਂ ਨੂੰ, ਸਾਰੀ ਸਾਬਣ ਭਿੱਟਤੀ ਔਤਰੇ ਨੇ' ਕੌਲੇ ਵਿੱਚ ਚਾਹ ਭਰਕੇ ਬੋਲੀ। ਹੱਥ ਮਾਰ ਕੇ ਸਾਬਣ ਦੀ ਟਿੱਕੀ ਵੀ ਵਿਹੜੇ 'ਚ ਚਲਾਵੀਂ ਮਾਰੀ।

ਮੂਰਤੀ ਰਹੀ ਉਹਤੋਂ ਦੂਰ ਈ, ਦੋ ਪਲਾਂਘਾਂ ਦੀ ਵਿੱਥ ਬਣਾਕੇ, ਕਿਤੇ ਉਹ ਲੱਫੜ ਈ ਨਾ ਕੱਢ ਮਾਰੇ। ਤੁਰਦੀ ਬਣੀ। ਮੰਦਰ ਦਾ ਚਿਤ ਕਰਿਆ, ਪਰੇ ਜਾਂਦੀ ਨੂੰ ਗੁੱਤਨੀ ਤੋਂ ਫੜ ਲਵੇ। ਵਟਾ ਚਾੜਕੇ, ਦੋ ਤਿੰਨ ਲੱਥੇ ਜਾਬੜਾਂ ਤੇ ਟਿਕਾਕੇ ਠੋਕੇ। ਹਿੱਕ ਥਾਪੜ੍ਹ ਕੇ ਬਰੋਬਰ ਦੀਆਂ ਸੁਣਾਵੇ, 'ਔਤ ਪੈਣਾ ਥੋਡਾ ਲਾਣਾ, ਜੀਹਨੇ ਕੈ ਪੀੜ੍ਹੀਆਂ ਹੋਗੀਆਂ, ਕਦੇ ਕੁੜੀ ਨੀ ਜੰਮਣ ਦਿੱਤੀ'

ਕਲ਼ਫ ਨਾਲ਼ ਰੰਗੀ ਖੋਦੀ ਦਾੜੀ ਤੇ ਸਿਰ ਦਾ ਗੰਜ ਉਹਨੂੰ ਕੋਈ ਪੀਰ-ਮਹੰਤ ਈ ਦਰਸਾ ਜਾਂਦਾ। ਕਿੰਨੇ ਦਿਨਾਂ ਦਾ ਤਾਪ ਚੜ੍ਹ-ਚੜ੍ਹ ਕੇ ਲੱਥੀ ਜਾਂਦਾ ਸੀ। ਅੰਗਰੇਜ਼ ਨੇ ਫੁਲੇਲ ਡਾਕਟਰ ਨੂੰ ਆਖ ਛਡਿਆ ਸੀ, 'ਬੀ ਐਨੂੰ ਬੈਸ ਗੋਲੀ-ਦੱਪਾ ਈ ਦੇਇਆ ਕਰ, ਜੇ ਟੀਕਾ-ਟੱਲਾ ਲੌਂਣਾ ਪਵੇ ਤੇ ਨਕਦ ਮੰਗਿਆ ਕਰ ਐਂਦੇ ਤੋਂ, ਅਹੀਂ ਨੀ ਦੇਣੇ'

ਫੁਲੇਲ ਨੇ ਆਵਦੇ ਪਿਉ ਨਾਲ਼ ਰਲਕੇ ਲੋਕਾਂ ਦੇ ਖੇਤਾਂ ਵਿੱਚ ਹੱਡ-ਭੰਨਕੇ ਕੰਮ ਕੀਤਾ। ਉਹਦੇ ਪਿਉ ਨੇ ਚਾਲੀ ਵਰ੍ਹੇ ਲੋਕਾਂ ਨਾਲ਼ ਸੀਰ ਖੱਟਕੇ, ਉਹਨੂੰ ਪੜ੍ਹਾ ਕੇ ਐਸ ਲਾਇਕ ਕੀਤਾ ਸੀ, ਕਿ ਅੱਜ ਸਰਦੇ ਪੁੱਜਦੇ ਘਰ ਵਾਲੀ ਹਰ ਸ਼ੈਅ ਉਹਦੇ ਕੋਲ ਸੀ। ਉਹਨੂੰ ਅੰਗਰੇਜ਼ ਦੀ ਏਹ ਸਕੀਮ ਚੰਗੀ ਨਈਂ ਲੱਗੀ, 'ਜੋ ਬੰਦਾ ਸਾਰੀ ਉਮਰ ਆਵਦੇ

ਹੱਡ ਕਿਸੇ ਲੀ ਪੋਲੇ ਕਰਲੇ, ਹੋਦੀ ਭੋਰਾ ਵੀ ਕਦਰ ਨੀ, ਕਾਮੇ ਖੇਤਾਂ 'ਚ ਕੰਮ ਕਰਕੇ ਆਾਵਦੀ ਕਮਾਈ ਚੋਂ ਜੱਟਾਂ ਨੂੰ ਕਮਾਕੇ ਖਵੌਂਦੇ ਨੇ, ਫੇਰ ਵੀ...' ਆਪਣੇ ਖ਼ਰਚੇ ਤੇ ਈ ਉਹ ਜੱਟਾਂ ਦੇ ਘਰਾਂ ਵਿੱਚ ਕੰਮ ਕਰਦੇ ਕਾਮਿਆਂ ਦਾ ਇਲਾਜ ਕਰਦਾ। ਜਿਨ੍ਹੇ ਰੁਪਏ ਅਗਲਾ ਦੇ ਦਿੰਦਾ ਰੱਖ ਲੈਂਦਾ ਬਾਕੀ ਕਦੇ ਉਹਨਾਂ ਨਾ ਈ ਮੰਗੇ ਸੀ ਨਾ ਈ ਕਿਸੇ ਨੇ ਕਦੇ ਦਿੱਤੇ।

ਮੰਦਰ ਘੱਚੇ ਨੂੰ ਕਣਸ ਹਾਲੇ ਵੀ ਸੀ, ਪਰ ਉਹਨੇ ਤੇ ਆਵਦੇ ਸਾਬ ਕਰਨ ਵੇਲੇ ਰੁਪਏ ਕੱਟ ਵੱਡ ਲੈਣੇ ਆਂ। ਕਈ ਵਾਰ ਉਹ ਵੀ ਬਲੌਰੇ ਨਾਲ਼ ਬਹਿਕੇ ਗੱਲ ਕਰਦਾ ਹੁੰਦਾ, 'ਬਲੌਰ ਸਿਆਂ, ਸਾਡੇ ਪ੍ਰੇਮੀ ਕਥਾ ਸਣੌਂਦੇ ਹੁੰਦੇ ਨੇ, ਅੱਖੇ ਜਸੂ ਮਸੂ (ਈਸਾ ਮਸੀਹ) ਨੇ ਇੱਕ ਮੱਛੀ ਨਾਲ਼ ਤੇ ਰੋਟੀ ਨਾਲ਼ ਕਿੰਨੇ ਈ ਲੋਕਾਂ ਨੂੰ ਰਜਾਤਾ ਸੀਗਾ, ਆਂਦੇ ਆ ਵੇਖਿਆ ਤਾਂ ਮੰਵੀ ਨੀ ਫੇਰ ਵੀ ਅੰਨ-ਬਚ ਗਿਆ ਸੀ, ਸੋਡੇ ਬਾਬੇ ਨਾਨਕ ਨੇ ਵੀ ਬੀਹਾਂ ਨਾਲ਼ ਈ ਲੰਗਰ ਖੋਲਤਾ ਸੀ, ਹਲੇ ਤੀਕ ਚੱਲੀ ਜਾਂਦੈਂ ਪਰ ਆਪਾਂ ਨੂੰ ਕਦੇ ਨੀ ਰੋਟੀ ਟੱਕਰੀਂ, ਆਪੇ ਕਮਾਕੇ ਈ ਖਾਣੀ ਪੈਂਦੀ ਐ, ਕਿਥੇ ਰਹਿ ਜਾਂਦੀ ਐ.....'

ਪਾਣੀ ਨਾਲ਼ ਮੂਕਾ ਭਿਉਂਕੇ ਲਿਆ ਜੋ ਪਾਣੀ ਜੂਠਾ ਹੋ ਗਿਆ ਸੀ ਤੇ ਮੁੜ ਐਂ ਮਸ਼ਕ ਵਿੱਚ ਨਈਂ ਸੀ ਪਾ ਸਕਦਾ, ਤੇ ਆਪਣੇ ਮੱਥੇ ਤੇ ਟਕੋਰ ਕਰਨ ਲੱਗਿਆ, 'ਮੰਦਰ ਚਾਚਾ, ਲੰਗਰ ਤੇ ਭਵੇਂ ਚੱਲੀ ਜਾਂਦਾ ਏ, ਰੋਟੀ ਵੀ ਰੱਜੇ ਬੰਦੇ ਨੂੰ ਈ ਰਜੌਂਦੀਐ ਭੁੱਖੇ ਨੂੰ ਨਈਂ, ਓਦੋਂ ਗੱਲ ਈ ਹੋਰ ਸੀ, ਬੀ ਰੋਟੀ ਖਾਧੀ ਜਾਂਦੀ ਸੀਗੀ ਤੇ ਬੰਦਾ ਰੱਜਦਾ ਸੀਗਾ, ਹੁਣ ਤੇ ਭੈਣ ਦੇਣੇ ਦੀ ਰੋਟੀ ਵੀ ਭੁੱਖੀ ਫਿਰਦੀ ਐ ਏ ਮਾੜੇ ਬੰਦੇ ਨੂੰ ਛਕ ਜਾਂਦੀ ਐ'

ਪਰ ਹੁਣ ਉਹ ਮੂਰਤੀ ਨੂੰ ਤੀਬੜ ਕੇ ਤੁਰਦੀ ਹੋਈ ਨੂੰ ਵੇਖੀ ਗਿਆ, 'ਐਦਾ ਚਗਲ ਤੀਮੀਂ ਦਾ ਕੀ ਐ, ਖੌਰੇ ਕੇੜੀ ਛਿੰਜ ਛੇੜ ਕੇ ਬਹਿਜੇ, ਉਤਲ ਜੀ ਨੇ ਐਂਵੇ ਈ ਧਮਾੜ੍ਹ ਚੋਂ ਕੱਢ ਮਾਰੀ ਕੀ ਕਰਲਾਂਗੇ, ਅਗਲੇ ਵਰ੍ਹੇ ਕਿਹੇ ਹੁਰ ਕੇ ਸੀਰੀ ਰਲਣ ਜੋਗੇ ਵੀ ਨੀ ਰੈਣਾਂ' ਉਹਦੇ ਕਾਲਜੇ ਵਿੱਚ ਸੁੱਤੀ ਬੈਠੀ ਕੋਈ ਸ਼ੈਅ ਜਾਗ ਪਈ ਜੀਹਨੇ ਮੂਹਰੇ ਹੋ ਕੇ ਮੰਦਰ ਦੇ ਹੱਥ ਤੇ ਜੀਭ ਨੂੰ ਠਾਕੀ ਰੱਖਿਆ।

ਚਾਹ ਨੂੰ ਦਾਣੇ ਵਾਲੇ ਪੀਪੇ ਵਿੱਚ ਪਾ ਕੇ, ਫੌੜਾ ਚੱਕ ਕੇ ਮੱਝਾਂ ਵਾਲੇ ਕੋਠੇ 'ਚ ਚਲਾ ਗਿਆ। ਜਿਸ ਦੀ ਇੱਕ ਨੁੱਕਰ 'ਚ ਤੂੜੀ ਦਾ ਢਿੱਗ ਸੀ ਤੇ ਉੱਤੇ ਕਿੰਨੇ ਈ ਸੰਦ-ਸੱਪੇ ਪਏ ਸੀ।

'ਵੇਹਦਾ ਚੱਲੀਂ ਏਹ ਤਾਂ ਭੌਣੇ ਆਨੂੰ ਮੂਹਰੇ ਕੋਢੀ ਡੂਹੀ ਰਿੜਿਆ ਫਿਰੂ' ਕੋਲ ਪਈ ਗੜ੍ਹਵੀ ਵਿੱਚ ਠੁੱਠਾ ਮਾਰਿਆ, ਜੋ ਰਿੜ ਕੇ ਮੰਜੇ ਦੇ ਹੇਠਾਂ ਜਾ ਵੜੀ, 'ਪਚੈਤ 'ਚ ਜਾ ਕੇ ਪੈਂਰੀ ਪੱਗਾਂ ਧਰਲੀਂ, ਏਹ ਤਾਂਮੀਂ ਨ੍ਹੀ ਐਦਰ ਮੂੰਹ ਕਰਕੇ ਮੂਤਦਾ' ਮਦਾਰੀ ਦੇ ਡਮਰੂ ਵਾਂਗ ਹੱਥ ਹਵਾ ਵਿੱਚ ਪੱਕੇ ਇਰਾਦੇ ਨਾਲ਼ ਘੁੰਮਾ ਦਿੱਤਾ।

ਅੰਗਰੇਜ਼ ਤਖ਼ਤੇ ਦੀ ਚੁਗਾਠ ਨਾਲ਼ ਖੜੀ ਕਰੀ ਕਸੌਲ਼ੀ ਚੱਕ ਕੇ ਬਾਹਰ ਨੂੰ ਜਾਂਦਾ ਹੋਇਆ, ਪੱਜ ਬਣਾਕੇ ਮੰਦਰ ਘੱਚੇ ਕੋਲ ਖੜੋ ਗਿਆ, ਜੋ ਤੰਗਲੀ ਨਾਲ਼ ਪੱਠਿਆਂ ਦੇ



ਕੁਤਰੇ ਵਿੱਚ ਤੂੜੀ ਰਲਾਈ ਜਾਂਦਾ ਸੀ, 'ਫੁਲਕਾ ਛਕ-ਛਕਾ ਕੇ ਦਵਾਦਵ ਆਜੀ ਖੇਤ ਨੂੰ ਮਗਰੇ ਮੰਵੀ ਆਜੂ ਐਸ ਡਾਂਗ ਤੇ ਕਸੀਆ ਜੜਾ ਕੇ ਪੌਣੇ ਆਂ ਗੋਡੀ'

ਨਿੰਮ ਦੀ ਟਾਹਣੀ ਤੋੜਕੇ ਛਿੱਲਣ ਲੱਗ ਪਿਆ। ਦਾਤਣ ਤਾਂ ਉਹ ਹਮੇਸ਼ਾ ਈ ਟਾਹਲੀ ਦੀ ਕਰਦਾ ਹੁੰਦਾ ਸੀ, ਪਰ ਅੱਜ ਬੇ-ਵਕਤੀ, ਨਿੰਮ ਦੀ ਦਾਤਣ ਹੱਥ 'ਚ ਫੜੀ ਵੇਖਕੇ ਮੰਦਰ-ਘੱਚਾ ਵੀ ਭੰਬਲ-ਭੂਸੇ ਵਿੱਚ ਪੈ ਗਿਆ। ਸਿਰ ਹਿਲਾਕੇ ਈ ਜਵਾਬ ਦਿੱਤਾ। ਜਦੋਂ ਉਹ ਕੋਢੀ ਢੂਹੀ ਹੋ ਕੇ ਤੰਗਲ਼ੀ ਨਾਲ਼ ਪੱਠੇ ਰੋਲ੍ਹ ਰਿਹਾ ਸੀ ਤਾਂ ਉਹਦੇ ਸਿਰ ਦਾ ਗੰਜ ਚਾਨਣ ਵਿੱਚ ਚਿਲਕਦਾ।

ਸਿਰ ਦੇ ਗੰਜ ਵੱਲ ਵੇਖਕੇ ਮੰਦਰ ਦੀ ਗੱਲ ਯਾਦ ਆਈ, 'ਜੁੰਡੇ ਰੱਬ ਨੇ ਪੂਰੇ ਲਾ ਕੇ ਈ ਘੱਲੇ ਸੀਗੇ ਗੇਜ ਸਿਆਂ, ਪਰ ਲੋਕਾਂ ਦੀਆਂ ਕਵੀਲਦਾਰੀਆਂ ਸਿਰ ਤੇ ਚੱਕ ਚੱਕ ਕੇ ਰੜੇ ਮੈਦਾਨ ਹੋ ਗਏ ਆ' ਅੰਗਰੇਜ਼ ਨੇ ਜੋਹ ਕੇ ਵੇਖਿਆ, 'ਹੁਰ ਖ਼ੈਰ ਸੁੱਖ ਐਂ ਬੀ' ਅੱਖ ਨੂੰ ਉਹਦੇ ਚੇਹ੍ਰੇ ਤੇ ਨਹੁੰ ਵਾਂਗ ਟਿਕਾਈ ਰੱਖਿਆ।

ਪੱਠਿਆਂ ਦੇ ਨਾਲ਼ ਟੋਕਰਾ ਭਰਕੇ ਆਪਣੇ ਲੱਕ ਦੀ ਓਟ ਨਾਲ਼ ਚੱਕ ਲਿਆ। ਹੱਥ ਨਾਲ਼ ਥਾਪੜ ਲਿਆ, ਹਲੋਰੇ ਵੱਜਣ ਤੇ ਪੱਠੇ ਨਾ ਭੁੰਜੇ ਡਿੱਗਣ ਤੇ ਚੇਹ੍ਰੇ ਤੋਂ ਸਾਰੀ ਚਿੰਤਾ ਛੂ-ਮੰਤਰ ਕਰਕੇ, ਪੂਰੀ ਚੜ੍ਹਤ ਨਾਲ਼ ਆਖਿਆ, 'ਬਲੌਰੇ ਦੇ ਆਖਣ ਆਨੂੰ, ਕਾਟੋ ਫੁੱਲਾਂ ਤੇ ਖੇਡਦੀ ਐ, ਸਾਲੀ ਖੇਡਦੀ ਵੀ ਓਨ੍ਹਾਂ ਚਿਰ ਐ ਜਿਨ੍ਹਾਂ ਚਿਰ ਰੱਜੀ ਐ, ਜਦੋਂ ਭੁੱਖ ਲੱਗੀ ਤਾਂ ਫੁੱਲ ਛੱਡ ਸਾਰੇ ਬਾਗ ਨੂੰ ਚਰਜੂ,'

ਪੱਠਿਆਂ ਦਾ ਟੋਕਰਾ ਸੱਜਰ ਸੂਈ ਮੰਹਿ ਨੂੰ ਪਾ ਕੇ, ਨਿੰਮ ਦੀ ਦੁਸਾਂਘ ਵਿੱਚ ਅੜਾਕੇ ਰੱਖੀ, ਜੱਦੀ ਬਾਟੀ ਚੱਕ ਕੇ, ਨਲਕੇ ਦੇ ਪਾਣੀ ਨਾਲ਼ ਡੱਟਕੇ, ਕੰਧ ਨਾਲ਼ ਢੋਅ ਲਗਾਕੇ ਬਹਿ ਗਿਆ। ਰੋਟੀ ਦੀ ਉਡੀਕ ਕਰਨ ਲੱਗ ਪਿਆ। ਏਹ ਬਾਟੀ ਉਹਦੇ ਪਿਉ ਕੋਲ ਹੁੰਦੀ ਸੀ, ਜੇੜੀ ਉਹਦੇ ਮਰਨ ਤੋਂ ਬਾਦ ਉਹਦੇ ਹੱਥ ਆ ਗਈ। ਪੜ੍ਹਨਾ ਵਿਚੇ ਈ ਛੱਡਕੇ ਘਰ ਦੀ ਰੋਟੀ ਤੋਰਨ ਲੱਗ ਪਿਆ ਸੀ।

ਮੂਰਤੀ ਕੰਧੋਲੀ ਤੇ ਪਈ ਰੋਟੀ ਵਾਲੀ ਪਰੋਸੀ ਥਾਲੀ ਚੱਕ ਕੇ ਇਧਰ ਆ ਗਈ। ਰੋਟੀ ਲਈ ਆਉਂਦੀ ਨੂੰ ਵੇਖਕੇ ਮੰਦਰ ਘੱਚੇ ਨੇ ਤਾੜੀ ਮਾਰਕੇ, 'ਹੁਰਰ' ਦੀ ਹੋਕਰ ਮਾਰਕੇ, ਨਿੰਮ ਦੀਆਂ ਟਾਹਣੀਆਂ ਤੇ ਬੈਠੇ ਪੰਛੀਆਂ ਨੂੰ ਉਡਾ ਦਿੱਤਾ, ਕਿਤੇ ਵਿੱਚ ਬਿੱਠ ਮਾਰਕੇ, ਅੰਨਦਾਤੇ ਦੀ ਬੇਅਦਬੀ ਨਾ ਕਰ ਦੇਣ।

ਧੌਣ ਭੰਵਾਕੇ ਬਾਹਰਲੇ ਬੂਹੇ ਵੱਲ ਵੇਖਿਆ, ਅੰਗਰੇਜ਼ ਨਾਲ਼ੀ ਵਿੱਚ ਅੜੇ ਗੰਦ ਨੂੰ ਕਸੌਲ਼ੀ ਦੀ ਟੋਅ ਨਾਲ਼ ਕੱਢ ਕੇ, ਗੰਦੇ ਪਾਣੀ ਦਾ ਵਹਿਣ ਬਣਾ ਰਿਹਾ ਸੀ। ਫੇਰ ਮੂਰਤੀ ਵੱਲ ਕਣੱਖੀ ਤੇ ਚੋਰ ਝਾਤੀ ਨਾਲ਼ ਵੇਖਕੇ ਚਿੱਤ 'ਚ ਕੌੜੀ ਗਾਲ ਕੱਢੀ, 'ਚੜਜੇ ਨਾ ਡਿੱਕੋ ਇੱਕ ਆਰੀਂ ਫੇਰ ਸਉਂ ਦਿਉ ਤੇ ਦੀ ਭਮਾਂ ਦੀ ਦੁਖਣੀ ਅੱਖ 'ਚ ਪਾਲੀਂ, ਜੇ ਰੜਕੀ ਤਾਂ ਧੌਣ ਲਹੌਣ ਨੂੰ ਨੌਂ-ਬਰ ਆਂ, ਬਣੀ ਫਿਰਦੀ ਐਂ ਏ ਵੱਡੀ ਮਖਾਣੋਂ, ਹੈਦਾ ਤੜਿਆਟ ਮੈਂ ਈ ਭੰਨੂ'

ਮੂਰਤੀ ਨੇ ਕੋਈ ਚੀਜ਼ ਸੁੱਟਣ ਦੇ ਤਰ੍ਹਾਂ ਉਹਦੇ ਮੂਹਰੇ ਧਰ ਦਿੱਤੀ। ਏਹ ਬੇਕਿਰਕੀ ਵੇਖ ਕੇ ਮੰਦਰ ਘੱਚਾ ਸੀਨੇ ਵਿੱਚ ਈ ਗੋਤਾ ਖਾ ਗਿਆ। ਰੋਟੀ ਨੂੰ ਲੱਗੀਆਂ ਭੂਰੀਆਂ ਕੀੜੀਆਂ ਨੂੰ ਵੇਖਕੇ, ਰੋਸੇ ਨਾਲ਼ ਖਾਣ ਸੂਰੇ ਦੀ ਤਰ੍ਹਾਂ ਭੂਸ਼ਰ ਕੇ ਮੂਰਤੀ ਵੰਨੀਂ ਝਾਕਿਆ ਤੇ ਫੇਰ ਰੋਟੀ ਤੋਂ ਕੀੜੀਆਂ ਝਾੜ ਕੇ ਸੁੱਟ ਦਿੱਤੀਆਂ। ਅੱਜ ਥਾਲ਼ੀ ਵਿੱਚ ਦੋ ਰੋਟੀਆਂ ਈ ਸੀ, ਉਹ ਵੀ ਕਚੂਚ, ਨਈਂ ਤਾਂ ਚਾਰ ਰੋਟੀਆਂ ਪਹਿਲਾਂ ਈ ਧਰੀਆਂ ਹੁੰਦੀਆਂ। ਇੱਕ ਅੱਧ ਫੇਰ ਮੰਗ ਲੈਂਦਾ।

ਉਹ ਐਨੀ ਬੇ-ਹਯਾਈ ਹੋਣ ਤੇ ਵੀ, ਥਾਲੀ ਨੂੰ ਮੱਥਾ ਟੇਕ ਕੇ, ਮੂੰਹ ਵਿੱਚ ਦਾਤੇ ਦਾ ਸ਼ੁਕਰ ਕਰਕੇ, ਚੂਲ਼ੀ ਨਾਲ਼ ਪਾਣੀ ਨੂੰ ਥਾਲੀ ਦੇ ਦੁਆਲੇ ਛਿੜਕ ਕੇ, ਰੋਟੀ ਖਾਣ ਲੱਗ ਪਿਆ ਤਾਂ ਮੂਰਤੀ ਜਾਣ ਕੇ ਕੋਲ ਖੜਕੇ ਨੱਕ ਜ਼ੋਰ ਨਾਲ਼ ਸੁਣਕੀ ਗਈ, 'ਭਰਾਵਾਂ ਪਿੱਟੀ ਦਾ ਰੇਸ਼ਾ ਵੀ ਐਨਾ ਕੀ ਆਖ, ਪੀਲਾ-ਪੀਲਾ ਪਾਣੀ ਜਾ ਪਰਸੋਂ ਦਾ ਵਗੀ ਜਾਂਦੈ'

ਮੰਦਰ ਘੱਚਾ ਸੂਗ ਮੰਨਕੇ, ਨੀਵੀਂ ਪਾਈ ਚਿੱਤ ਨੂੰ ਹੋਰ ਬੰਨ੍ਹੇ ਲਾ ਕੇ ਰੋਟੀ ਖਾਣ ਲੱਗ ਪਿਆ। ਸੂਗ ਵੀ ਐਂਨੀ ਚੜੀ, ਮੂੰਹ 'ਚ ਪਾਈ ਬੁਰਕੀ ਚਿੱਥ ਕੇ ਗਾਂਹ ਨਾ ਲੰਘਦੀ, ਸਗੋਂ ਵੱਤ ਨਾਲ਼ ਬਾਹਰ ਆਉਂਣ ਨੂੰ ਕਰਦੀ। ਚੇਹ ਮੰਨ ਕੇ ਰੋਟੀ ਖਾਣ ਕਰਕੇ ਅੱਖਾਂ ਚੋਂ ਪਾਣੀ ਸਿੰਮ ਗਿਆ।

ਮੂਰਤੀ ਹੱਥ ਵਿੱਚ ਦੋ ਕੁ ਬੁਰਕੀਆਂ ਵੇਖਕੇ, ਕਾਲ੍ਹੀ ਨਾਲ਼ ਰਸੋਈ ਵਿੱਚ ਝਲਾਣੀ ਤੇ ਪਏ ਛਾਬੇ ਵਿੱਚੋਂ, ਦੋ ਰੋਟੀਆਂ ਹੱਥ ਤੇ ਧਰਕੇ ਲੈ ਆਈ। 'ਕੇ ਰੋਟੀਆਂ ਡੱਫੇਗਾ' ਚੇਹ ਚੜੌਣ ਲਈ ਹਰ ਹੀਲ-ਹੁੱਜਤ ਕਰੀ।

ਮੰਦਰ ਨੇ ਅਣਮੰਨੇ ਮਨ ਨਾਲ਼ ਇੱਕ ਉਂਗਲ ਖੜੀ ਕਰ ਦਿੱਤੀ। ਸੋਚਿਆ ਵੀ, 'ਏਨੀ ਬੇ-ਹਯਾਈ ਨਾਲ ਤੇ ਕੁੱਤਾ ਵੀ ਨਾਂ ਅਮ੍ਰਿਤ ਪੀਵੇ, ਮੈਂ ਪਤਾ ਨ੍ਹੀ ਕਾਤੋਂ, ਖਣੀ ਕੁੱਤੇ ਈ ਚੰਗੇ ਆ' ਜੰਗਲੇ ਦੀ ਗਰਿੱਲ਼ ਨਾਲ਼ ਬੱਧੇ ਕੁੱਤੇ ਵੱਲ ਵੇਖਿਆ, ਜਿਹੜਾ ਮੰਜੇ ਤੇ ਬੈਠਾ ਅਰਾਮ ਨਾਲ਼ ਥਾਲ਼ੀ ਵਿੱਚ ਪਈ ਰੋਟੀ ਨੂੰ ਦੋਹਾਂ ਪੰਜਿਆਂ 'ਚ ਫੜਕੇ ਖਾ ਰਿਹਾ ਸੀ।

'ਲੈ ਫੜ੍ਹ' ਮੂਰਤੀ ਨੇ ਨੱਕ ਸੁਣਕ ਕੇ, ਉਸੇ ਈ ਹੱਥ ਨਾਲ਼ ਰੋਟੀ ਤਲੀ ਤੋਂ ਚੱਕ ਕੇ, ਉਹਦੇ ਵੱਧ ਵਧਾ ਦਿੱਤੀ। ਏਹ ਸੂਗਲੀ ਘਤਿੱਤ ਵੇਖਕੇ ਮੰਦਰ ਕੌੜ ਕੇ ਝਾਕਿਆ ਤਾਂ ਸਿਵੇ ਲਾਉਂਦੀ ਤੱਕਣੀ ਵੇਖਕੇ ਉਹ ਸ਼ਹਿ ਗਈ। ਫੇਰ ਥੋੜ੍ਹੀ ਜਿਹੀ ਕਰੜੀ ਹੋ ਗਈ।

ਮੰਦਰ ਨੂੰ ਸੂਗ ਆਈ, ਜਿਵੇਂ ਸੀਂਢ ਦਾਲ ਵਿੱਚ ਈ ਪਾ ਦਿੱਤਾ ਹੋਵੇ। ਦਾਲ਼ ਵਾਲੀ ਕੌਲੀ ਥਾਲ਼ੀ ਵਿੱਚੋਂ ਚੱਕ ਕੇ ਵਿਹੜੇ ਵਿੱਚ ਮੰਜੇ ਤੇ ਬੈਠੇ ਕੁੱਤੇ ਵੰਨੀ ਚਲਾਂਵੀਂ ਮਾਰੀ। ਕੁੱਤਾ ਡਰ ਕੇ ਇੱਕ ਵਾਰ ਛਾਪਲ ਕੇ ਮੰਜੇ ਦੇ ਹੇਠਾਂ ਵੜ੍ਹ ਗਿਆ ਤੇ ਭੌਂਕਣ ਲੱਗਿਆ 'ਵਊ ਵਊ....' ਤੇ ਘਰਰ ਕਰੀ ਗਿਆ। ਪੂਛ ਚੱਡਿਆਂ ਵਿਚ ਲੈ ਗਈ। ਮੂੰਹ ਵਾਲੀ ਸਾਰੀ ਬੁਰਕੀ ਮੁੱਢ ਨਾਲ਼ ਖੜ ਕੇ, ਬਾਹਰ ਉਛਾਲੀ ਕਰ ਦਿੱਤੀ, 'ਹੂ ਆਹ....' ਹੱਥੂ ਆਉਂਣ ਕਰਕੇ ਗੱਲ੍ਹਾਂ ਤੋਂ ਹੰਝੂ ਵਹਿ ਪਏ। ਕੌਲੇ ਵਿੱਚਲਾ ਪਾਣੀ ਡੋਹਲ਼ ਕੇ,



ਆਪਣੇ ਸਿਰ ਤੇ ਟੋਪੀ ਦੇ ਵਾਂਗ ਰੱਖ ਕੇ, ਓਤਦੀ ਸਾਫ਼ੇ ਨਾਲ਼ ਮੜਾਸਾ ਮਾਰ ਕੇ ਤੁਰ ਪਿਆ, 'ਮੈਂ ਆਵਦੀ ਕਾਣ ਨੀ ਥੋਡੇ ਬਾਰ੍ਹ ਮੂਹਰ ਦੀ ਨੰਘਣ ਦਿੰਦਾ, ਜਿਉਂਦੇ ਜੀ ਤੇ ਔਂਣਾ ਈ ਕੀ ਐ'

ਮੂਰਤੀ ਬੂਹਾ ਢੋਅ ਕੇ ਖਚਰਾ ਹੱਸ ਕੇ ਅੰਦਰ ਨੂੰ ਆ ਗਈ। ਉਹਦੀ ਪੈੜ੍ਹ ਦਾ ਰੇਤਾ ਚੱਕ ਕੇ, ਟੂਣਾ ਜਿਹਾ ਪੜ੍ਹਕੇ, ਚੁੱਲ੍ਹੇ ਵਿੱਚ ਸਿੱਟ ਦਿੱਤਾ। ਕਿਤੇ ਉਹਦੀ ਹਾਅ ਨਾ ਘਰ ਨੂੰ ਲੈ ਕੇ ਬਹਿ ਜਾਵੇ।

ਉਹਦੇ ਜਾਣ ਤੋਂ ਬਾਦ ਕੁੱਤੇ ਨੇ ਪੂਛ ਚੱਡਿਆਂ 'ਚੋਂ ਕੱਢ ਕੇ, ਖੁੰਢੀ ਕਰ ਲਈ ਤੇ ਮੰਜੇ ਦੇ ਉੱਤੇ ਬਹਿ ਕੇ ਰੋਟੀ ਖਾਣ ਲੱਗ ਗਿਆ।

* * *

# ਘਲੱਲ-ਘੱਚ

ਬਲੌਰੇ ਨੇ ਖੁਰਲੀ ਕੋਲ ਪਏ ਨਵਾਰ ਦੇ ਬੁਣੇ ਮੰਜੇ ਨੂੰ ਟੇਢਾ ਕਰਕੇ ਹੱਥ ਨਾਲ਼ ਥਾਪੜ ਕੇ ਝਾੜਿਆ, ਤੇ ਫੇਰ ਪੈਂਦਾਂ ਤੇ ਘੁੱਗੀਆਂ ਦੀ ਕਢਾਈ ਵਾਲੀ ਦਰੀ ਦੀ ਦੂਹਰੀ ਤਹਿ ਲਾ ਕੇ ਵਿਛਾ ਲਈ। ਖ਼ੇਸ ਨੂੰ ਗੁੱਛੀ-ਮੁੱਛੀ ਕਰਕੇ ਸਿਰ ਦੀ ਢੋਅ ਹੇਠ ਰੱਖ ਲਿਆ। ਚਾਨਣੀ ਰਾਤ ਵਿੱਚ ਘਰ 'ਚ ਪਈ ਹਰ ਸ਼ੈਅ ਚਮਕਦੀ ਜਾਂ ਫੇਰ ਘਸਮੈਲ਼ੀ ਜੇਹੀ ਦੀਂਹਦੀ ਸੀ। ਸੱਜਰ ਸੂਈ ਪੱਠ ਤੇ ਬੱਕਰੀ ਨੂੰ ਖੋਲ਼ ਕੇ ਆਪਣੇ ਮੰਜੇ ਦੇ ਪਾਵੇ ਨਾਲ਼ ਬੰਨ ਲਿਆ, ਕਿਤੇ ਪਿੰਡ ਦੇ ਲੱਟਰ ਕਤੀੜ ਰਾਤ ਨੂੰ, ਆਮ ਈ ਘਰਾਂ ਵਿੱਚ ਖਾਣ ਲਈ ਕੋਈ ਚੀਜ਼ ਲੱਭਦੇ ਆਉਂਦੇ, ਦੰਦ ਨਾ ਮਾਰ ਜਾਣ।

'ਵਚਾਰੇ ਕਤੀੜ ਕਰਨ ਵੀ ਕੀ, ਰੋਟੀ ਦੀ ਬੁਰਕੀ ਕੋਈ ਪੌਂਦਾ ਨੀ, ਭੁੱਖੇ ਮਰਦੇ ਸਤਕੇ ਫੇ ਚੀਰ ਫਾੜ ਈ ਕਰਨਗੇ, ਜੀਣ ਲੀ ਹੂਲਾ ਤੇ ਹੇਲਣਾ ਈ ਪੈਂਣਾ' ਏਨ੍ਹਾਂ ਵਿਚਾਰਾਂ ਨਾਲ਼ ਮਨ ਕੁਛ ਉਕਤਾ ਗਿਆ। ਚੇਰ੍ਹੇ ਨੂੰ ਦੋਵਾਂ ਹੱਥਾਂ ਦੀਆਂ ਤਲੀਆਂ ਨਾਲ਼ ਪਲ਼ੋਸਿਆ ਤੇ ਜੁੱਤੀ ਪੈਰੀਂ ਸੋਰਕੇ ਕੇ ਰਸੋਈ ਵੰਨੀ ਤੁਰ ਗਿਆ, 'ਜੇੜ੍ਹੇ ਆ ਲੋਕੀਂ ਥੱਬਿਆਂ ਦੇ ਥੱਬੇ ਨੋਟਾਂ ਦੇ ਲਾ ਕੇ ਕੁੱਤੇ ਲਿਔਂਦੇ ਆ, ਓਨ੍ਹਾਂ ਦਾ ਕਾਈ ਫ਼ੈਦਾ ਨੀ ਹੁੰਦਾ, ਕੁੱਤੇ ਹੁੰਦੇ ਨੇ ਘਰਾਂ ਦੀ ਰਾਖ਼ੀ ਲੀ, ਪਰ ਹੁਣ ਤੇ ਮਨਾਂ ਜ਼ਮਾਨੇ ਈ ਹੋਰੂੰ ਜੇ ਹੋਗੇ ਨੇ, ਬੰਦੇ ਉਲਟਾ ਕਤੀੜਾਂ ਦੀ ਰਾਖੀ ਕਰਦੇ ਨੇ, ਹੂੰ....ਏਹ ਤੇ ਪਿੰਡ ਦੇ ਰਖਵਾਲੇ ਨੇ' ਝਲਾਨੀ ਖੋਲ਼ ਕੇ ਵਿੱਚੋਂ ਸਾਰੀਆਂ ਵਧੀਆਂ ਰੋਟੀਆਂ ਚੱਕ ਕੇ ਵਿਹੜੇ ਵਿੱਚ ਰੱਖ ਦਿੱਤੀਆਂ, ਥਾਲ਼ੀ 'ਚ ਧਰਕੇ। ਨਾਲ਼ ਈ ਇੱਕ ਠੀਕਰਾ ਪਾਣੀ ਦਾ ਭਰਕੇ ਵੀ ਧਰ ਦਿੱਤਾ।

ਘਰ ਵਿੱਚ ਉਹਨੂੰ ਕਿਸੇ ਓਪਰੇ ਦੀ ਹੋਂਦ ਅੱਖ 'ਚ ਕਸੀਰ ਦੀ ਤਰ੍ਹਾਂ ਰੜਕ ਰਹੀ ਸੀ। ਪਰ ਉਹ ਸੀ ਕੌਣ ?

ਅਕਲ ਦੇ ਕਿਸੇ ਖ਼ਾਨੇ ਨਹੀਂ ਸੀ ਪੈ ਰਹੀ। ਚੌਂਤਰੇ ਤੇ ਕੰਮ ਕਰਦੀ ਦੀਸਾਂ ਦੀਆਂ ਆਦਤਾਂ, ਚਾਲ਼-ਢਾਲ਼ ਨਿਰਖ ਕੇ, ਉਹ ਕਿਸੇ ਦੇ ਮੜੰਗੇ ਦੀ ਪਛਾਣ ਟਟੋਲ਼ਣ ਲੱਗਿਆ। ਉਹਦੇ ਹਾਸੇ ਚੋਂ ਕਿਸੇ ਦੀ ਬੋਲ਼ ਸਿਆਣਨ ਲੱਗਾ।

ਥਕੇਂਵੇਂ ਨਾਲ਼ ਅੱਖਾਂ ਭਾਰੀ ਹੋ ਗਈਆਂ ਤਾਂ ਉਹ ਆਪਣੇ ਢਿੱਡ ਵਿੱਚ ਗੋਡੇ ਲੈ ਕੇ, ਓਤਦੀ ਬਾਹਾਂ ਦੀ ਬੰਲਾਗੜੀ ਪਾ ਕੇ ਪੈ ਗਿਆ। ਮੰਜੇ ਦੇ ਸਰ੍ਹਾਣੇ ਵਾਲ਼ੇ ਪਾਵੇ ਨਾਲ਼ ਕੁੱਜਾ ਲਮਕਾ ਲਿਆ। ਚਾਨਣੀ ਵਿੱਚ ਉਹਦੇ ਵੱਲ ਗਹੁ ਨਾਲ਼ ਝਾਕੀ ਹੀ ਗਿਆ।

ਅੱਜ......!

ਦੀਸਾਂ ਜਦੋਂ ਰੋਟੀ ਤੋਂ ਬਾਦ ਦੁੱਧ ਦਾ ਗਲਾਸ ਫੜਾਉਂਣ ਆਈ ਤਾਂ ਬਲੌਰੇ ਨੇ ਮੰਜੇ ਦੀ ਦੌਣ ਕਸਦੇ ਹੋਇਆਂ, (ਭਾਵੇਂ ਦੀ ਏਹ ਦੌਣ ਜਿੰਨੀ ਮਰਜ਼ੀ ਕਸੀ ਜਾਂਦੀ ਪਰ ਝੋਲ਼ ਪੈਣੋਂ ਨਹੀਂ ਸੀ ਹਟਦੀ, ਸੱਜੀ ਬਾਹੀ ਮੀਂਹ ਦੇ ਝਖੇੜੇ ਵਿੱਚ ਔਣ ਕਰਕੇ ਤੇੜ੍ਹ ਛੱਡ



ਕੇ ਕਾਫ਼ੀ ਕਾਣ ਮੰਨ ਗਈ ਸੀ), ਜ਼ੋਰ ਨਾਲ਼ ਬੁੱਲ਼ ਘੁਟਕੇ ਸੁੱਬੀ ਖਿਚਦੇ ਹੋਇਆਂ ਮਨੌਤੀ ਦਿੱਤੀ, 'ਹੁਣ ਖੁਸ਼ੀ ਐਮੇਂ ਨੀਂਦ ਦੀਆਂ ਗੋਲ਼ੀਆਂ ਸੋਰਿਆ ਕਰ ਕਮਲੀਏ'

ਦੁੱਧ ਦਾ ਗਲਾਸ ਦੋਵਾਂ ਹੱਥਾਂ ਵਿੱਚ ਬੋਚਕੇ ਫੜੌਂਦਿਆਂ, ਕੰਨਾਂ 'ਚ ਪਾਏ ਅੱਗ ਰੰਗੇ ਚਾਂਦੀ ਦੇ ਕਾਂਟੇ ਠੀਕ ਕੀਤੇ ਤੇ ਗੱਲ੍ਹ 'ਚ ਪੈਂਦੀ ਸਿੱਪੀ ਵਿਚ ਆਈ ਵਾਲ਼ਾਂ ਦੀ ਕੁੰਡਲਦਾਰ ਲਿੱਟ ਨੂੰ ਫੇਰ ਕੰਨ ਦੀ ਜੜ 'ਚ ਟੁੰਗ ਦੀ ਬੋਲੀ, 'ਏਹੀ ਆਖਣਾ ਮੰਵੀ ਭੁੱਲਗੀ ਸੈਂਗੀ, ਔਟੀ ਪਈ ਸੈਂਗੀ ਖੌਰੇ ਕੇੜੀ ਗੱਲ ਚਿੱਤ 'ਚ ਰੜਕੀ ਜਾਂਦੀ ਐ, ਜੋ ਭੁੱਲੀ ਜਾਨੀ ਆਂ' ਫੇਰ ਬੰਦਿਆਂ ਵਾਂਗ ਹੱਸੀ, 'ਵੇਖੀਂ ਮੇਰੀ ਭੁਲੀ ਗੱਲ ਤੈਨੂੰ ਕਵੇਂ ਯਾਦ ਆਗੀ'

ਉਹਦੇ ਹਾਸੇ ਦੀ ਟੁਣਕਾਰ ਵਿੱਚ, 'ਹੀਂ....ਹੀਂ' ਦੀ ਅਵੱਲੀ ਜੀ ਗੂੰਜ ਸੁਣੀ, 'ਰੱਬ ਕਿੰਨਾ ਕੁਛ ਭੁੱਲੀ ਬੈਠਾ ਮੈਨੂੰ ਤਾਂ ਹੇਵੀ ਜਾਦ ਐ, ਤੇਰੇ ਨਾਲ਼ ਤੇ ਫੇਰ ਲਹੂ ਮਾਸ ਦੀ ਸਾਂਝ ਐ' ਮਲਾਈ ਦੀ ਪੇਪੜੀ ਦੁੱਧ ਤੋਂ ਲਾਹਕੇ ਦੀਸਾਂ ਦੀ ਤਲ਼ੀ ਤੇ ਰੱਖ ਦਿੱਤੀ, ਸੇਲ੍ਹੀ ਮਾਰਕੇ ਖਾਣ ਨੂੰ ਕਿਹਾ, 'ਭੈਣੇ ਹੋਜਾ ਤਕੜੀ'

ਮਲਾਈ ਨੂੰ ਜੀਭ ਨਾਲ਼ ਵਲੇਟ ਕੇ ਛੱਕ ਗਈ। ਪੁੱਠੇ ਹੱਥ ਨਾਲ਼ ਲਿਬੜ੍ਹੀ ਨੱਕ ਦੀ ਨੋਕ ਨੂੰ ਪੂੰਜਿਆ, 'ਦਗਾ ਤਾਂ ਬੰਦਾ ਉਸੇ ਨੂੰ ਦੇਂਦਾ ਜੀਹਤੋਂ ਅਮੀਦ ਨਾ ਰੱਖੀਏ'

ਬਲੌਰੇ ਨੇ ਦੁੱਧ ਦੀਆਂ ਦੋ ਘੁੱਟਾਂ ਭਰਕੇ ਹੇਠਾਂ ਰੱਖ ਦਿੱਤਾ, ਜੀਹਨੂੰ ਦੀਸਾਂ ਨੇ ਸਿਰਹਾਣੇ ਪਈ ਪੱਖੀ ਨਾਲ਼ ਢੱਕ ਦਿੱਤਾ। ਪੱਖੀ ਦੇ ਪੜਛਾਂਵੇ ਹੇਠ ਗਲਾਸ ਦਾ ਸਾਰਾ ਵਜੂਦ ਲੁੱਕ ਗਿਆ। 'ਅਮੀਦ ਤੇ ਦੀਸਾਂ ਮੈਨੂੰ ਤੇ ਏਸ ਘਰ ਨੂੰ ਹੁਣ ਰੱਬ ਤੋਂ ਵੀ ਨਈਂ, ਮੇਰੇ ਅਰਗੇ ਕੈਨ੍ਹੇ ਲੋਕ ਜਵਕੀ ਜਾਂਦੇ ਆ, ਜੋ ਉਹਦੀ ਮਰਜ਼ੀ ਨਾਲ਼ ਜਿਉਂਦੇ ਨੇ ਤੇ ਓਦ੍ਹੀ ਮਰਜ਼ੀ ਨਾਲ਼ ਫੁੜਕ ਜਾਂਦੇ ਆ' ਦੀਸਾਂ ਦੇ ਸਿਰ ਓਤਦੀ ਉਹ ਅੰਬਰ ਵੱਲ ਝਾਕ ਰਿਹਾ ਸੀ ਜੋ ਹਾਲੇ ਟਾਂਵੇ-ਟਾਂਵੇ ਤਾਰੇ ਨਾਲ਼ ਏਸ ਧਰਤੀ ਨੂੰ ਵੇਖ ਰਿਹਾ ਸੀ, 'ਰੱਬ ਨੂੰ ਰਾਜ਼ੀ ਕਰਕੇ ਕੀ ਲੈਣਾ ਜਿਦੋਂ ਆਵਦਾ ਮਿਰਜ਼ਾ ਈ ਨਾ ਰਾਜ਼ੀ ਹੋਇਆ ਹਏ.... ਜੂਨ ਭੋਗਦੇ ਆ, ਓਵੀ ਰੋਟੀ ਦੀ ਜੂਨ, ਜੋ ਸਵ ਤੋਂ ਬੈੜੀ ਆ'

ਦੀਸਾਂ ਕਿੰਨਾਂ ਚਿਰ ਈ ਖੜੀ ਰਹੀ। ਉਹਦੇ ਹਾਸੇ ਦੀ ਟਣਕਾਰ ਬਲੌਰੇ ਦੇ ਵਿੱਚ ਕਿਸੇ ਬੱਠਲ ਜਾਂ ਲੋਹੇ ਦੀ ਹੋਰ ਸ਼ੈਅ ਤੇ ਜ਼ੋਰ ਦੀ ਮਾਰੀ ਸੋਟੀ ਤੋਂ ਬਾਦ 'ਟੂੰ' ਦੇ ਵਾਂਗ ਗੂੰਜੀ ਗਿਆ। ਫੇਰ ਜਾਣ ਲਈ ਦੋ ਕੁ ਪੁਲਾਂਘਾਂ ਪੱਟੀਆਂ ਪਰ ਫੇਰ ਜਾਂਦੀ ਹੋਈ ਪਿੱਠ ਕਰਕੇ ਖੜੋ ਗਈ, 'ਵੀਰ ਭਲਾ ਆ ਅਣਖ ਕੀ ਬਲਾ ਹੁੰਦੀ ਐ'

ਉਹ ਸੁੰਨ ਜਿਹਾ ਹੋ ਕੇ, 'ਅਣਖ' ਕਿੰਨਾ ਚਿਰ ਈ ਉਹਦੀ ਪਿੱਠ ਤੇ ਕਿਸੇ ਸਰਾਲ ਦੇ ਵਾਂਗ ਕੌਡੀਆਂ ਲਾ ਕੇ ਚੜਦੀ ਗੁੱਤ ਵੱਲ ਵੇਖੀ ਗਿਆ। ਪਰ ਕੋਈ ਉੱਤਰ ਨਾ ਔੜਿਆ ਤੇ ਕੁੱਜੇ ਵੱਲ ਝਾਕਣ ਲੱਗ ਪਿਆ।

ਦੀਸਾਂ ਆਵਦੇ ਮੰਜੇ ਤੇ ਜਾ ਕੇ ਸੌਂ ਗਈ, ਪਰ ਉਹ ਹਾਲੇ ਵੀ ਪਾਵੇ ਤੇ ਟੰਗੇ ਕਿੱਲੇ ਵੱਲ ਕਿਸੇ ਗੱਲ ਦੇ ਲਈ ਨੀਝ ਨਾਲ਼ ਖਰਵ੍ਹੇਂ ਚੇਰ੍ਹੇ ਨਾਲ਼ ਵੇਖੀ ਗਿਆ।

ਫੇਰ ਜਿੱਦ ਕਰਕੇ ਪੈਰਾਂ ਭਾਰ ਈ ਮੰਜੇ ਤੇ ਉਹਦੇ ਵੱਲ ਮੂੰਹ ਕਰਕੇ ਬਹਿ ਗਿਆ ਤੇ ਬੋਲਿਆ 'ਬਾਈ ਕੁੱਜਿਆ, ਮੇਰੇ ਵੇਂਹਦੇ-ਵੇਂਹਦਿਆਂ ਦੀਆਂ ਗੱਲਾਂ, ਜਾਣੀ ਦੀ ਬਾਬੇ

ਨਰ ਸਿਓਂ ਨੂੰ ਕਿਸੇ ਨੇ ਗਾਲ੍ਹ ਕੱਢਤੀ ਤਾਸ਼ ਖੇਡਦੇ ਨੂੰ, ਬੈਸ ਓਹ ਘਰੇ ਆ ਗਿਆ, ਲੋਕਾਂ ਨੇ ਚੁਕ ਦੇਤੀ ਤੇ ਓਨੇ ਬਖਤੌਰ ਨੂੰ ਮਾਰਤਾ ਸੀਗਾ, ਘਾਣ੍ਹੀ ਏਹ ਬਣੀ ਬਈ ਦੋਵੇਂ ਈ ਘਰ ਪੱਟੇਗੇ, ਓਨਾਂ ਦੀ ਵੀ ਪਿੱਛੋਂ ਤੀਜੀ ਪੀੜੀ ਰਲਦੀ ਸੀ, ਸਮਝਿਆ ਕੇ ਨੀ'

ਉਹਨੇ ਕੁੱਜੇ ਵਿੱਚ ਬੱਜਰੀ ਪਾ ਕੇ ਉਹਨੂੰ ਜ਼ੋਰ ਨਾਲ਼ ਹਿਲਾਇਆ, ਕੰਨ ਲਾ ਕੇ ਅਵਾਜ਼ ਸੁਣੀ ਤੇ ਫੇਰ ਬੋਲਿਆ, 'ਹਾਂ ਹਾਂ ਠੀਕ ਸਮਝੇ, ਬੀ ਹੋਨਾਂ ਦਾ ਦਾਦਾ ਇੱਕ ਸੀਗਾ, ਫੇਰ ਲੋਕ ਆਂਦੇ ਏਹ ਤੇ ਅਣਖ ਪਿੱਛੇ ਘਰ ਪੱਟਿਆ ਗਿਐ, ਅਣਖ ਤੇ ਉਹ ਕਾਦੀ ਸੀ ਜਾਂ ਫੇਰ ਬਾਬਾ ਜਲੌਰ ਸੂ ਆਂਦਾ ਹੁੰਦਾ ਸੀਗਾ, ਬੀ ਜਦੋਂ ਗੁਰੂ ਸਾਬ ਕੋਲ ਪੰਡਤ ਆਏ ਨਾ ਬੀ.... ਔਰੰਗਜੇਵ ਸਾਡਾ ਧਰਮ ਬਦਲੀ ਕਰਨ ਨੂੰ ਫਿਰਦੈ, ਜਾਣੀ ਮੁਸਲਮਾਨ ਬਣੌਂਦੈ, ਗੁਰੂ ਸਾਬ੍ਹ ਨੇ ਓਨਾਂ ਆਵਦੇ ਪ੍ਰਾਣ ਕਿਲ੍ਹੇ 'ਚ ਜਾ ਕੇ ਤਿਆਗਤੇ ਸੀਗੇ, ਸੀਸ ਲੁਹਾਤਾ ਦੂਇਆਂ ਦੇ ਧਰਮ ਲੀ, ਕਾਈ ਵੀ ਗਰਜ਼ ਨੀ ਰੱਖੀ, ਜੇ ਗੁਰੂ ਸਾਵ ਚਾਹੁੰਦੇ ਨਾ ਕੁਜਿਆ, ਓ ਹਿੰਦੂਆ ਤੇ ਸਿਖਾਂ ਨਾਲ਼ ਰਲਕੇ ਸਿੱਧੀ ਟੱਕਰ ਵੀ ਲੈ ਸਕਦੇ ਸੀਗੇ, ਪਰ ਨਈਂ ਕਿਉਂ ਕੇ ਦੋਵੇਂ ਬੰਨਿਓ ਲੋਕਾਂ ਦੇ ਘਰ ਉੱਜੜ ਦੇ ਸੀਗੇ ਜਾਣੀ...'

ਉਹ ਫੇਰ ਕੁੱਜੇ ਦੀਆਂ ਅੱਖਾਂ ਵਿੱਚ ਅੱਖ ਪਾ ਕੇ ਝਾਕਣ ਲੱਗ ਪਿਆ। ਸੈਨਤ ਮਾਰੀ, 'ਦੱਸੀਂ ਖਾਂ ਫੇਰ....' ਕੁੱਜਾ ਫੇਰ ਹਿਲਾਕੇ ਸ਼ੋਰ ਸੁਣਿਆ ਤੇ ਬੋਲਿਆ।

'ਹੂੰ ਜਾਣੀ ਉਜਾੜੇ ਤੋਂ ਬਚਾਅ ਕਰਨ ਲਈ ਕਿਹੇ ਦੇ ਵਸੇਬੇ ਲੀ, ਮਰਜ਼ੀ ਨਾਲ਼ ਜਿਉਂਣ 'ਲੀ, ਉਨ੍ਹਾਂ ਨੇ ਆਵਦੀ ਕਰਬਾਨੀ ਦੇਤੀ, ਏਹ ਸੀ ਅਣਖ ਫੇਰ, ਬਾਬੇ ਨਰ ਸਿਓ ਆਲੀ ਤਾਂ ਹੰਕਾਰ ਈ ਸੀ, ਹੰਕਾਰ 'ਚ ਵੇਖਲਾ ਦੋਵੇਂ ਘਰ ਉਜੜ ਦੇ ਹੁੰਦੇ ਆ, ਅਣਖ਼ 'ਚ ਵਸੇਬਾ ਹੁੰਦੈ, ਵਸੇਬਾ, ਕੀ ਆਨਾਂ ਫੇਰ....'

ਉਹਨੇ ਗਹੁ ਨਾਲ਼ ਵੇਖਿਆ, ਏਸ ਵਾਰ ਕੁੱਜੇ ਦਾ ਮੂੰਹ ਥੋੜ੍ਹਾ ਜਿਹਾ ਕਿਸੇ ਸਹਿਮਤੀ ਵਿੱਚ ਹੱਸਦਾ ਲੱਗਿਆ। ਉਹਦੇ ਅੰਦਰ ਕਿਸੇ ਫੈਸਲੇ ਨੇ ਪੱਕਾ ਰੂਪ ਧਾਰ ਲਿਆ। ਸਾਰੇ ਫ਼ਿਕਰਾਂ ਨੂੰ ਆਪਣੇ ਤਰਕ ਨਾਲ਼ ਖਰਾ-ਖੋਟਾ ਸਾਬਤ ਕਰ ਦਿੱਤਾ।

ਕੁੱਜੇ ਤੋਂ ਬੱਜਰੀ ਦੀਆਂ ਰੋੜੀਆਂ ਕੱਢਕੇ ਜੇਬ ਵਿੱਚ ਪਾ ਲਈਆਂ। ਤੇ ਫੇਰ ਪਾਵੇ ਤੇ ਟੰਗਕੇ, ਲੱਤਾਂ ਨੂੰ ਬੰਲਾਗੜੀ ਪਾ ਕੇ ਮੰਜੇ ਤੇ ਵੱਖੀ ਪਰਨੇ ਲੇਟ ਗਿਆ। ਪਰ ਸੋਚਾਂ ਵਿੱਚ ਵੀ ਉਹ ਮੜੰਗਾ ਲੱਭਣ ਦੀ ਵਿਉਂਤ ਘੜ੍ਹਦਾ ਰਿਹਾ।

ਅੱਧੀ ਰਾਤ ਬੀਤ ਗਈ।

ਅੱਧੀ ਰਾਤ ਨੂੰ ਕਿਸੇ ਨੇ ਘਰੋਂ ਕਤੂਰਾ ਗੋਦੀ ਚੱਕਿਆ ਤੇ ਸਾਫ਼ੇ ਦਾ ਮੜਾਸਾ ਮਾਰਕੇ ਵੀਹੀ ਵਿੱਚ ਆ ਗਿਆ। ਗਦੈਲ਼ੇ ਦੇ ਹੇਠ ਪਏ ਜਿਸਤੀ ਲੋਹੇ ਦੇ ਕਾਪੇ ਨੂੰ ਚਾਦਰੇ ਦੀ ਡੱਬ ਵਿੱਚ ਪਿਛਲੇ ਪਾਸੇ ਕਰਕੇ ਟੂੰਗ ਲਿਆ। ਉਹਦੀ ਧਾਰ ਐਨੀ ਤਿੱਖੀ ਸੀ ਕਿ ਜੇ ਪੋਲਾ ਜਿਹੇ ਕਰਕੇ ਵੀ ਕਿਸੇ ਲੱਕੜ ਦੇ ਮਾਰੀਏ ਦੋ ਉਂਗਲਾਂ ਤੀਕ ਧਸ ਜਾਂਦਾ।

ਚਾਨਣੀ ਰਾਤ ਵਿੱਚ ਉਹਦਾ ਪੜਛਾਵਾਂ ਵੀ ਕੋਈ ਬਿੜਕ ਲੈਂਦਾ ਆ ਰਿਹਾ ਸੀ।

ਬੂਹੇ ਅੱਗੇ ਖੜੋਕੇ ਉਹਦੀ ਜ਼ੋਰ ਨਾਲ਼ ਮਾਰੀ ਕੋਇਲ਼ ਦੀ ਕੂਕ ਸੁਣਕੇ ਮੰਜੇ ਤੇ ਜਾਗੋ-ਮੀਚੀ ਪਈ ਦੀਸਾਂ ਉਠ ਕੇ ਬਹਿ ਗਈ। ਪਾਵੇ ਕੋਲ ਪਏ ਤੌੜ੍ਹੇ ਦੇ ਚੱਪਣ ਨਾਲ਼ ਜ਼ੋਰਦੀ ਖੜਕਾ ਕੀਤਾ, ਸਭ ਦੇ ਸੌਣ ਦਾ ਪੱਕਾ ਕਰ ਲਿਆ। ਨੰਗੇ ਪੈਰੀਂ ਮੰਜੇ ਤੋਂ ਉਠੀ ਤਾਂ ਵਿਹੜੇ ਵਿੱਚ ਬਲੌਰਾ ਮੰਜੇ ਤੋਂ ਖੜਾ ਵੇਖਕੇ, ਸੁਸਰੀ ਬਣਕੇ ਥਾਂਏਂ ਛਾਪਲ਼ ਗਈ। ਸਿਰ ਥੱਲੇ ਦੂਹਰਾ ਕਰਕੇ ਸਿਰਹਾਣਾ ਰੱਖਕੇ ਨਿਗ੍ਹਾ ਰੱਖੀ ਬੂਹੇ ਵੱਲ। ਉਹਦੇ ਦਿਲ ਦੀ ਨਾ ਈ ਕੋਈ ਧੜਕਣ ਵਧੀ, ਸਗੋਂ ਬੁਲ੍ਹਾਂ ਤੇ ਚੁੱਪ ਹਾਸੀ ਦੀ ਲਕੀਰ ਵਾਹੀ ਗਈ।



ਕੰਧ ਨੂੰ ਪੈਰਾਂ ਦੇ ਪੌਡੇ ਲਾ ਕੇ ਚੜ੍ਹਨ ਦੀ ਖੜਾਕ ਸੁਣਕੇ ਬਲੌਰੇ ਨੇ ਤੂੜ੍ਹੀ ਦੇ ਕੁੱਪ ਕੋਲ਼, ਦੋ ਕੁ ਟੰਬਿਆਂ ਦੀ ਪਈ ਪੌੜੀ ਚੱਕ ਲਈ ਤੇ ਬੋਚ ਕੇ ਕੰਧ ਨਾਲ਼ ਲਾ ਦਿੱਤੀ ਤੇ ਆਪ ਡੱਬੀ ਵਿਚੋਂ ਸੀਖ ਕੱਡਕੇ, ਪੂਰੀ ਤਿਆਰੀ ਨਾਲ ਕੌਲ਼ੇ ਨਾਲ਼ ਛਹਿ ਕੇ ਬਹਿ ਗਿਆ। ਕੋਈ ਕੰਧ ਓਤਦੀ ਚੜ੍ਹਕੇ, ਪੌੜੀ ਉਤਰ ਕੇ ਘਰ ਦੇ ਖੁੱਲ੍ਹੇ ਵਿਹੜੇ ਵਿੱਚ ਆ ਖੜੋਤਾ। ਸਾਹਮਣੇ ਮੰਜੇ 'ਤੇ ਬੈਠੀ ਦੀਸ਼ਾਂ ਨੂੰ ਵੇਖ ਕੇ ਚਾਅ ਨਾਲ ਹੁੱਬ ਗਿਆ। ਇੰਨੇ ਈ ਬਲੌਰੇ ਨੇ ਅੱਖ ਦੇ ਫਰੱਕੇ ਨਾਲ਼ ਡੱਬੀ ਨਾਲ਼ ਘਸਾ ਕੇ ਸੀਖ਼ ਬਾਲ਼ ਕੇ ਉਹਦੇ ਮੂੰਹ ਕੋਲ ਕਰਕੇ ਉਹਦੀ ਪਛਾਣ ਕੱਢ ਲਈ। ਘੀਚਰ ਨੂੰ ਮੁੜਕੇ ਦੀ ਡਰ ਨਾਲ਼ ਕੱਚੀ ਤਰੇਲੀ ਚੜ੍ਹ ਗਈ।

'ਓਏ ਤੂੰ ਆਜਾ ਆਜਾ' ਥੋੜ੍ਹਾ ਜਿਹਾ ਹੱਸਕੇ, ਆਪਣੇ ਮੰਜੇ ਵੱਲ ਤੁਰ ਪਿਆ, 'ਦੋ ਦਿਨ ਹੋਗੇ ਦੀਸਾਂ ਨੂੰ ਪੁੱਛੀ ਜੰਦੇ ਨੂੰ ਬੀ ਕੌਣ ਐ, ਕੀਹਨੂੰ ਛਪਲਾਈ ਬੈਠੀ ਐਂ, ਜੀਹਦੇ ਚ ਚਾਅ ਬੀਜੇ ਆ', ਅੱਗੇ ਤੋਂ ਸਿੱਧਾ ਈ ਆਜਿਆ ਕਰ ਬਾਰ ਥਾਣੀਂ, ਐਵੇਂ ਕੰਧਾਂ ਕੋਠੇ ਟੱਪਦਾ ਲੱਤ-ਬਾਂਹ ਨਾ ਤੁੜਾਲੀਂ, ਫੇਰ ਕਿੱਥੇ ਚੱਕੀਂ ਫਿਰਾਂਗੇ...ਹਏਂ...'

ਘੀਚਰ ਨੇ ਚਾਦਰੇ ਦੀ ਡੱਬ ਵਿੱਚ ਤੁੰਨੇ ਕਾਪੇ ਦੇ ਹੱਥੇ ਨੂੰ ਜਚਾਕੇ ਫੜ ਲਿਆ, ਅੱਗੋਂ ਵਾਰ ਕਰਨ ਦੇ ਲਈ ਨੌਂ-ਬਰ-ਨੌਂ ਹੋ ਗਿਆ। ਚਾਨਣੀ ਵਿੱਚ ਕਾਪੇ ਦੀ ਧਾਰ ਲਿਸ਼ਕ ਮਾਰਦੀ ਦੀਸਾਂ ਨੂੰ ਵੀ ਦਿਸ ਗਈ। ਇਕ ਹੌਲ਼ ਪਿਆ।

ਮੰਜੇ ਵੱਲ ਆਉਂਦੇ ਬਲੌਰੇ ਨੇ ਸੀਖ਼ ਬਾਲ ਕੇ ਧਰਤੀ ਤੇ ਭੁੰਜੇ ਚਾਨਣ ਕੀਤਾ, 'ਬੋਚਕੇ ਆਈ ਭਰਾਵਾ ਕਤੇ ਠੇਠਾ ਖਾ ਕੇ ਨਾ ਹੋਰ ਮੂੰ ਭੰਨਾਲੀਂ, ਬਾਲੇ ਈ ਸਨਸੇ ਮੁੱਕ-ਗੇ'

ਮੰਜੇ ਦੇ ਸਿਰਹਾਣੇ ਵਾਲ਼ੇ ਪਾਸੇ ਚੌਂਕੜੀ ਮਾਰ ਕੇ ਬਹਿ ਗਿਆ, ਪਰ ਘੀਚਰ ਹਾਲੇ ਵੀ ਦੋ ਕਰਮਾਂ ਦੂਰ ਖੜਿਆ ਰਿਹਾ। ਮੰਜੇ ਤੇ ਹੱਥ ਮਾਰਕੇ ਕਿਹਾ, 'ਓਏ ਆਜਾ ਖਸਮਾ ਬਹਿਜਾ ਕਰਦੇ ਆਂ ਗੱਲਾਂ-ਬਾਤਾਂ, ਐਮੇਂ ਨਾ ਮੋਕ ਮਾਰੀ ਜਾ ਜੇ ਤੂੰ ਨਾ ਹੁੰਦਾ ਕਾਈ ਹੁਰ ਹੋਣਾ ਸੀਗਾ'

ਘੀਚਰ ਹਯਾ ਜਾ ਮੰਨਕੇ ਪੈਂਤ ਤੇ ਹੋ ਕੇ ਬਾਹੀ ਤੇ ਆਂਢਾ ਜਿਹਾ ਹੋ ਕੇ ਦੋਖੀਆਂ ਵਾਲੀ ਚੁੱਪ ਧਾਰ ਕੇ ਬਹਿ ਗਿਆ। ਕਿਸੇ ਵੀ ਗੱਲ ਦਾ ਹੁੰਗਾਰਾ ਨਹੀਂ ਸੀ ਭਰਿਆ। ਗੱਚ ਭਰ ਗਿਆ, ਚਿਤ ਕਰਦਾ ਸੀ, ਪੈਂਰੀ ਪੱਗ ਧਰਕੇ ਭੁੱਲ ਬਖਸਾ ਲਵੇ ਪਰ ਏਨ੍ਹਾਂ ਜੇਰਾ ਵੀ ਪਿੰਡੇ ਵਿੱਚ ਕਿੱਥੇ ਬਚਿਆ ਸੀ ਕਿ ਧੌਣ ਝੁਕਾ ਸਕੇ।

'ਪਾਣੀ ਪੀਲਾ' ਕੋਲ ਪਏ ਮੱਘੇ 'ਚੋਂ ਪਾਣੀ ਦੀ ਕੌਲੀ ਭਰਕੇ ਫੜਾਈ, 'ਖੰਭ ਮੇਰੇ ਵੀ ਉਗਰੇ ਸੀਗੇ ਭਰਾਵਾ, ਪਰ ਉੱਡਣ ਦੀ ਚਿੱਤ ਨੇ ਹਮੈਤ ਨੀ ਭਰੀ, ਲੋਕੀਂ ਕੀ ਕਹਿਣਗੇ, ਸੋਚੀ ਗਿਆ, ਪਰ ਸਾਲੇ ਲੋਕ ਤੇ ਹਾਲੇ ਵੀ ਕਹਿਣੋ ਨੀ ਟਲਦੇ,' ਬਲੌਰਾ

ਉਹਦਾ ਕਲੇਜਾ ਧਰਾਉਂਣ ਲਈ ਇੱਕੋ ਟਕ ਬੋਲੀ ਗਿਆ, 'ਬੈਸ ਆ ਖੁਲ੍ਹ ਦੇਣੀ ਈ ਅਣਖ ਹੁੰਦੀ ਐ ਖਣੀ ਦੀ'

ਉਹ ਕੋਈ ਰਾਂਝਾ ਸੀ, ਜੋ ਅੱਧੀ ਰਾਤ ਨੂੰ ਹੀਰ ਦੀ ਚੌਂਕੀ ਭਰਨ ਆਇਆ ਸੀ। ਪਰ ਉਹਦੀ ਚੁੱਪ ਗੱਲ ਨੂੰ ਅੱਗੇ ਨਹੀਂ ਸੀ ਰੁੜਨ ਦੇ ਰਹੀ। ਪੈਰ ਨਾਲ਼ ਚੂੰਡੀ ਵੱਡਕੇ ਹਲੂਣਿਆ, 'ਸਰੀਰ 'ਚ ਹੈਗਾਂ ਕੇ ਤਿੱਤਰ ਬਿੱਤਰ ਹੋ ਗਿਆਂ, ਸਉ ਲੱਗੇ ਮੈਨੂੰ ਐਸ ਕੁੱਜੇ ਦੀ' ਉਹਨੇ ਇਕ ਤਲੀ ਤੇ ਪਾਣੀ ਦੀ ਚੂਲ਼ੀ ਭਰ ਲਈ, ਵਚਨ ਦੇਣ ਲਈ, 'ਮੇਰੀ ਭੈਣ ਕੋਈ ਚਗਲ ਨੀ ਤੁਰੀ ਫਿਰਦੀ, ਜਣੇ-ਖਣੇ ਪਿੱਛੇ, ਡੱਕਰੇਂ ਕਰਦੂ ਡੱਕਰੇ, ਜੇ ਤੇਰੇ ਬਿਨਾਂ ਓ ਹੋਰ ਵੰਨੀ ਝਾਕੀ ਤਾਂ, ਝਾਕੂ ਕਵੇਂ ਦੀਨ ਆਲੀ ਐ, ਅਣਖ ਆਲੀ, ਮੇਰੀ ਪੱਗ ਨੂੰ ਦਾਗ ਨੀ ਲੌਂਦੀ ਵੇਖਲ਼ੀ'

'ਬੱਲੇ ਓਏ ਨਗੌਰੀਆ' ਫੇਰ ਹੌਲ਼ੇ ਬੋਲ ਨਾਲ਼ ਸ਼ਹਿ ਕੇ ਬੋਲਿਆ, 'ਪੁੱਛਾਂ ਤਾਂ ਜੇ ਦੱਸੇਂਗਾ, ਵਲੇਵਾਂ ਪਾ ਕੇ ਮੰਵੀ ਰਾਜ਼ੀ ਨ੍ਹੀ' ਘੀਚਰ ਨੇ ਨੀਵੀਂ ਅਤਾਂ ਚੱਕੀ, 'ਤੂੰ ਏਥੇ ਦੇਹ ਦੀ ਭੁੱਖੋਂ ਸਤਿਆ ਔਨਾ ਹੁੰਨਾ ਕੇ ਚਾਰ ਲਾਵਾਂ ਵੀ ਘੁੱਕੇਂਗਾ'

ਘੀਚਰ ਨੇ ਕੋਲ ਪਈ ਕੌਲ਼ੀ ਵਿੱਚੋਂ ਇੱਕ ਘੁੱਟ ਪਾਣੀ ਦੀ ਹੋਰ ਭਰੀ। 'ਗੜ੍ਹ' ਸੰਘ ਚੋਂ ਪਾਣੀ ਦੇ ਲੰਘਣ ਦੀ ਅਵਾਜ਼ ਆਈ, '.......'

'ਜਰ ਤੂੰ ਤਾਂ ਪਤੰਦਰਾ ਪਾਣੀ ਦੇ ਈ ਚਿੱਬ ਕੱਡੀ ਜਾਨੈਂ, ਨਿਬਾ ਕਰੇਂਗਾ ਐਦੇ ਨਾਲ਼ ਕੇ ਨੀ'

ਬਲੌਰੇ ਨੇ ਮੂਹਰੋਂ ਕੋਈ ਸੁਰ ਜਵਾਬ ਨਾ ਦਿੰਦਾ ਵੇਖਕੇ ਕਚਿਆਈ ਮੰਨੀ। ਡੱਬੀ ਵਿੱਚ ਸੀਖ ਬਾਲਕੇ ਉਹਦੇ ਮੂੰਹ ਕੋਲ ਕਰਕੇ ਬਦਲ ਰਹੇ ਤੇਵਰ ਵੇਖਣ ਲੱਗ ਪਿਆ। ਸਮਝ ਨਹੀਂ ਸੀ ਆ ਰਹੀ, ਉਹਦੇ ਮੂੰਹ ਨੂੰ ਮੁੜਕਾ ਈ ਏਨ੍ਹਾਂ ਆ ਗਿਆ ਸੀ ਕਿ ਉਹ ਰੋ ਰਿਹਾ ਸੀ। ਫੂਕ ਮਾਰਕੇ ਸੀਖ ਬੁਜਾ ਦਿੱਤੀ। ਫੇਰ ਦੂਜੀ ਸੀਖ ਬਾਲੀ ਤਾਂ ਘੀਚਰ ਨੇ ਬਲਦੀ ਸੀਖ਼ ਨੂੰ ਫੜਨ ਦੀ ਬਜਾਏ, ਉਹਦੀ ਲਾਟ ਅੱਗੇ ਆਪਣੇ ਹੱਥ ਦੀ ਹਥੇਲੀ ਕਰ ਲਈ। ਤੀਲੀ ਨੇ ਉਹਦੀ ਤਲੀ ਦੇ ਮਾਸ ਨੂੰ ਸਾੜ੍ਹ ਦਿੱਤਾ। ਸੇਕ ਨਾਲ਼ ਹੁੰਦੇ ਦਰਦ ਨੂੰ ਉਹਨੇ ਦੰਦਾਂ ਹੇਠ ਜੀਭ ਘੁੱਟ ਕੇ ਸਹਿ ਲਿਆ।

'ਯਾ ਭਾਜਾ ਐਥੋਂ ਸੌਰਿਆ ਮੈਥੋਂ ਹੋਰ ਹਯਾ ਲੁਹਾਏਗਾ, ਤੈਨੂੰ ਡੀਕੀ ਜਾਂਦੀ ਐ' ਸੁਆਤ ਵੱਲ ਇਸ਼ਾਰਾ ਕਰ ਦਿੱਤਾ। ਘਰੇ ਆਏ ਜੀਅ ਨੂੰ ਰੁਖਾ ਨਹੀਂ ਬੋਲਣਾ ਚਾਹੀਦਾ ਸੀ, ਏਸ ਗੱਲ ਦਾ ਉਹਨੂੰ ਆਪਣੇ ਤੇ ਰਹਿ ਰਹਿ ਕੇ ਹਰਖ਼ ਆ ਰਿਹਾ ਸੀ।

ਘੀਚਰ ਮੰਜੇ ਤੋਂ ਖੜਾ ਹੋਇਆ ਤਾਂ ਨਾਲ਼ ਈ ਬਲੌਰੇ ਨੇ ਹਦਾਇਤ ਦਿੱਤੀ, 'ਐਧਰ ਬੈਠੀ ਆ' ਘੀਚਰ ਦਾ ਰੁੱਖ ਗਲੀ ਵੱਲ ਵੇਖਕੇ ਉਹਨੇ ਤਟਫਟ ਕਿਹਾ, 'ਦਬਵੇਂ ਪੈਰੀਂ ਜਾਈਂ, ਅੱਬਲੀਂ ਤਾਂ ਜੋੜੇ ਲਾਹ ਕੇ ਹੱਥੀਂ ਫੜ੍ਹ ਲੈ ਐਵੇਂ ਜੁੱਤੀ ਜਰਕੂ, ਆਸ਼ਕ ਤੇ ਚੋਰ ਦੇ ਪੈਰੀਂ ਜੁੱਤੀ ਜਰਕੀ ਮਾੜੀ ਹੁੰਦੀ ਐ' ਧੌਣ ਲੰਮੀ ਕਰਕੇ ਵਿਹੜੇ ਵਿੱਚ ਪਏ ਮੰਜਿਆਂ ਤੇ ਘੋਖਵੀ ਨਿਗ੍ਹਾ ਮਾਰੀ, 'ਖਰ ਬੇਬੇ ਹੋਨੀ ਸੌਂਗੇ ਹੋਣੇ ਆ, ਫੇ-ਵੀ ਡਰ-ਡੁੱਕਰ ਚੰਗਾ ਹੁੰਦੈ, ਬੰਦਾ ਸ਼ਿਆਰ ਜਾ ਰੈਂਦਾ, ਹੂੰ ਓਨਾਂ ਤੋਂ ਪਰਦਾ ਰੱਖਿਆ ਜੇ' ਖੱਬੀ ਬਾਂਹ ਮੋੜਕੇ ਪਾਸਾ ਲੈ ਕੇ ਪੈ ਗਿਆ।



ਘੀਚਰ ਨੇ ਹੱਥ ਨਾਲ਼ ਡੱਬ ਚੋਂ ਕਾਪਾ ਕੱਢਕੇ ਜਚਾਕੇ ਫੜ ਲਿਆ। ਉਹਦੀ ਧਾਰ ਤੇ ਉਂਗਲ ਫੇਰੀ। ਚਾਨਣੀਂ ਵਿੱਚ ਉਹ ਅੱਗ ਦੇ ਫਾਲ਼ੇ ਵਾਂਗ ਮਘਿਆ। ਕਾਪਾ ਉਹਨੇ ਬਲੌਰੇ ਦੇ ਮੰਜੇ ਦੀ ਬਾਹੀ ਨਾਲ਼ ਲਾ ਕੇ ਰੱਖ ਦਿੱਤਾ, ਤੇ ਪਰ੍ਹੇ ਨੂੰ ਤੁਰ ਗਿਆ।

* * *

ਘੀਚਰ ਦਾ ਖੱਬਾ ਪੈਰ ਸੁਆਤ ਦੀ ਚੁਗਾਠ ਦੇ ਅੰਦਰ ਸੀ, ਤੇ ਸੱਜਾ ਪੈਰ ਬਾਹਰ। ਚਾਨਣੀ ਦੇ ਨਾਲ਼ ਇੱਕ ਪਰਛਾਵਾਂ ਅੰਦਰ ਮੰਜਿਆਂ ਤੀਕ ਫੈਲਿਆ ਸੀ। ਪਰ ਦੀਵੇ ਦੇ ਚਾਨਣ ਵਿੱਚ ਦੀਸਾਂ ਨੇ ਕੰਧ ਦੇ ਆਲੇ ਵਿੱਚ ਪਈ ਪੋਟਲੀ ਚੱਕ ਕੇ ਭੁੰਜੇ ਰੱਖ ਲਈ। ਦੀਵੇ ਦੇ ਚਾਨਣ ਨੇ ਇੱਕ ਘੀਚਰ ਦਾ ਗਾੜ੍ਹਾ ਪ੍ਰਛਾਵਾਂ ਚੁਗਾਠ ਦੇ ਬਾਹਰ ਵਾਰ ਵਿਹੜੇ ਵਿੱਚ ਖਿਲ੍ਹਾਰ ਦਿੱਤਾ ਤੇ ਅੰਦਰਲਾ ਪਰਛਾਵਾਂ ਫਿੱਕਾ ਕਰ ਦਿੱਤਾ।

ਪੋਟਲੀ ਦੀ ਗੰਢ ਦੰਦਾਂ ਨਾਲ਼ ਖੋਲ਼ ਕੇ ਸੰਧੂਰ ਦੀ ਡੱਬੀ ਕੱਢ ਲਈ। ਡੱਕਣ ਖੋਲ਼ਕੇ ਤਖ਼ਤੇ ਕੋਲ਼, ਨੀਵੀਂ ਪਾਈ ਖੜੋਤੇ ਘੀਚਰ ਅੱਗੇ ਕਰਕੇ ਚੁੰਨੀ ਸਿਰ ਤੋਂ ਲਾਹ ਕੇ ਗਾਤਰੇ ਵਿੱਚ ਪਾ ਲਈ। ਦੀਵੇ ਦੀ ਲਾਟ ਕੰਬੀ ਤਾਂ ਦਾਣਿਆਂ ਦੀ ਬੋਰੀ ਤੇ ਪੈਂਦਾ ਦੀਸਾਂ ਦਾ ਪਰਛਾਵਾਂ ਵੀ ਕੰਬਿਆ ਤੇ ਟੇਡਾ ਜਿਹਾ ਹੋ ਕੇ ਘੀਚਰ ਦੇ ਪਰਛਾਵੇਂ ਵਿੱਚ ਜਾ ਘੁੱਲਿਆ।

ਮਾਂਗ ਭਰਨ ਲਈ ਆਪਣੇ ਚੀਰ ਦਾ ਨੰਗੇਜ਼ ਅੱਗੇ ਨਿਵਾਂ ਦਿੱਤਾ-'ਸਾਡਾ ਏਹ ਸਾਕ ਹਰਿੱਕ ਰਵੈਤ ਤੋਂ ਬਾਗੀ ਐ, ਕਿਹੇ ਤੌਰ 'ਚ ਬੱਜ ਕੇ ਨ੍ਹੀ ਜਿਉਂ ਰਏ' ਝੱਗੇ ਦੇ ਖੱਬੇ ਕਾਲ਼ਰ ਨਾਲ਼ ਮੁੜਕੇ ਦੀਆਂ ਮੁੱਛਾਂ ਨੂੰ ਪੂੰਝ ਦਿੱਤਾ।

'ਹਾਅ ਭਰੋਸਾ ਈ ਆਪਣਾ' ਸੰਧੂਰ ਵਾਲ਼ੀ ਚਿੱਬੀ ਡੱਬੀ ਨੂੰ ਸਵਾ ਗਿੱਠ ਹੋਰ ਅੱਗੇ ਕਰ ਦਿੱਤਾ। ਪਰ ਖੜੀ ਉਸੇ ਥਾਂ ਈ ਰਹੀ।

ਹੱਥ ਨਾਲ਼ ਸੰਧੂਰ ਵਾਲ਼ੀ ਡੱਬੀ ਪਰੇ ਕਰਕੇ, ਘੀਚਰ ਛਹਿ ਕੇ ਬੋਲਿਆ, 'ਆਪਾਂ 'ਯਕੀਨੋਂ ਔਂਤਰੇ ਹੋ ਕੇ ਤਾਂ ਨ੍ਹੀ ਹੇਨਾਂ ਪਾਵਿਆਂ ਤਾਈਂ ਅੱਪੜੇ ਥੋਰੇ ਕੈ ਜਣਿਆਂ ਨੂੰ ਧੋਖੇ ਦੇ ਰਏ ਆਂ' ਜੰਗਲੇ ਦੀਆਂ ਝੀਥਾਂ ਵਿੱਚੋਂ ਛਣਕੇ ਆਉਂਦੀ ਹਵਾ ਨਾਲ਼ ਝੁਲਦੀ ਦੀਵੇ ਦੀ ਲਾਟ ਵੱਲ ਵੇਖਿਆ ਤੇ ਫੇਰ ਕੰਧ ਤੇ ਪੈਂਦੇ ਦਿਉ-ਕੱਦ ਪੜਛਾਵੇਂ ਨੂੰ।

ਦੀਸਾਂ ਥੋੜ੍ਹੀ ਹੋਰ ਅੱਗੇ ਹੋਈ ਤਾਂ ਦੋਵਾਂ ਦੇ ਪਰਛਾਵੇਂ ਇੱਕ ਹੋਕੇ ਵੀ ਅੱਡਰੇ ਈ ਰਹੇ। ਘੀਚਰ ਨੇ ਖੱਬਾ ਹੱਥ ਲੱਕ ਤੋਂ ਚੁੱਕਿਆ ਤੇ ਓਹਦੇ ਮੋਢਿਆਂ ਦੇ ਗਾਤਰੇ ਪਈ ਹੋਈ ਸਿਰ ਤੋਂ ਲੱਥੀ ਚੁੰਨੀ ਨੂੰ, ਬੋਚ ਕੇ ਸਿਰ ਤੇ ਫੇਰ ਰੱਖਿਆ ਤੇ ਸਿਰ ਪਲੋਸ ਕੇ ਕੋਈ ਦੁਆ ਦਿੱਤੀ।

'ਕੱਖ ਨ੍ਹੀ ਲੁਕਿਆ ਮੈਥੋਂ, ਕਿਹੇ ਦੇ ਲੜ੍ਹ ਲੱਗਣ ਤੋਂ ਪਹਿਲਾਂ ਤੀਵੀਂ ਪੇਕੇ ਆਵਦੀ ਮਰਜ਼ੀ ਨਾਲ਼ ਜਿੰਦ ਵਿਉਂਦੀ ਐ, ਫੇਰ ਤੇ ਜਾ ਵੱਡੀ ਦਾ ਧੂਆ-ਘੜ੍ਹੀਸ ਈ ਹੁੰਦੈ, ਮੰਵੀ ਆਪ ਨੂੰ ਐਵਜਾ ਮੌਕਾ ਦਿੱਤੈ ਕਾਈ ਤੇਰੇ ਤੇ ਅਸਾਨ ਨ੍ਹੀ ਕਰਿਆ' ਉਹਨੇ ਡੱਬੀ ਵਿੱਚ ਫੂਕ ਮਾਰਕੇ ਸੰਧੂਰ ਨੂੰ ਹਵਾ ਵਿੱਚ ਖਿੰਡਾ ਦਿੱਤਾ।

ਸੰਧੂਰ ਘੀਚਰ ਦੀਆਂ ਮੁੱਛਾਂ ਤੇ ਦਾੜ੍ਹੀ ਨੂੰ ਰੰਗ ਗਿਆ।

ਦੀਸਾਂ ਨੇ ਚੁੰਨੀ ਦੇ ਪੱਲ਼ੇ ਨਾਲ਼ ਮੱਥੇ ਤੇ ਆਏ ਮੁੜਕੇ ਨੂੰ ਤਾਂ ਪੂੰਜਿਆ, ਪਰ ਬੁੱਲਾਂ

ਤੇ ਮੁੜਕਾ ਸਿੰਮਕੇ ਬਣੀਆਂ, ਮੁੱਛਾਂ ਨੂੰ ਉਵੇਂ ਈ ਰਹਿਣ ਦਿੱਤਾ। ਇਉਂ ਪਹਿਲੀ ਵਾਰ ਹੋਇਆ ਸੀ। ਉਹ ਬੁੱਲ੍ਹਾਂ ਤੇ ਮੁੜਕੇ ਦੀਆਂ ਮੁੱਛਾਂ ਨੂੰ ਕਦੇ ਵੀ ਉਂਗਣ ਨਹੀਂ ਸੀ ਦਿੰਦੀ। ਦੀਸਾਂ ਉਹਨੂੰ ਜਾਂਦੇ ਨੂੰ ਵੇਖਦੀ ਰਹੀ।

ਤਖ਼ਤੇ ਕੋਲ ਦੀ, ਆਪਣਾ ਖੱਬਾ ਪੈਰ ਘੀਚਰ ਨੇ ਚੱਕ ਚੁਗਾਠ ਤੋਂ ਬਾਹਰ ਕੱਢ ਲਿਆ, ਜੋ ਸੌਂ ਗਿਆ ਸੀ।

ਜਦੋਂ ਉਹ ਬਲੌਰੇ ਦੇ ਮੰਜੇ ਕੋਲ ਦੀ ਲੰਘਿਆ ਤਾਂ ਉਹਨੇ ਵੀ ਖੰਗੂਰਾ ਮਾਰਿਆ। ਖੰਗੂਰਾ ਸੁਣਕੇ ਉਹ ਥਾਂਏ ਈ ਰੁੱਕ ਗਿਆ। ਪਾਸਾ ਲਿਆ ਤੇ ਮੰਜੇ ਦੀਆਂ ਚੂਲ੍ਹਾਂ ਜਰਕੀਆਂ ਤੇ ਬਲੌਰੇ ਨੇ ਉਬਾਸੀ ਲੈਂਦੇ ਨੇ ਆਖਿਆ, 'ਆਹ ਜਾਣ ਲੱਗਿਆ ਬਾਹਰੋਂ ਬਾਰੀ ਦੀ ਸੱਬਲ ਅੜਾਜੀਂ ਜਰ, ਮੈਂ ਤਾਂ ਪਸਾਵ ਕਰਕੇ ਪੈ ਗਿਆਂ, ਹੁਨ ਕਿਥੇ ਉਠੂਗਾ'

ਬਾਂਹ ਹੇਠ ਖੇਸ਼ ਕਰਕੇ ਮੌਜ਼ ਨਾਲ਼ ਅੱਖਾਂ ਬੰਦ ਕਰਕੇ ਪੈ ਗਿਆ।

* * *

ਬਲੌਰਾ ਚਾਹ ਪੀਂਦੇ ਸਾਰ ਈ ਦਾਤੀ ਤੇ ਪੱਲ੍ਹੀ ਵਲੇਟ ਕੇ ਅੰਗਰੇਜ਼ ਕੇ ਘਰ ਆ ਜਾਂਦਾ। ਤਰੇਲ਼ ਨਾਲ਼ ਭਿੱਜੇ ਪੱਠੇ ਈ ਜੁੜ੍ਹਦੇ। ਧੁੱਪ ਵਿੱਚ ਤਾਂ ਨੀਰਾ ਵੱਡਿਆ ਈ ਨਾ ਜਾਂਦਾ। ਮੱਛਰੀਂ ਮੂੰਹ ਖਾਣ ਤੀਕ ਆਉਂਦੀ। ਭੂੰਡੀਆਂ ਉੱਡ-ਉੱਡ ਕੇ ਝੱਗੇ ਦੇ ਗਲਾਂਵੇਂ ਵਿੱਚ ਵੜੀ ਜਾਂਦੀਆਂ।

'ਅੱਜ ਕੈ ਥੱਬੇ ਲਿਔਣੇ ਆ ਬਾਈ ਸਿਆਂ' ਖੇਲ 'ਚੋਂ ਪਾਣੀ ਪੀਂਦੇ ਵਹਿੜਕੇ ਦੇ ਕੰਨ ਨੂੰ ਉਂਗਲ ਦੇ ਪੋਟੇ ਜਿੱਡੇ ਲੱਗੇ ਭੂਰੇ ਚਿੱਚੜ੍ਹ ਨੂੰ ਪੱਟ ਕੇ, ਫੇਹ ਕੇ ਸੁੱਟ ਦਿੱਤਾ। ਕੰਨ ਦੀ ਜੜ੍ਹ 'ਚੋਂ ਲਹੂ ਦੀ ਧਾਰ ਸਿੰਮ ਕੇ ਬੰਦ ਹੋ ਗਈ।

'ਛੀ.....' ਸਪਰੇ ਵਾਲੇ ਗੇਲ਼ਣ ਦਾ ਮੂੰਹ ਵੱਡ ਕੇ ਬਣਾਏ ਡੱਬੇ ਨੂੰ ਵੀਹੀ ਦੇ ਕੱਕੇ ਰੇਤੇ ਨਾਲ਼ ਮਾਂਜਦਾ ਹੋਇਆ ਅੰਗਰੇਜ਼ ਬਾਹਰੋਂ ਆ ਗਿਆ, 'ਆਹ ਹੱਥ ਜੇ ਧਵਾਈ ਕੇਰਾਂ ਕੀਅ ਬੀਜਾਂਦ ਕਰਨੀਂ ਐਤਕੀਂ' ਡੱਬਾ ਪਰ੍ਹੇ ਰੱਖਕੇ ਬੋਲਿਆ, 'ਕੀ ਖਾਣ ਲਾਪਿਐਂ ਪਤੰਦਰਾ ਨਿਖ਼ਰਦਾ ਈ ਔਣਾ'

'ਢਿੱਡ ਭਰਜੇ ਏਨਾਂ ਈ ਕਾਰੀਆ' ਵਹਿੜਕਾ ਧਸਾੜ ਚਾਕੇ ਨਿੰਮ ਦੀਆਂ ਲਮਕ ਰਹੀਆਂ ਲ਼ਗਰਾਂ ਮੁੱਛਣ ਲੱਗਿਆ ਤਾਂ ਉਹਨੂੰ ਖਿੱਚਕੇ ਗੱਡੀ ਵੱਲ ਲੈ ਗਿਆ, 'ਧਾਂਈਂ ਲੌਣ ਦੀ ਵਿੱਡ ਐ, ਡੁੱਕ-ਡੁੱਕ' ਵਹਿੜਕੇ ਕੇ ਕੰਨੇ ਤੇ ਗੱਡੀ ਧਰਕੇ, ਨੱਥ ਠੀਕ ਕੀਤੀ, ਜੋ ਇੱਕ ਬੰਨੇ ਪੂਰੀ ਦੀ ਪੂਰੀ ਫਿਰ ਗਈ ਸੀ।

'ਧਾਂਈ' ਦਾ ਨਾਉਂ ਸੁਣਕੇ ਉਹਦੇ ਵੱਲ ਸ਼ਿਸ਼ਤ ਬੰਨ ਕੇ ਝਾਕੀ ਗਿਆ। ਗੱਲ ਉਹੀ ਹੋਈ ਜੀਹਦਾ ਡਰ ਸੀ। ਫੇਰ ਸਲਾਹ-ਮੁਜਬ ਬੋਲਿਆ, 'ਰੇਡੀਏ 'ਰੇਡੀਓ ਆਲੇ ਆਂਦੇ ਐ, ਪੂਰੇ ਸਿਆਣੇ ਆਂ, ਅਖੇ ਨਰਮਾ ਐਤਕਾਂ ਚਿੱਬ-ਕੱਢ ਹੋਊ, ਚਾਰ ਓੜ੍ਹੇ ਤੂੰ ਕੱਢਲ਼ਾਂ, ਪਾੜਿਆਂ 'ਚ ਬੀਜੀ ਵੱਲਾਂ, ਖੇਚਲ ਕਰਨ ਦੀ ਜਮਾਂ ਨੌਬਤ ਨੀ ਔਣੀ' ਬੈਠਕ ਦੇ ਬੂਹੇ ਕੋਲ ਬਣੇ ਰੌਸ਼ਨਦਾਨ ਵਿੱਚ ਹੱਥ ਮਾਰਕੇ 'ਡੀਟੀ ਵਾਲਾ ਲਿਫਾਫਾ' ਚੱਕ ਕੇ ਬਾਹਰ ਲੈ ਆਇਆ। ਜੀਹਨੂੰ ਨਿੰਮ ਦੇ ਮੁੱਡ ਵਿਚ ਲੱਗੇ ਕੀੜਿਆਂ ਦੇ ਭੌਣ ਤੇ ਭੁੱਕ ਦਿੱਤਾ, 'ਤਪਾ ਈ ਮਾਰਿਆ ਏਨਾਂ'



ਬਲੌਰਾ ਉਹਦੀ ਏਸ ਹਰਕਤ ਵੱਲ ਕਚੀਚੀ ਭੰਨਕੇ ਝਾਕਣ ਲੱਗ ਪਿਆ। ਭੌਣ ਉੱਤੇ ਨਸੀਬੋ ਨਿੱਤ ਈ ਦੋ ਵੇਲੇ ਆਟੇ ਦੀ ਲੱਪ ਪਾ ਕੇ ਖੈਰ-ਸੁੱਖ ਮੰਗਦੀ ਸੀ, ਨੱਗਰ-ਖੇੜੇ ਦੀ। ਪਰ ਉਹਨੇ ਉਸੇ ਭੌਣ ਨੂੰ ਮਾਰ ਦਿੱਤਾ।

ਅੰਗਰੇਜ਼ ਨੇ ਬਲੌਰੇ ਦੇ ਨਾਲ਼ ਅੱਖ ਨਹੀਂ ਰਲ਼ਾਈ, ਜੋ ਘੂਰ ਕੇ ਵੇਖ ਰਿਹਾ ਸੀ, 'ਧਾਈਆਂ ਨੇ ਪੜ੍ਹਤਾ ਨੀ ਪੌਣਾ, ਨਿੱਤ ਡੂੰਢ ਸਉਦਾ ਤੇਲ ਫੂਕਣਾ ਕੇੜਾ ਸੌਖਾ'

'ਹੂੰ ਏਹ ਤਾਂ ਹੈ ਈ' ਉਹ ਹਾਲੇ ਵੀ ਉਵੇਂ ਈ ਝਾਕੀ ਗਿਆ, 'ਵੇਨ੍ਹੇ ਆਂ'

ਅੰਗਰੇਜ਼ ਨੂੰ ਉਹਦਾ ਇਉਂ ਘੂਰ ਕੇ ਵੇਖਣਾ ਆਪਣੀ ਕੀਤੀ ਜਾ ਰਹੀ ਹੱਤਕ ਈ ਲੱਗੀ। ਜੀਹਦੇ ਅਸਰ ਵਿੱਚ ਉਹਦੇ ਬੋਲ ਥੋੜ੍ਹੇ ਆਪ ਈ ਕੁੱਰਖ਼ਤ ਹੋ ਗਏ, 'ਨਿੱਕੀ-ਸੁੱਕੀ ਬੰਦਿਆਈ ਦੀ ਔਕਾਤ ਨੀ ਧਾਈਂ ਲੌਂਣੇ ਪੈਲ਼ੀਆਂ ਛੱਡਕੇ ਭੱਜੋਂ ਗੇ'

ਬਲੌਰੇ ਨੂੰ ਪਿੱਛਲੀ ਗੱਲ ਛਿੱਲਤ ਆਗੂੰ ਪੁੜ੍ਹ ਗਈ। ਹਿੱਕ ਵਿੱਚ ਅੱਚਵੀ ਦਾ ਭੰਬੂਕਾ ਮੱਚ ਗਿਆ। ਰੱਸੇ ਨੂੰ ਏਨੀ ਜ਼ੋਰ ਨਾਲ਼ ਘੁੱਟਿਆ, ਉਹਦੀ ਚੀਗ ਤਲੀਆਂ 'ਚ ਪੈ ਗਈ। ਦੰਦਾਂ ਕੀ ਕਰੀਚ ਸੁਣਕੇ ਵਹਿੜਕੇ ਨੇ ਕੰਨ ਝਟਕੇ ਤੇ ਧੌਣ ਘੁੰਮਾਕੇ ਉਹਦੇ ਵੱਲ ਝਾਕਿਆ।

ਥਾਪੇ ਦੀ ਥਾਂ ਹੱਥਾਂ ਨਾਲ਼ ਲੀੜ੍ਹੇ ਕੁੱਟ ਕੇ ਧੋਂਦੀ ਹੋਈ ਮੂਰਤੀ, ਸਾਬਣ ਦੀ ਟਿੱਕੀ ਕੁੜ੍ਹਤੇ ਦੇ ਮੈਲ਼ੈ ਕਾਲ਼ਰਾਂ ਤੇ ਮਲ਼ਦੀ ਬੋਲੀ, 'ਨਾਲ਼ੇ ਦੋ ਪੰਸੇਰੀ ਰੂੰ ਘਰੇ ਆਜੂਗੀ, ਕੱਤ-ਕਤਾ ਕੇ ਕੁੜੀ ਦੇ ਲੈਣ ਦੇਣ ਦਾ ਜਾਪਤਾ ਹੋਜੂ' ਅੱਖਾਂ ਥੋੜੀਆਂ ਜਿਹੀਆਂ ਮੀਚ ਲਈਆਂ, ਕਿਤੇ ਝੱਗ ਨਾ ਪੈ ਜਾਵੇ।

'ਖੱਫਣ ਜੋਗੇ ਪੈਹੇ ਨ੍ਹੀ ਰਹੇ ਜੱਟਾਂ ਕੋਲ ਹੋ ਵੀ ਕਰਾੜਾਂ ਕੋਲੋਂ ਗੂਠਾ ਲਾ ਕੇ ਲਿਔਣਾ ਪੈਂਦਾ' ਮੁੱਛ ਨੂੰ ਵਟਾ ਚਾੜਕੇ ਤਿੱਖਾ ਕੀਤਾ।

ਬਲੌਰੇ ਦੀ ਧਾਈਂ ਲਾਉਂਣ ਵਾਲ਼ੀ ਰੀਝ ਉਹਨਾਂ ਦੀਆਂ ਦਿੱਤੀਆਂ ਜਾ ਰਹੀਆਂ, ਦਲੀਲਾਂ ਦੀ ਗ਼ਾਰ ਵਿੱਚ ਧਸਦੀ ਗਈ। ਉਹਦੀ ਤਿੱਖੀ ਮੁੱਛ ਅੱਖਾਂ ਵਿਚ ਤਕਲ਼ੇ ਵਾਂਗ ਗੱਡੀ ਗਈ।

ਕੱਲ ਰਾਤ....!

ਪਿੰਜਣੀ ਤੇ ਹੋਈ ਚੰਬਲ ਤੇ ਮਲ੍ਹਮ ਲਾਉਂਦੀ ਹੋਈ ਮੂਰਤੀ ਨੇ ਚਿੱਤ ਦਾ ਫ਼ਿਕਰ ਸਾਂਝਾ ਕਰਿਆ, 'ਸੁਣਦੇ ਓ ਜੇ ਬਲੌਰੇ ਨੇ ਵੀ ਆਵਦੇ ਖੇਤ ਝੋਨੇ ਵਾਲਾ ਵੰਝ ਬਰੋਬਰ ਗੱਡਤਾ ਫੇਰ ਕਲੋਟਾ ਹੋ ਜਾਣੈ ਦਣ, ਨਿੱਤ ਈ ਕੁਛ ਨਾ ਕੁਛ ਮੰਗਵਾਂ ਦੇਣਾ ਪਊ'

'ਹੂੰ-ਹੂੰ' ਮੂੰਹ ਵਿੱਚ ਉਂਗਲ ਫੇਰ ਕੇ ਕੰਧ ਤੇ ਕੁਰਲ਼ੀ ਕਰ ਦਿੱਤੀ। ਉਹ ਅੰਦਰ ਬੈਠਾ ਕੁਰਲ਼ੀ ਹਮੇਸ਼ਾ ਈ, ਆਪਣੇ ਬਾਪੂ ਦੀ ਰੀਸ ਨਾਲ਼ ਕੰਧ ਤੇ ਕਰਦਾ, ਫਰਸ਼ ਦੀ ਬਜਾਏ। ਇਉਂ ਚਿੱਕੜ੍ਹ ਨਹੀਂ ਸੀ ਹੁੰਦਾ, 'ਦੂਏ ਤੀਏ ਦਿਨ ਬੋਰ ਵੀ ਮੰਗੂ'

'ਐਦੇਂ ਤੇ ਨਰਮਾ-ਕਪਾਹ ਬੀਜਣ ਦਾ ਦਬਾਅ ਪਾਓ' ਮਲ੍ਹਮ ਵਾਲੀ ਡੱਬੀ ਦਾ ਕਸਕੇ ਢੱਕਣ ਲਾਉਂਦੀ ਹੋਈ, ਉਠਕੇ ਉਹਦੇ ਪੈਰਾਂ ਵਾਲੇ ਪਾਸੇ ਆ ਕੇ ਬਹਿ ਗਈ।

'ਹਾਹੋ, ਏਹ ਜੇ ਨਰਮੇਂ ਦੇ ਓੜੇ ਕੱਢੂ ਤਾਂ ਫੇਰ ਦੋ ਮੀਨ੍ਹੇ ਤੀਕ ਐਦੀ ਪਾਣੀ ਦੀ ਵਾਰੀ ਆਪਣੇ ਖੇਤ ਲੱਗੂ, ਬੋਰ ਛੱਡਕੇ ਐਦਾ ਵਾਣ੍ਹ ਭਰਦਿਆਂਗੇ' ਅਗਰੇਜ਼ ਨੇ ਕੱਸੀ

ਦੇ ਪਾਣੀ ਦਾ ਲਾਲਚ ਕੀਤਾ। ਕੱਸੀ ਦੇ ਪਾਣੀ ਨਾਲ਼ ਖੇਤਾਂ ਵਿੱਚ ਜਾਨ ਪੈਂਦੀ। ਫਸਲ ਪੂਰੀ ਹੁੱਬਕੇ ਹੁੰਦੀ। ਬੋਰਾਂ ਦਾ ਪਾਣੀ ਜਿੰਨ੍ਹਾਂ ਮਰਜ਼ੀ ਚੰਗਾ ਹੁੰਦਾ, ਇਨ੍ਹਾਂ ਵਾਹਣਾਂ ਨੂੰ ਵੱਤਰ ਨਹੀਂ ਸੀ ਖਾਂਦਾ। ਸ਼ੋਰਾ ਕੱਢ ਜਾਂਦਾ।

'ਨਾਲ਼ੇ ਝੋਨੇ ਦੀ ਫ਼ਸਲ ਤਾਂ ਨਿਰੀ ਵੱਟ ਤੇ ਪਈ ਹੁੰਦੀਐ, ਐਨੂੰ ਨਰਮਾ ਈ ਠੋਕੋ ਚਾਰ ਛਿੱਲੜ੍ਹ ਕੋਲ ਆਗੇ, ਏਹ ਮਚਲ ਜਾਣਾ' ਮੂਰਤੀ ਨੇ ਗੇੜ੍ਹ ਪਾਇਆ, ਜੇ ਫਸਲ ਮੀਂਹ-ਕਣੀ ਨਾਲ਼ ਫੁੜਕ ਗਈ, ਬਲੌਰਾ ਆਪੇ ਈ ਪੈਸੇ ਟਕੇ ਲਈ ਹੱਥ ਅੱਡ ਲਊ। ਜੀਹਨੂੰ ਇੱਕ ਵੇਰੀਂ ਮੰਗਕੇ ਖਾਣ ਦਾ ਭੁਸ ਪੈ ਗਿਆ, ਉਹ ਨੀ ਫੇਰ ਕਮਾਈ ਕਰਦਾ।

'ਕਰਦਾਂ ਮੈਂ ਕੋਈ ਭੰਨ-ਘੜ' ਗੂੜ੍ਹੀ ਨੀਂਦ ਵਿੱਚ ਪਿਆ ਵੀ ਉਹ ਵਿਉਂਤ ਘੜੀ ਗਿਆ।

ਤੇ ਹੁਣ....!

ਉਹ ਦੋਵੇਂ ਉਹਦੀ ਰੀਝ ਨੂੰ ਘੇਰਾ ਪਾਈ ਖੜ੍ਹੇ ਸੀ।

ਬਲੌਰੇ ਨੇ ਜ਼ੋਰ ਨਾਲ਼ ਵਹਿੜਕੇ ਦੇ ਬੰਨ ਉੱਤੋਂ ਦੀ ਥੁੱਕ ਦਿੱਤਾ, ਚਿੱਤ ਟਿਕਾਣੇ ਆ ਗਿਆ 'ਕਰਦਾਂ ਰੈ' ਮੂੰਹ ਵਿੱਚੋਂ ਟਿੱਚ ਦੀ ਪਟਾਕ ਅਵਾਜ਼ ਕੱਢੀ ਤਾਂ ਵਹਿੜਕੇ ਨੇ ਧੌਣ ਨਿਵਾਂ ਕੇ ਕੰਨੇ ਤੋਂ ਗੱਡੀ ਸੁੱਟ ਦਿੱਤੀ। ਉਹ ਜੋਤ ਬੰਨਣੀ ਭੁੱਲ ਗਿਆ ਸੀ।

ਅੰਗਰੇਜ਼ ਨੇ ਅੱਗੇ ਵਧਕੇ, ਉਹਨੂੰ ਆਪਣੀ ਵੱਖੀ ਨਾਲ਼ ਘੁੱਟ ਕੇ, ਫੋਕੇ-ਝੂਠੇ ਮਾਣ ਨਾਲ਼ ਆਖਿਆ, 'ਰੈ ਕੀ ਕਰਨੀ ਐ, ਰੈ ਤਾਂ ਨੰਗ ਕਰਦੇ ਹੁੰਦੇ ਆ, ਟਰੈਕਟ ਤੋਂ ਲੈ ਕੇ ਸੰਦ-ਸੱਪੇ ਤਾਂਈਂ ਸਾਡਾ, ਤੇਰਾ ਈ ਐ. ਦੋ ਆਂਰੀ ਰੇਅ ਪਾ ਕੇ ਸੀਂਲਦੀਂ, ਕਸੀਗੇ ਨੂੰ ਡੱਕਾ ਹੱਥ ਲੌਣ ਦੀ ਲੋੜ ਨ੍ਹੀ'

'ਸਵ ਕੁਛ ਦਾਤੇ ਦਾ ਦਿਤਾ ਵਿਐ, ਅਹੀਂ ਕੇੜਾ ਰੱਖਣ ਲੀਂ ਦੇਣਾ, ਵਰਤ-ਲੀਂ ਕੇੜਾ ਕੁਛ ਘਸਜੂ ਖੀਰ ਨੂੰ ਪੈਣਾ ਤੇ ਮਿੱਟ ਐ' ਮੂਰਤੀ ਨੇ ਕੁੜਤਾ ਫੋਕੇ ਪਾਣੀ ਵਿੱਚ ਭਿਉਂਕੇ, ਗੋਡਿਆਂ ਦੇ ਸੰਨ੍ਹ ਵਿੱਚ ਘੁੱਟ ਕੇ ਵਟਾ ਚਾੜ੍ਹਿਆ ਤੇ ਕੋਢੀ-ਢੂਹੀ ਹੋ ਕੇ ਨਿਚੋੜ ਦਿੱਤਾ, 'ਸਾਨੂੰ ਥਫ਼ਾਕ ਆਲਾ ਬੰਦਾ ਚਾਈਦੈ, ਦੁਖਦੇ-ਸੁਖਦੇ ਵੇਲੇ ਪਿੱਛੋਂ ਘਰ ਦੀ ਟਿੱਡ-ਫੌੜੀ ਸਾਂਭੇ'

ਵਿਹੜੇ ਵਿੱਚ ਪਈ ਬਾਹੁਕਰ ਦੀ ਤੀਲੀ ਦਾ ਸਿਰਾ ਤੋੜ੍ਹਕੇ, ਦੰਦਾਂ ਦੀ ਵਿਰਲ਼ 'ਚ ਅੜੀ ਮੀਟ ਦੀ ਛਿੱਡੀ ਨੂੰ ਕੱਢਣ ਲੱਗ ਪਿਆ, 'ਸਾਥੋਂ ਤੇ ਭਰਾਵਾ ਸੰਘੀ ਨੂੰ ਪਾਇਆ ਘਰ ਦਾ ਸੰਗਲ ਨੀ ਢਿੱਲਾ ਹੁੰਦਾ-ਗਾ, ਚੰਗੂ ਸਕੀਰੀ 'ਚ ਗਇਆਂ ਨੂੰ ਕੈਂ ਵਰ੍ਹੇ ਹੋ-ਗੇ, ਜੀਦੋਂ ਦਾ ਬਾਪੂ ਮੁੱਕਿਆ' ਛਿੱਡੀ ਨੂੰ ਥੁੱਕ ਕੇ ਡੱਕਾ ਭੁੰਜੇ ਸੁੱਟ ਦਿੱਤਾ, 'ਬਿੰਦ ਦੀ ਬਿੰਦ ਜਾਂਨੇ ਆ, ਚਾਹ ਪੀਕੇ ਓਨੇ ਕਾਲ੍ਹੇ-ਪੈਰੀਂ, ਚੰਗੋ ਜੀ ਚੰਗੋ ਜੀ ਕਰਕੇ ਤੁਰ ਪੈਂਨੇ ਆਂ'

'ਨਿਰਾ ਬੱਸਾਂ ਦਾ ਕਰਾਇਆ ਫੂਕਣ ਈ ਐ' ਮੂਰਤੀ ਨੇ ਹੁੰਗਾਰਾ ਭਰਕੇ ਸਭ ਨੂੰ ਆਪੋ-ਆਪਣੀ ਥਾਂ ਸੁੱਚਾ ਕਰ ਦਿੱਤਾ।

'ਰੱਬ ਦਾ ਭਾਣਾ ਜੋ ਵੀ ਹੈ' ਅੰਗਰੇਜ਼ ਨੇ ਪਿੰਜਣੀ ਤੇ ਚੜੇ ਦੋ ਕੀੜਿਆਂ ਨੂੰ ਲੱਤ



ਹਿਲਾਕੇ ਝਾੜਿਆ ਤੇ ਉੱਤੇ ਪੈਰ ਮਾਰ ਕੇ ਮਾਰ ਦਿੱਤਾ। ਏਹ ਕੀੜੇ ਭੌਣ ਵਿੱਚੋਂ ਆਈ ਸੀ, ਜਿਵੇਂ ਕੋਈ ਬਦਲਾ ਲੈਣ ਆਇਆ ਹੋਵੇ।

ਬਲੌਰੇ ਨੇ ਫੇਰ ਸਖ਼ਤੀ ਨਾਲ਼ ਉਹਦੇ ਵੱਲ ਵੇਖਿਆ, ਗ਼ਲ਼ਤੀ ਆਪ ਕਰਕੇ, ਭਾਣਾ ਰੱਬ ਦਾ ਮੰਨਣਾ ਚੰਗਾ ਨਹੀਂ ਸੀ ਲੱਗਿਆ।

ਬਲੌਰਾ ਡੁੰਨ ਬਣਕੇ ਉਹਨਾਂ ਦੇ 'ਲੱਲੇ-ਭੱਭੇ' ਸੁਣੀ ਗਿਆ ਤੇ ਕਾਹਲ਼ੀ ਨਾਲ਼ ਵਹਿੜਕੇ ਦੇ ਕੰਨੇ ਤੇ ਗੱਡੀ ਧਰਕੇ, ਧੌਣ ਹੇਠ ਦੀ ਕਸਕੇ ਜੋਤ ਬੰਨ੍ਹ ਲਈ। ਮੂਰਤੀ ਨੇ ਜਾਣ ਲੱਗੇ ਨੂੰ ਲੱਸੀ ਦਾ ਗਲ਼ਾਸ ਭਰਕੇ ਫੜ੍ਹਾ ਦਿੱਤਾ।

ਗਲ਼ਾਸ ਨੂੰ ਦੋਏ ਹੱਥਾਂ ਵਿੱਚ ਫੜਕੇ ਪੂਰੀ ਨਿਰਖ਼ ਨਾਲ਼ ਵੇਖਿਆ। ਇਹਦੇ ਤੇ ਦੋ ਮੋਰਨੀਆਂ ਪੈਲ਼ਾਂ ਪਾਈ ਜਾਦੀਆਂ ਵੇਖ ਕੇ ਅਸ਼-ਅਸ਼ ਕਰ ਉਠਿਆ। ਗੱਡੀ ਤੇ ਪਏ ਝੋਲ਼ੇ ਵਿੱਚੋਂ ਬਾਹਰ ਝਾਕਦੇ ਕੁੱਜੇ ਨਾਲ਼ ਅੱਖ ਰਲਾ ਕੇ ਆਖਿਆ, 'ਕੁੱਜਿਆ ਵੇਹਨਾਂ ਫੇਰ ਮੀਨਾਕਾਰੀ, ਕੱਡੇ ਪਏ ਐ ਚਿੱਬ, ਊਂ ਇਕ ਗੱਲ਼ ਦੱਸਾਂ, ਜਿਨ੍ਹਾਂ ਲੋਕਾਂ ਦਾ ਜ਼ਮੀਰ ਨੀ ਵਿਕਦਾ ਓਨਾ ਦੇ ਭਾਂਡੇ ਵਿਕ ਜਾਂਦੇ ਐ ਤੇ ਫੇਰ ਲੱਸੀ ਪੀਂਦੇ ਦੀ ਨਿਗ੍ਹਾ ਤੰਦੂਰ ਤੇ ਪਈ ਭਾਂਡਿਆਂ ਨਾਲ਼ ਟੀਸੀ ਕੱਡਕੇ ਭਰੇ ਟੋਕਰੇ ਵੱਲ ਵੇਖ ਕੇ ਚਿੱਤ 'ਚ ਆਖਿਆ, 'ਲੱਗਦੇ ਤਾਂ ਮੈਨੂੰ ਏਵੀ ਕੱਲ੍ਹੇ ਭਾਂਡਿਆਂ ਆਲ਼ੇ ਈ ਐ...'

ਖ਼ਾਲੀ ਗਲਾਸ ਵਿੱਚ ਜਦੋਂ ਮੂਰਤੀ ਨੇ ਦੋ ਕੁ ਘੁੱਟਾਂ ਲੱਸੀ ਦੀਆਂ ਵੇਖੀਆਂ ਤੇ ਅਚਾ ਮੰਨ ਕੇ ਪੁੱਛਿਆ, 'ਵੇ ਬਲੌਰ ਪਾਣੀ ਹੋਵੇ ਲੱਸੀ ਹੋਵੇ, ਤੂੰ ਆਹ ਜੂਠੀ ਘੁੱਟ ਕਾਤੋਂ ਛੱਡਦਾਂ ਹੁੰਨਾ'

ਉਹਨੇ ਰੋਅਬ ਨਾਲ਼ ਭਰੇ ਸਾਂਤ ਚੇਰ੍ਹੇ 'ਤੇ ਹੱਥ ਫੇਰਕੇ, ਠਰ੍ਹਮੇ ਨਾਲ਼ ਮੋੜ੍ਹ ਦਿੱਤਾ, 'ਏਹ ਤਾਂ ਰੱਜੇ ਬੰਦੇ ਦੀ ਨਸ਼ਾਨੀ ਹੁੰਦੀ ਆ ਬਾਈ' ਵਹਿੜਕੇ ਨੂੰ ਖੇਤਾਂ ਵੱਲ ਤੋਰ ਲਿਆ, 'ਏਹ ਜੂਠ ਨੀ ਕਿਹੇ ਦਾ ਰਿਜ਼ਕ ਹੁੰਦੈ'

'ਰਿਜਕ' ਉਹਨੇ ਹੈਰਾਨੀ ਨਾਲ਼ ਉਹਦੀ ਆਖੀ ਸਾਰੀ ਗੱਲ ਚਿੱਤ ਵਿੱਚ ਦੁਹਰਾਈ।

ਮੂਰਤੀ ਨੇ ਫੇਰ ਅੰਗਰੇਜ਼ ਦੀ ਬਾਟੀ ਵੱਲ ਵੇਖਿਆ, ਜੋ ਐਨ ਖਾਲ਼ੀ ਸੀ, ਇੱਕ ਵੀ ਮੱਖੀ ਨਹੀਂ ਸੀ ਬੈਠੀ। ਪਰ ਬਲੌਰੇ ਦੇ ਜੂਠੇ ਗਲਾਸ ਤੇ ਤਿੰਨ-ਚਾਰ ਮੱਖੀਆਂ 'ਭੀਂਅ-ਭੀਂਅ' ਕਰਦੀਆਂ ਅੰਦਰ ਬਾਹਰ ਵੜਕੇ ਨਿਕਲ ਰਹੀਆਂ ਸਨ।

ਰਿਜਕ ਵਾਲੀ ਗੱਲ ਮੂਰਤੀ ਦੇ ਛੇਤੀ ਈ ਖਾਨੇ ਪੈ ਗਈ।

* * *

ਬਲੌਰੇ ਨੇ ਪੱਠਿਆਂ ਦੀ ਦੂਜੀ ਪਾਂਤ ਦੀ ਹਾਲੇ ਇੱਕ ਸੱਥਰੀ ਈ ਵੱਡੀ ਸੀ, ਕਿ ਟਰੈਕਟਰ ਦਾ ਫੁੰਕਾਰਾ ਸੁਣਕੇ ਖੜ੍ਹਾ ਹੋ ਗਿਆ। ਬਚਨ ਕਿਆਂ ਨੂੰ ਅਜੈਵ ਦੀ ਬੈ ਕੀਤੀ ਪੈਲ਼ੀ ਵਿੱਚ ਟਰੈਕਟਰ ਸੁਹਾਗਾ ਮਾਰ ਰਿਹਾ ਸੀ। ਸਲੰਸਰ ਚੋਂ ਧੂੰਏਂ ਦੀ ਵੱਡੀ ਸਾਰੀ ਲ਼ਕੀਰ ਅੰਬਰਾਂ ਨੂੰ ਚੜ੍ਹੀ ਪਈ ਸੀ। ਇੱਕ ਪੌੜੀ ਬਣਕੇ।

ਉਹਨੂੰ ਇਉਂ ਲੱਗਿਆ, ਟਰੈਕਟਰ ਉਹਨੂੰ ਲਲਕਾਰੇ ਮਾਰ ਕੇ ਵੰਗਾਰ ਰਿਹਾ, 'ਆਜਾ ਸੂਰਮਿਆਂ' ਟਾਹਲੀਆਂ ਦੇ ਟੂਸਿਆਂ ਓਤਦੀ ਝਾਕਦੀ ਧੂੜ ਵੇਖਕੇ, ਸੀਨੇ 'ਚ ਕੋਈ ਚਾਅ ਫੁੰਮਣੀ ਪਾ ਗਿਆ।

ਮਿੱਟੀ ਦੀ ਗਰਦ ਉਡਕੇ ਉਹਦੇ ਵੱਲ ਆ ਰਹੀ ਸੀ।

ਅੱਖਾਂ ਬੰਦ ਕਰਕੇ, ਉਹ ਸੀਨਾ ਤਾਣਕੇ ਖੜੋ ਗਿਆ। ਮੂੰਹ ਤੇ ਪੈਂਦੀ ਧੂੜ-ਮਿੱਟੀ ਨੂੰ ਮਹਿਸੂਸ ਕਰਨ ਲੱਗ ਪਿਆ। ਜੀਭ ਕੱਢ ਕੇ ਉਹਦੇ ਤੇ ਧੂੜ ਪਵਾਈ ਤੇ ਸਵਾਦ ਵੀ ਚੱਖਿਆ।

'ਡਰੂੰ-ਡਰੂੰ.....' ਦੀ ਆਵਾਜ਼ ਬੁਲ੍ਹ ਜੋੜ ਕੇ ਕੱਢਦਾ ਹੋਇਆ ਉਹ ਕਾਲ਼ੀ ਨਾਲ਼ ਪਾਂਤ ਵਿੱਚ, ਪੱਬੀਆਂ ਭਾਰ ਬਹਿਕੇ ਨੀਰਾ ਵੱਡਣ ਲੱਗ ਪਿਆ। ਏਨੇ ਛੋਹਲੇ ਪੱਠੇ ਵੱਡ ਰਿਹਾ ਸੀ ਕਿ ਸਿਰ ਤੋਂ ਸਾਫ਼ਾ ਲਹਿਕੇ ਪਤਾ ਨੀ ਕਿਸ ਵੇਲੇ ਭੁੰਜੇ ਡਿੱਗ ਪਿਆ।

ਪਤਾ ਨਹੀਂ ਸੀਨੇ ਵਿੱਚ ਬੈਠੇ ਕਿਸੇ ਨੇ ਘਰੇੜ ਕੱਢੀ, 'ਐਵਜਾ ਟਰੈਕਟ ਤੇਰੇ ਥੱਲੇ ਵੀ ਹੋਣਾ ਸੀਗਾ' ਜੂਪ ਦੀ ਆਖੀ ਗੱਲ ਚੇਤੇ ਕਰਾ ਦਿੱਤੀ। ਹਰਖ਼ ਨਾਲ਼ ਪੱਠੇ ਵੱਡਣ ਲੱਗ ਪਿਆ। ਮੂੰਹ ਵਿੱਚੋਂ, 'ਹੂੰ-ਹੂੰ' ਦੀ ਹੂੰਗਰ ਆਉਂਣ ਲੱਗ ਪਈ। ਦਾਤੀ ਕਰਚੇ ਵਿੱਚ ਅੜਕੇ, ਬੁੜਕੀ ਤੇ ਉਹਦੀ ਚੀਚੀ ਨਾਲੋਂ ਮਾਸ ਦੀ ਕਾਤਰ ਲਾਹ ਕੇ ਉਹ ਮਾਰੀ।

'ਹੋ ਤੇਰੀ' ਕੌੜੀ ਗਾਲ਼ ਕੱਢੀ ਤੇ ਦਾਤੀ ਥਾਂਏ ਛੱਡਕੇ, ਚੀਚੀ ਫੜ੍ਹਕੇ ਬਹਿ ਗਿਆ। ਲਹੂ ਨੂੰ ਚੂਸਿਆ, ਜਿਹਦਾ ਸਵਾਦ ਹੁਣੇ ਈ ਫੱਕੀ ਧੂੜ ਨਾਲ਼ ਮਿਲਦਾ ਸੀ। ਜਿਵੇਂ ਉਹਦੇ ਲਹੂ ਚੋਂ ਹੀ ਏਹ ਮਿੱਟੀ, ਵਾਹਣ ਜਨਮੇਂ ਸੀ।

ਗੱਡੀ ਦੇ ਓਲ੍ਹੇ ਖੜੋਕੇ ਵੱਡੀ ਚੀਚੀ ਤੇ ਪਿਸਾਬ ਕੀਤਾ, ਕਿਤੇ ਧੁਣਕ ਨਾ ਹੋ ਜਾਵੇ। ਅੰਬਰ ਵਿੱਚ ਬੈਠੀ ਕਿਸੇ ਸ਼ੈਅ ਵੱਲ ਕੌੜ ਕੇ ਝਾਕਿਆ, 'ਮਤਾੜੇ ਬੰਦੇ ਨੂੰ ਫੋਕੀ ਤਸੱਲੀ ਵੀ ਨਹੀਂ ਲੈਣ ਦਿੰਦਾ, ਜਿਉਂਣ ਤਾਂ ਸੌਰੇ ਨੇ ਦੇਣਾ ਈ ਕੀ ਸੀ' ਪਿੰਡ ਵਾਲੇ ਕੱਚੇ-ਪਹੇ ਤੇ ਲੰਮੀ ਨਿਗ੍ਹਾਂ ਮਾਰੀ, ਵਿਹੜੇ ਦੇ ਕਿਸੇ ਬੰਦੇ ਦੀ ਝਾਕ ਰੱਖਣ ਲੱਗ ਪਿਆ, ਜੀਹਨੂੰ ਪੱਠਿਆਂ ਦੀ ਪੰਡ ਦੇ ਕੇ ਆਪਣੇ ਰਹਿੰਦੇ ਪੱਠੇ ਵਡਾ ਲਵੇ...।

'ਏਹ ਤਾਂ ਆਵਦਾ ਈ ਜੇਰਾ ਬਲੌਰ ਸਿਆਂ, ਜੇੜਾ ਰੱਬ ਦੀ ਹਿੱਕ ਤੇ ਦੀਵਾ ਬਾਲਕੇ ਸਾਹ ਲਈ ਜਾਂਨੇ ਆਂ' ਉਹਨੇ ਟਾਹਲੀਆਂ ਦੇ ਪੱਤਿਆਂ ਵਿੱਚ ਵੀ ਦਿਖਦੇ ਸੂਰਜ ਨੂੰ ਨਹਾਰਿਆ।

'ਅੱਜ ਨੀਰੇ ਦੀ ਸਥਰੀ ਤਾਂ ਦੇਹ ਖਾਂ ਮਨਾਂ' ਬੰਸੀ ਨੇ ਆ ਕੇ ਉਹਦੀ ਸੁਰਤ ਆਪਣੇ ਵੱਲ ਮੋੜੀ। ਬਲੌਰਾ ਚੁਪ ਵੱਟੀ, ਬੁੱਲ੍ਹ ਘੁੱਟ ਕੇ ਪੀੜ ਨੂੰ ਜਰਦਾ ਹੋਇਆ, ਤੇਹ ਨਾਲ਼ ਬੌਂਦਲੇ ਪੰਛੀਆਂ ਦੀ ਉਡਾਰ ਉੱਡਕੇ ਝੋਨੇ ਦੀ ਪਨੀਰੀ, ਵਿੱਚ ਬਹਿੰਦੀ ਹੋਈ ਵੇਖਦਾ ਰਿਹਾ।

ਲਹੂ ਨਾਲ਼ ਨੁੱਚੜੀ ਚੀਚੀ ਨੂੰ ਵੇਖਕੇ, ਬੰਸੀ ਨੇ ਹਾਅ ਦਾ ਨਾਅਰਾ ਮਾਰਿਆ, 'ਓ ਹੋ, ਪਤੰਦਰਾ ਵਾਵਾ ਮਰਾਈ ਬੈਠਾਂ, ਮੰਵੀ ਵੇਖਲ਼ਾ ਮੌਕੇ ਸਿਰ ਈ ਆ ਗਿਆਂ' ਪੱਲੀ ਭੁੰਜੇ ਧਰਕੇ, ਟੱਕ ਵਿੱਚ ਪਈ ਦਾਤੀ ਚੱਕ ਲਈ, 'ਆਉਖੇ ਵੇਲ਼ੇ ਰੱਬ ਬੰਦੇ ਵਿਚ ਦੀ ਬੌੜਦਾ'

'ਰੱਬ ਦੇ ਬੌੜ ਜਾਣ' ਵਾਲੀ ਗੱਲ ਬਲੌਰੇ ਦੀ ਛਾਤੀ ਪੱਛ ਗਈ। ਆਪਣੀ ਧੜਕ ਰਹੀ ਛਾਤੀ ਤੇ ਜ਼ੋਰ ਨਾਲ਼ ਘਰੂੰਢ ਭਰ ਲਿਆ। ਜੀਅ ਕੀਤਾ ਬੰਸੀ ਨੂੰ ਕੋਰਾ ਜਵਾਬ ਦੇ



ਦਵੇ, 'ਹੈ ਨ੍ਹੀ-ਗੇ ਪੱਠੇ' ਪਰ ਜਨੌਰਾਂ ਲਈ ਰਿਜਕ ਮੰਗਣ ਆਏ ਬੰਦੇ ਨੂੰ, ਖਾਲ਼ੀ ਹੱਥ ਮੋੜਨਾ ਉਹਨੂੰ ਗਵਾਰਾ ਨਹੀਂ ਲੱਗਿਆ।

'ਉਠ ਕੇ ਖੜਾ ਹੋ, ਚਲ ਉਠ' ਤੇੜ ਬੰਨੇ ਚਾਦਰੇ ਦਾ ਲਾਂਗੜ੍ਹ ਕੱਢ ਕੇ ਪਾਂਤ ਵਿੱਚ ਬੈਠਾ ਬੰਸੀ ਭਮੰਤਰ ਕੇ ਖੜਾ ਹੋ ਗਿਆ। ਉਹਦੇ ਵੱਲ ਪੂਰੇ ਗਹੁ ਨਾਲ਼ ਵੇਖੀ ਗਿਆ। ਰੱਬ ਨੂੰ ਵੇਖਣ ਦੀ ਕੋਸ਼ਿਸ਼ ਵਿੱਚ ਸੀ। ਬੰਸੀ ਵੀ ਵਿਚਾਰਾ ਬਣਕੇ ਖੱਸਿਆਣਾ ਹਾਸਾ ਹੱਸੀ ਗਿਆ।

'ਜਿੰਨੇ ਨੀਰੇ ਦੀ ਤਮਾਂ ਆਵਦੀ ਪੱਲੀ 'ਚ ਪਾ ਲੈ' ਅੱਗੇ ਹੋ ਕੇ ਦਾਤੀ ਖੋਹਣ ਵਾਲੇ ਵਾਂਗ ਦਾਤੀ ਫੜ ਲਈ। ਰੱਬ ਦੀ ਝੋਲੀ 'ਚ ਕੁਛ ਪਾਉਂਣ ਦੀ ਰੀਝ ਰੱਖੀ।

ਅੱਖ ਦੀ ਘੂਰ ਜਾਣਕੇ ਬੰਸੀ ਨੇ ਪੂਣੀ ਕਰਕੇ ਪੱਲੀ ਵਿਛਾ ਲਈ ਤੇ ਵੱਡੇ ਪਏ ਪੱਠਿਆਂ ਚੋਂ ਸੱਥਰੀਆਂ ਚੱਕ ਕੇ ਪੰਡ ਪਾਉਂਣ ਲੱਗ ਪਿਆ। ਪੰਡ ਬੰਨ ਕੇ ਹਿਲਾ ਕੇ ਵੇਖੀ, ਕਾਫ਼ੀ ਭਾਰੀ ਸੀ। 'ਮਾੜਾ-ਜਾ ਹੱਥ ਤਾਂ ਲਵੰਈ' ਪੰਡ ਨੂੰ ਸਿਰ ਤੇ ਚਕੌਣ ਲਈ ਆਖਿਆ ਤਾਂ ਬਲੌਰੇ ਨੇ ਅੱਗੋਂ ਖਰੀ-ਨਾਂਹ ਵਿੱਚ ਸਿਰ ਫੇਰ ਦਿੱਤਾ, 'ਜਿੰਨੀ ਕੱਲੇ ਤੋਂ ਚੱਕੀ ਜਾਂਦੀ ਐ, ਓਨੀ ਪਾਲਾ, ਮੈਂ ਨੀ ਚਕੌਣੀ'

'ਹਏਂ'

'ਜੇ ਰੱਬ ਨੇ ਘੱਲਿਆ, ਓਨੇ ਦੱਸਿਆ ਨੀ ਬੀ ਲਾਲਚ ਮਾੜਾ ਹੁੰਦੈ' ਉਹ ਮੂੰਹ 'ਚੋਂ ਟਰੈਕਟਰ ਦੀ 'ਬੁਰਰ' ਦੀ ਬੋਲ ਕੱਢਦਾ ਹੋਇਆ, ਦੁੱਖਦੀ ਚੀਚੀ ਨਾਲ਼ ਪੱਠੇ ਵੱਡਣ ਲੱਗ ਪਿਆ।

ਬੰਸੀ ਨੇ ਹੇਠੀ ਮੰਨਕੇ, ਝੁੱਟੀ ਲੈ ਕੇ ਦੋ ਵਾਰ ਪੰਡ ਕੱਲੇ ਨੇ ਚੱਕਣ ਦੀ ਕੋਸ਼ਿਸ਼ ਕੀਤੀ। ਪਰ ਲੱਕ ਤੋਂ ਉਤਾਂਹ ਜਾ ਕੇ ਸਾਰਾ ਤਾਣ ਈ ਮਿੱਟੀ ਹੋ ਜਾਂਦਾ। 'ਜਿਦੋਂ ਤੇਰੇ ਆਲਾ ਰੱਬ ਭੁੰਜੇ ਪੰਡ ਚਕੌਣ ਲੀ ਆਵੇ ਤਾਂ ਮੈਨੂੰ ਦੱਸਦੀ, ਮੈਂ ਪਾਸੇ ਹੋਜੂੰ ਕਿਤੇ ਮੈਨੂੰ ਨਾ ਮਿੱਧਦੇ....' ਉਹਨੂੰ ਇਉਂ ਘੁਲਦਾ ਵੇਖਕੇ ਬਲੌਰਾ ਅੰਬਰਾਂ ਵੱਲ ਝਾਕ ਕੇ ਮੁਸ਼ਕੜੀਂ ਹੱਸ ਪਿਆ।

* * *

# ਅੰਗੂਠੇ 'ਤੇ ਬੱਧੀ-ਪੱਟੀ

ਬਲੌਰਾ ਖੰਗਰ ਇੱਟ ਤੇ ਬਹਿਕੇ ਆਪਣੇ ਹੱਥਾਂ ਦੀਆਂ ਤਲੀਆਂ ਤੇ ਪਏ ਹੋਏ, ਕੰਮ ਕਰ ਕਰਕੇ ਅੱਟਣਾਂ ਨੂੰ ਗਹੁ ਨਾਲ਼ ਵੇਖਣ ਲੱਗ ਪਿਆ। ਜੋ ਐਨ ਕਾਲੇ ਟਿੱਟਣ ਹੋਏ ਪਏ ਸੀ। ਧਰਤੀ ਤੇ ਹੱਥ ਦੀ ਤਲੀ ਮਾਰਕੇ ਥਾਂ ਸਾਫ਼ ਕੀਤਾ ਤੇ ਫੇਰ ਆਪਣੇ ਪੈਂਦੇ ਪੜ੍ਹਛਾਂਵੇ ਦੇ ਸਿਰ ਤੇ ਉਂਗਲ ਨਾਲ਼ ਅੱਖਾਂ, ਨੱਕ ਕੇ ਮੂੰਹ ਬਣਾ ਦਿੱਤਾ।

ਉਹਦੇ ਨਾਲ਼ ਅੱਖ ਰਲਾ ਕੇ ਬੋਲਿਆ, 'ਵੇਦ ਆਂਦੇ ਆਂ, ਬੀ ਰੱਬ ਕਦੇ ਕਾਈ ਗਲ਼ਤੀ ਨੀ ਕਰਦਾ' ਫੇਰ ਥੋੜ੍ਹਾ ਜਿਹਾ ਹੱਸਕੇ ਅੰਬਰ ਵੱਲ ਝਾਕਿਆ, 'ਮੈਂ ਆਨਾਂ ਮੈਥੋਂ ਪੁੱਛੇ ਕੋਈ, ਸਵ ਤੋਂ ਵੱਡੀ ਗ਼ਲ਼ਤੀ ਤਾਂ ਕਰੀ ਆ ਰੱਬ ਨੇ, ਦੋ ਆਰੀ ਤਾਂ ਨੀ ਜੰਮਿਆ, ਬੀ ਗ਼ਲ਼ਤੀ ਨਾ ਕਰੂ, ਕਰੀਐ, ਉਹ ਵੀ ਬੰਦਾ ਬਣਾਕੇ, ਕੀ ਥੁੜ੍ਹਿਆ ਪਿਐ ਸੀਗਾ, ਕਾਈ ਹੁਰ ਜਨੌਰ ਬਣੌਂਦਾ......'

ਅੰਗਰੇਜ਼ ਨੇ ਅੱਜ ਫੇਰ ਕੀੜਿਆਂ ਦੇ ਭੌਣ ਤੇ ਡੀਟੀ ਬਰੂਰ ਕੇ ਆਪਣੇ ਹੱਥ ਝਾੜੇ ਤੇ ਨਾਲ਼ ਈ ਦੋਵੇਂ ਹੱਥ ਜੋੜ੍ਹਕੇ 'ਵਾਹਰ ਗੁਰੂ ਵਾਹਰ ਗੁਰੂ' ਦਾ ਜਾਪ ਕਰਦਾ ਹੋਇਆ, ਗੁਸਲਖਾਨੇ ਵਿੱਚ ਵੜ੍ਹ ਗਿਆ। ਉਹ ਨਹਾਉਂਦਾ ਹੋਇਆ, ਪੰਜ ਪੌੜੀਆਂ ਦਾ ਪਾਠ ਕਰਦਾ ਸੀ।

ਅੰਦਰੋਂ ਆ ਰਹੀ ਬਾਣੀ ਪੜ੍ਹਨ ਦੀ ਗੂੰਜਵੀਂ ਅਵਾਜ਼ ਸੁਣਕੇ ਬਲੌਰੇ ਨੇ ਗੱਲ ਕੀਤੀ, 'ਕਿੰਨੀ ਖੱਸੀ ਤਮਾਂ ਬੰਦੇ ਦੀ ਹੋਰਾਂ ਨੂੰ ਨਿੱਕਾ ਵਖੌਣ ਦੀ, ਗ਼ਲ਼ਤੀ ਕਿਸੇ ਦੀ ਕਰੂ ਤੇ ਮਾਫ਼ੀ ਮੰਗੂ ਨੱਕ ਰਗੜ ਕੇ ਮੜੀਆਂ-ਮਸਾਣਾਂ ਤੋਂ, ਵੈਗਰੂ ਤੋਂ, ਜੇਰਾ ਹੈ-ਨ੍ਹੀ ਨਾ ਬੰਦੇ ਤੋਂ ਈ ਮਾਫ਼ੀ ਮੰਗਲੇ, ਕੁਛੜ ਕੁੜੀ ਸ਼ਹਿਰ ਢੰਡੋਰਾ' ਫੇਰ ਪਰਛਾਵੇਂ ਤੇ ਡੱਕਾ ਮਾਰ ਕੇ ਆਖਿਆ, 'ਬੋਲ਼ਦਾ ਨੀ ਸੁਣੀ ਜਾਨਾਂ ਕੇ ਸੌਂ ਗਿਆ'

ਜੰਗਲੇ ਨਾਲ਼ ਲਮਕ ਰਹੀ ਪੀਲੇ ਰੰਗ ਦੀ ਇੱਕ ਚਿੜੀ ਚਹਿਕੀ ਜਿਵੇਂ ਸਾਰੀ ਗੱਲ਼ ਸਮਝ ਕੇ ਹੁੰਗਾਰਾ ਭਰਦੀ ਸੀ। ਪੰਜੇ ਦੇ ਨਾਲ਼ ਆਪਣੀ ਧੌਣ ਨੂੰ ਖੁਰਕੀ ਜਾਂਦੀ ਸੀ।

'ਭੈਣ ਦੇਣੇ ਦੀ ਬੰਦਾ ਹੈ ਬੜੀ ਕੁੱਤੀ ਸ਼ੈਅ, ਮੰਨਣਾ ਪਊ, ਰੱਬ ਤੋਂ ਮੰਗ-ਮੰਗ ਕੇ ਓਨੂੰ ਖੁੰਗਲ਼ ਕਰਤਾ, ਹੁਣ ਓਦੇ ਕੋਲ਼ ਨੀ ਕੁਛ ਬਚਿਆ ਦੇਣ ਲੀ ਤਾਂ ਸਾਲ਼ੀ ਜਾਤ ਆਪਸ 'ਚ ਈ ਲੁੱਟ ਮਚੌਣ ਲਾਪੀ ਐ' ਫੇਰ ਪੂਰੇ ਕਰੋਧ ਨਾਲ਼ ਗੱਲ ਚਿਥਕੇ ਕਰੀ, 'ਵੈਸੇ ਆਪਾਂ ਨੂੰ ਬੰਦਾ ਬਣਾਕੇ ਤਾਂ ਰੱਬ ਨੇ ਜਵੇਂ ਵੈਰ ਈ ਕੱਢਿਆ ਹੁੰਦਾ, ਐਤੋਂ ਤਾਂ ਜੂਨ ਭੂਤ-ਪ੍ਰੇਤਾਂ ਦੀ ਵੀ ਹੁੰਦੀ ਐ, ਪਰ ਆਪਣੀ ਤਾਂ ਹੈ ਈ ਬੇ-ਜੂਨੀ'

ਓਹਦਾ ਗਚ ਭਰਿਆ ਪਿਆ ਸੀ। ਕੋਈ ਹਾਸੇ ਖੇੜੇ ਵਾਲ਼ੀ ਗੱਲ ਚੇਤੇ ਕਰਕੇ ਖ਼ੁਦ



ਨੂੰ ਹਸਾ ਲੈਣ ਦੀ ਵਿੱਡ ਬਣਾਈ, ਜੀਹਦੇ ਨਾਲ਼ ਮਨ ਦਾ ਸੁਭਾਅ ਬਦਲ਼ ਜਾਵੇ। ਪਰ ਨਹੀਂ। ਉਹਨੇ ਨਾ ਰੋਣ ਦੀ ਅੜੀ ਕਰੀ ਹੋਈ ਸੀ, ਉਹਨੇ ਰੋਅਬ-ਦਾਬ ਨਾਲ਼ ਅੰਬਰ ਵੱਲ਼ ਝਾਕ ਕੇ ਮੁੱਛ ਨੂੰ ਰੱਜਕੇ ਵਟਾ ਦਿੱਤਾ, ਜੜ੍ਹਾਂ ਖਿੱਚਣ ਕਰਕੇ ਥੋੜ੍ਹੀ ਜਿਹੇ ਵਾਲ਼ ਵੀ ਉਖੜ ਗਏ ਸੀ ਤੇ ਬੋਲਿਆ, 'ਲਾਲਾ ਜ਼ੋਰ ਬਲੌਰਾ ਤੇਰੇ ਅਰਗੇ ਲੰਡੀ-ਬੁੱਚੀ ਮੂਹਰੇ ਹੱਥ ਨੀ ਅੱਡਦਾ'

ਕੰਨ ਤੇ ਹੱਥ ਧਰਕੇ, ਪੂਰੇ ਜ਼ੋਰ ਨਾਲ਼ ਹੇਕਾਂ ਲਾਉਂਣ ਲੱਗ ਪਿਆ ਤੇ ਫੇਰ ਹੌਲ਼ੀ-ਹੌਲ਼ੀ ਏਹ ਹੇਕਾਂ ਲਲਕਰੇ ਵਿੱਚ ਬਦਲ ਗਈਆਂ। ਡੱਫ ਵਾਂਗ ਛਾਤੀ ਨੂੰ ਸੱਜੇ ਹੱਥ ਨਾਲ਼ ਖੜਕੌਣ ਲੱਗ ਪਿਆ। ਛਾਤੀ ਵਿੱਚ ਹੇਕ ਛਣਕ ਕੇ ਬਾਹਰ ਆਉਂਦੀ। ਖੱਬਾ ਹੱਥ ਉਵੇਂ ਈ ਕੰਨ ਤੇ ਧਰਿਆ ਪਿਆ ਸੀ।

'ਜੇ ਆਜੇ ਮੇਰੇ ਸਾਹਮਣੇ, ਦੇਵਾਂ ਤੇਰੇ ਤੂਸ ਅਡਾ' ਏਹ ਤੁਕ ਉਹ ਵਾਰ ਵਾਰ ਦੁਹਰਾ ਰਿਹਾ ਸੀ।

ਜੁੱਤੀ ਦੀ ਨਿਕਲੀ ਕਿੱਲ੍ਹ ਨੂੰ ਗੁੰਮੇ ਨਾਲ਼ ਲੋਟ ਕਰਕੇ ਠੋਕਦਾ ਹੋਇਆ, ਅੰਗਰੇਜ਼ ਬੋਲਿਆ, 'ਬਲੌਰਿਆ, ਆ ਬਚਨ ਕਿਉਂ ਸੀਲ੍ਹਣ ਆਲੇ ਹਲ ਤੇ ਪੁਛਕੇ ਆ ਨਾ, ਵਾੜ੍ਹੇ 'ਚ ਪਏ ਆ ਕੇ ਲੈ ਗਿਆ ਕਾਈ ਟਾਂਚ ਕੇ'

ਆਪਣੀ ਜੇਬ ਵਿੱਚੋਂ ਦਾਣਿਆਂ ਦੀ ਲੱਪ ਕੱਢਕੇ, ਭੁੰਜੇ ਵਾਹੇ ਲਕੀਰਾਂ ਦੇ ਚਿਹਰੇ ਤੇ ਵਿਛਾ ਦਿੱਤੇ ਤੇ ਗੋਡਿਆਂ ਤੇ ਹੱਥ ਧਰੇ ਬਗੈਰ ਈ ਉਠਕੇ ਖੜਾ ਹੋ ਗਿਆ, 'ਜਾਨਾਂ' ਫੀਟਰ ਕੋਲ ਪਈ, ਪਟੇ ਨੂੰ ਆਂਟ ਲਾਉਂਣ ਵਾਲੀ ਸੋਟੀ ਚੱਕ ਕੇ ਬਚਨ ਕੇ ਘਰ ਨੂੰ ਤੁਰ ਪਿਆ। ਦੋ ਚਿੱੜੀਆਂ ਨਿੰਮ ਦੇ ਮੁੱਢ ਤੋਂ ਉਡਕੇ ਖਲਾਰੀ ਚੋਗਾ ਚੁਗਣ ਲੱਗ ਪਈਆਂ।

ਬਚਨੇ ਕਾ ਕੁੱਤਾ ਵੀ ਸੱਜਰ ਸੂਈ ਮੰਹਿ ਕੇ ਕੱਟਰੂ ਜਿੱਡਾ ਸੀ। ਗਿੱਟਾ ਛੱਡਕੇ ਉਹ ਪਿੰਜਣੀ ਨਾ ਕਿਹੜਾ ਸਾਬਤੀ ਮੂੰਹ ਵਿੱਚ ਪਾ ਲਏ। ਉਹਨਾਂ ਦੇ ਬਾਰ੍ਹ ਵਿੱਚ ਖੜੋਕੇ ਬੋਲ ਮਾਰਿਆ ਤੇ ਨਾਲ਼ ਈ ਬਾਰ੍ਹੀ ਭੇੜ੍ਹ ਲਈ। ਲੱਤਾਂ ਨੂੰ ਪਰੇ ਈ ਰੱਖਿਆ, ਕਿਤੇ ਤਖ਼ਤੇ ਦੇ ਹੇਠਾਂ ਦੀ ਪੱਟੀ ਹੋਈ ਘਚੋਰ ਵਿੱਚੋਂ ਦੀ ਮੂੰਹ ਕੱਢ ਕੇ ਨਾ, ਗਿੱਟੇ ਤੋਂ ਛੌਡਾ ਲਾਹ ਕੇ ਲੈ ਜਾਵੇ।

'ਵਊ-ਵਊ' ਕੁੱਤਾ ਇੱਕੋ ਸਾਹੇ ਭੌਂਕਿਆ। ਜੇ ਕੁੱਤਾ ਖੁੱਲ੍ਹਾ ਹੁੰਦਾ, ਹੁਣ ਨੂੰ ਗੇਟ ਦੀਆਂ ਅਰਲਾਂ ਕੋਲ ਆ ਜਾਂਦਾ। ਬੱਧਾ ਸੀ।

'ਬਾਈ ਬਚਨ' ਬੋਲ ਮਾਰਕੇ ਉਹ ਸਵਾਤ ਕੋਲ ਖੜੀ ਟਰਾਲੀ ਦੀ ਹੁੱਕ ਤੇ ਇੱਕ ਲੱਤ ਰੱਖ ਕੇ ਬਹਿ ਗਿਆ। ਜਿਵੇਂ ਕਿੱਲੇ ਨਾਲ਼ ਬੱਧਿਆ ਕੁੱਤਾ ਭੌਂਕ ਕੇ ਉਹਦੇ ਵੱਲ ਤੜਾਫ਼ੇ ਮਾਰ ਕੇ ਖਾਣ ਨੂੰ ਆ ਰਿਹਾ ਸੀ, ਏਹ ਵੇਖਕੇ ਉਹਦੇ ਗਲ ਵਿੱਚ ਪਾਈ ਦੋ ਉਂਗਲਾਂ ਮੋਟੀ ਲੋਹੇ ਦੀ ਸੰਗਲੀ ਵੀ ਕੰਡਮ ਲੱਗਦੀ।

'ਕਿੰਨਾਂ ਕੌੜ ਐ' ਜੀਹਦੇ ਟੁੱਟਣ ਦਾ ਡਰ ਸੀਨੇ ਵਿੱਚ ਭਬੂੰਕਾ ਮਾਰ ਗਿਆ।

'ਕੇੜਾ ਬੀ ਔਨਾ, ਖੋ-ਜਾ' ਬਚਨ ਨੇ ਅੰਦਰੋਂ ਈ ਬੋਲ ਮਾਰੀ ਤੇ ਪੱਗ ਦੇ ਉਗੜ੍ਹ-ਦੁੱਗੜ੍ਹ ਵਲਾਂਵੇਂ ਸਿਰ ਤੇ ਮਾਰਦਾ ਹੋਇਆ, ਗੈਲ਼ਰੀ ਵਿੱਚ ਲੱਗੇ, ਕੰਧ ਵਿੱਚ ਪਲੱਸਤਰ ਕੀਤੇ ਸ਼ੀਸੇ ਮੂਹਰੇ, ਸ਼ਤੀਰ ਬਣਕੇ ਖੜੋ ਗਿਆ।

'ਮੂੰ-ਮੂੰ' ਬੁੱਲ੍ਹ ਜੋੜ੍ਹਕੇ ਜ਼ੋਰ ਨਾਲ਼ ਹਵਾ ਅੰਦਰ ਨੂੰ ਖਿੱਚ ਕੇ ਕੁੱਤੇ ਨੂੰ ਬੁਸ਼ਕਰ ਮਾਰੀ ਤਾਂ ਉਹ ਆਪਣੇ ਕਿੱਲੇ ਕੋਲ ਵਿੱਛੀ ਦਰੀ ਤੇ ਛਹਿ ਕੇ ਬਹਿ ਗਿਆ। ਸ਼ੀਸ਼ੇ 'ਚੋਂ ਬਲੌਰੇ ਨੂੰ ਟਰਾਲੀ ਦੀ ਹੁੱਕ ਤੇ ਬੈਠਾ ਵੇਖਕੇ, ਪੂਰੀ ਤਿਆਰੀ ਵੱਟ ਕੇ ਜਾਣ ਦੀ ਈ ਸੋਚੀ। ਜੇ ਕੋਈ ਹੋਰ ਹੁੰਦਾ ਤਾਂ ਪੱਕਾ ਈ ਉਹਨੂੰ ਬੈਠਕ ਵਿੱਚ ਬੋਲ ਮਾਰ ਕੇ ਬਹਾ ਲੈਂਦਾ।

ਬਲੌਰੇ ਦੀ ਘੁੰਮਦੀ ਹੋਈ ਨਿਗ੍ਹਾ, ਸਵਾਤ ਨੂੰ ਲੱਗੇ ਤਖ਼ਤਿਆਂ ਤੇ ਪਈ, ਜਿਨ੍ਹਾਂ ਨੂੰ ਗੇਰੂਆਂ ਰੋਗਨ ਫੇਰਿਆ ਹੋਇਆ ਸੀ। ਖ਼ਰਾਦ ਕੇ ਤਖ਼ਤਿਆਂ ਤੇ ਜਨੌਰ ਵਾਹੇ ਹੋਏ ਸੀ, ਜਿਨ੍ਹਾਂ ਤੇ ਹੋਰ ਵੰਨੀ ਦਾ ਰੋਗਨ ਫੇਰਿਆ ਸੀ।

ਏਹ ਤਖ਼ਤੇ, ਅਜੈਵ ਦੀ ਬੈ ਕਰੀ ਪੈਲ਼ੀ ਵਿੱਚ ਲੱਗੀਆਂ ਟਾਹਲੀਆਂ ਦੇ ਸਤੀਰਾਂ ਦੇ ਘੜਕੇ ਬਣਾਏ ਸਨ। ਏਨੀਆਂ ਸੰਘਣੀਆਂ ਤੇ ਨਰੋਈਆਂ ਟਾਹਲੀਆਂ ਸੀ, ਜਿਨ੍ਹਾਂ ਦੇ ਕੋਲ ਦੀ ਲੰਘਦੀ ਅੜਬ ਜੇਠ-ਹਾੜ੍ਹ ਦੀ ਲੋਅ ਵੀ ਠਰ ਜਾਂਦੀ।

ਟਾਹਲੀ ਵੱਲ ਵੇਖ ਕੇ ਨਸੀਬੋ, ਨਰਮਾ ਚੁਗਦੀ ਹੋਈ ਆਖਦੀ ਹੁੰਦੀ, 'ਜੀਦੋਂ ਨੂੰ ਬਲੌਰ ਸੂੰ ਐਨ ਪੂਰਾ ਡਈਆਂ ਤੇ ਹੋਊਗਾ, ਹਾਅ ਟਾਲ੍ਹੀਆਂ ਵੀ ਕਾਲੀ-ਭਾਅ ਮਾਰਨ ਲੱਗ ਪੈਣੀਆਂ, ਫੇਰ ਐਨਾਂ ਦੇ ਤਖ਼ਤੇ ਲਾਵਾਂ-ਗੇ ਨਮੇਂ ਘਰ ਨੂੰ'

ਉਹ ਏਸ ਰੀਝ ਨੂੰ ਪੂਰਾ ਕਰਨ ਲਈ, ਕੱਚੀ ਪਹੀ ਤੇ ਲੱਗੇ ਸਾਂਝੇ ਨਲਕੇ ਤੋਂ ਪਾਣੀ ਦੀ ਬਾਲਟੀ ਭਰਕੇ ਲੈ ਆਉਂਦੀ, ਉੱਤੇ ਬੰਨ੍ਹ ਲੈਂਦੀ ਸਿਰ ਦੀ ਚੁੰਨੀ ਲਾਹ ਕੇ, ਤਾਂ ਜੋ ਉਖ਼ਲੀ 'ਚ ਪੈਰ ਵੱਜਣ ਕਰਕੇ ਛੱਲ ਨਾ ਬਾਹਰ ਡੁੱਲੇ। ਪਾਣੀ ਟਾਹਲੀਆਂ ਦੀ ਜੜ੍ਹ ਵਿੱਚ ਆ ਕੇ ਮਧਿਆ ਦਿੰਦੀ। ਇੱਕ ਚੂਲੀ ਭਰਕੇ ਸੰਘ ਗਿੱਲਾ ਕਰਦੀ ਤੇ ਫੇਰ ਏਸ ਹੱਥ ਨੂੰ ਪੱਤਿਆਂ ਤੇ ਛਿੜ੍ਹਕ ਦਿੰਦੀ।

'ਹੂੰ'

'ਏਸ ਰੋਹੀ 'ਚ ਕੱਲੀ-ਕੈਰ੍ਹੀ ਟਾਲ੍ਹੀ ਦਾ ਚਿੱਤ ਈ ਮਸੋਸਿਆ ਜਾਂਦਾ ਹੋਊ' ਉਹ ਅਜੈਵ ਨਾਲ਼ ਝੋਰਾ ਕਰਦੀ। ਗਿੱਲੀ ਹੋਈ ਚੁੰਨੀ ਨਾਲ਼ ਆਪਣਾ ਲੋਅ ਨਾਲ਼ ਵਲੂੰਧਰਿਆ ਚਿਹਰਾ ਪੂੰਜਦੀ।

ਹੱਥਲਾ ਕੰਮ ਵਿੱਚੇ ਈ ਛੱਡਕੇ ਅਜੈਵ ਉਖੜੀ ਕਹਾੜੀ ਵਾਂਗ ਬੋਲਦਾ, 'ਐਥੇ ਈ ਮੰਜਾ ਡਾਹ ਕੇ ਪੈਜਿਆ ਕਰ-ਖਾਂ, ਵੱਟ ਬੰਨੇ ਤੋਂ ਖੁੰਗਕੇ ਕਾਈ ਮਲ੍ਹਾ-ਬੇਰੀ ਲਾਦੇ'

'ਨਾ ਨਾ ਵੀਰ, ਐਦੀ ਬਰਾਦਰੀ ਦੀ ਟਾਲ੍ਹੀ ਲੌਣੀ ਪੈਣੀਐਂ, ਨ੍ਹੀ ਤਾਂ ਐਦੀ ਹੇਠੀ ਹੋ-ਜੂ' ਫੇਰ ਉਹਨੇ ਅਗਲੇ ਦਿਨ ਸਵਖਤੇ ਈ, ਦੋ ਸਵਾ ਕੁ ਗਿੱਠ ਦੀਆਂ ਟਾਹਲੀਆਂ, ਉਥੋਂ ਈ ਖੁੰਗ ਕੇ ਲੈ ਆਂਦੀਆਂ, ਜਿਥੋਂ ਉਹ ਟਾਹਲੀ ਲਿਆਂਦੀ ਸੀ। ਤੇ ਚਾਰ-ਚਾਰ ਕਰਮਾਂ ਦੀ ਵਿੱਥ ਤੇ ਲਾ ਦਿੱਤੀਆਂ।

ਮੱਥੇ ਦਾ ਮੁੜਕਾ ਰੋਜ਼ ਈ ਏਨ੍ਹਾਂ ਟਾਹਲੀਆਂ ਦੇ ਤਣਿਆਂ ਨਾਲ਼ ਪੂੰਜਦੇ, ਬਲੌਰਾ ਤੇ ਦੀਸਾਂ ਵੀ। ਲਹੂ ਤੋਂ ਗੂੜ੍ਹੀ-ਸ਼ਾਂਝ ਹੋਣ ਕਰਕੇ ਏਹ ਛੇਤੀ ਬਹਾਲ ਹੋ ਗਈਆਂ। ਪੂਰਾ ਕੱਦ ਕਾਠ ਕਰ ਗਈਆਂ। ਜਦੋਂ ਉਹ ਆਪ ਖੇਤ ਵਾਹੀ ਕਰਦੇ ਹੁੰਦੇ ਤਾਂ ਏਨ੍ਹਾਂ ਦੀ ਜੜੁੱਤ ਸੰਘਣੀ ਛਾਂਵੇਂ ਆ ਕੇ ਦਮ ਮਾਰਦੇ। ਬਹਿਕੇ ਰੋਟੀ-ਟੁੱਕ ਛਕਦੇ ਚਾਹ ਧਰਦੇ। ਏਹ ਟਾਹਲੀਆਂ ਦੀ ਛਾਂ ਉਹਨਾਂ ਦੇ ਲਈ ਘਰ ਸੀ।



ਤਖ਼ਤੇ ਲਾਉਂਣ ਵਾਲੀ ਉਹਨਾਂ ਦੀ ਰੀਝ ਬਚਨ ਕਿਆਂ ਨੇ ਪੂਰੀ ਕਰ ਲਈ। ਮੋਰ-ਮੋਰਨੀਆਂ ਦੀ ਥਾਂਏ, ਬਾਜ ਘੁਣਵਾ ਲਏ। ਜਿਨ੍ਹਾਂ ਦੀ ਚੁੰਜ ਤੇ ਪਿੱਤਲ ਦੀਆਂ ਪੱਤਰੀਆਂ ਚਾੜ੍ਹੀਆਂ ਸੀ।

ਭਾਂਵੇ ਦੀ ਅਜੈਵ ਨੇ ਏਹ ਪੈਲ਼ੀ ਗਹਿਣੇ ਕਰ ਦਿੱਤੀ ਸੀ, ਪਰ ਬਲੌਰਾ ਪਾਣੀ ਤਾਂ ਫੇਰ ਵੀ ਬਾਲਟੀਆਂ ਨਾਲ਼ ਭਰਕੇ ਆਪ ਪਾ ਕੇ ਆਉਂਦਾ। ਲਮਕ ਰਹੀਆਂ ਲਗਰਾਂ ਨੂੰ ਆਪਣੇ ਨਿੱਕੇ-ਨਿੱਕੇ ਹੱਥਾਂ ਵਿੱਚ ਫੜਕੇ, 'ਠੂਣੇ' ਲੈਂਦਾ। ਤੜਕੇ ਈ ਬਾਲਟੀ ਚੱਕ ਕੇ ਤੁਰ ਪੈਂਦਾ ਤੇ ਕਿਤੇ ਦੁਪਹਿਰ ਤੀਕ ਮੁੜਦਾ ਸੀ।

ਉਹਨੂੰ ਪੈਲ਼ੀ ਦੇ ਗਹਿਣੇ ਹੋਣ ਦੇ ਅਰਥ ਦਾ ਰੱਤੀ ਭਰ ਵੀ ਇਲ਼ਮ ਨਹੀਂ ਸੀ। ਨਿਆਣੀ ਮਤ ਨਾਲ਼ ਸੋਚਦਾ, 'ਆਪਾਂ ਟਾਲੀਆਂ ਆਲੇ ਖੇਤ ਜਾ ਕੇ ਕੰਮ ਕਾਤੋਂ ਨੀ ਕਰਦੇ'

ਅਜੈਵ ਨੇ ਏਹ ਪੈਲੀ ਠੇਕੇ ਤੇ ਦਿੱਤੀ ਹੋਣ ਦੀ ਗੱਲ ਘਰ ਵਿੱਚ ਫੈਲਾ ਦਿੱਤੀ।

ਬਲੌਰਾ ਆਪਣੇ ਮੋਢੇ ਤੇ ਦਾਤਰੀ ਰੱਖਕੇ, ਨੀਰਾ ਲੈਣ ਦੇ ਲਈ ਆ ਗਿਆ। ਐਸੀ ਚੌਂਧੀ ਲੱਗੀ, ਉਹ ਆ ਕੇ ਟਾਹਲੀ ਵਾਲੇ ਟੱਕ ਵਿੱਚ ਖੜੀ ਹਰੀ ਕਚਾਰ ਬਰਸ਼ੀਮ ਦੇ ਮੋਛੇ ਪਾਉਂਣ ਲੱਗ ਪਿਆ। ਪੰਡ ਵੱਢ ਕੇ, ਜਿੰਨੀ ਕੁ ਆਪ ਹੁਜਕਾ ਮਾਰਕੇ ਚੱਕ ਸਕਦਾ ਸੀ, ਸਿਰ ਤੇ ਰੱਖ ਕੇ ਘਰ ਨੂੰ ਆ ਗਿਆ।

ਘਰ ਆ ਕੇ, ਆਪੇ ਨੀਰੇ ਦਾ ਰੁੱਗ ਲਾ-ਲਾ ਕੇ, ਟੋਕਾ ਗੇੜ੍ਹ-ਗੇੜ੍ਹ ਕੇ ਕੁਤਰ ਲਿਆ। ਤੇ ਤੂੜ੍ਹੀ ਰਲਾਕੇ ਮੱਝਾਂ ਨੂੰ ਰਲਾ ਦਿੱਤੀ। ਨੀਰੇ ਦਾ ਬੱਠਲੀਆ ਭਰਕੇ ਕੱਟਰੂ ਅੱਗੇ ਲਿਆ ਧਰਿਆ ਤੇ, ਢਾਕਾਂ ਤੇ ਹੱਥ ਧਰਕੇ ਚੌੜਾ ਹੋ ਕੇ ਖੜੋ ਗਿਆ।

ਗੀਝੇ ਵਿੱਚ ਪਾਈਆਂ ਕੱਚ ਦੀਆਂ ਗੋਲੀਆਂ ਚਾਅ ਵਿੱਚ ਖਣਕਾ ਦਿੱਤੀਆਂ।

ਬਚਨ ਨੇ ਆਕੇ ਉਹਨੂੰ ਗਿੱਚੀ ਤੋਂ ਇੰਨੀ ਜ਼ੋਰ ਨਾਲ਼ ਘੁੱਟਿਆ, ਮੌਰ ਵਿੱਚ ਵਲ ਪੈ ਗਿਆ। ਹੁਜਕਾ ਮਾਰ ਕੇ ਧਰਤੀ ਤੇ ਚਲਾਂਵਾਂ ਸਿੱਟ ਦਿੱਤੀ, 'ਸਾਲਿਆ ਨਿੱਤ ਈ ਮਾਂ ਕਡੌਣ ਨੂੰ ਪੱਠੇ ਵੱਢ ਲਿਔਨਾ, ਛਾਬਾ ਪੈਸਿਆਂ ਦਾ ਲੈ ਕੇ ਹਲੇ ਵੀ ਆਵਦੇ ਪਿਉ ਆਲਾ ਖੇਤ ਸਮਝੀ ਬੈਠਾਂ'

ਹੇਠਾਂ ਡਿੱਗੇ ਪਏ ਦੇ ਵੀ ਜ਼ੋਰ ਨਾਲ਼ ਢਿੱਡ ਵਿੱਚ ਠੁੱਡਾ ਮਾਰਿਆ।

ਨਸੀਬੋ ਸਵਾਤ ਦੇ ਅੰਦਰ ਵਾਰ ਚਰਖਾ ਕੱਤਦੀ ਹੋਈ, ਵਿੱਚੇ ਈ ਪੂਣੀ ਛੱਡਕੇ, ਧਾਹ ਮਾਰਦੀ ਹੋਈ ਉਹਦੇ ਵੱਲ ਬਾਉੜੀ। ਦੂਜਾ ਠੁੱਠਾ ਮਾਰਨ ਦੇ ਲਈ ਬਚਨ ਅੱਗੇ ਹੋਇਆ ਤਾਂ ਉਹਨੂੰ ਧੱਕਾ ਮਾਰਕੇ ਪਰੇ ਕਰ ਦਿੱਤਾ। ਉਹ ਆਪਣੇ ਪੈਰਾਂ ਤੇ ਮਸਾਂ ਈ ਸੰਭਲਿਆ ਭੁੰਜੇ ਡਿੱਗਦਾ ਹੋਇਆ ਫੇਰ ਅੱਗੇ ਵਧਕੇ ਕੋਲ ਹੋਣ ਦੀ ਦਲੇਰੀ ਨਹੀਂ ਬਣੀ। ਸਾਰੀ ਧਰਤੀ ਇੱਕ ਵੇਰਾਂ ਤਾਂ ਹਲਦੀ ਰੰਗੀ ਦਿੱਖਣ ਲੱਗ ਪਈ ਸੀ।

ਬਲੌਰੇ ਨੂੰ ਹਿੱਕ ਨਾਲ਼ ਘੁੱਟ ਲਿਆ, 'ਐਨੀ ਸਿੰਗ ਤੇ ਮਿੱਟੀ ਨੀ ਚੱਕੀ ਦੀ, ਟੋਟਣ 'ਚ ਮੁੱਕੀ ਮਾਰਕੇ ਜੀਭ ਤਾਲੂਏ ਨਾਲ਼ ਲਾਦੂੰ, ਖਾਂਖਾਂ ਪਾੜਦੂੰ ਜੇ ਮੇਰੇ ਲਾਲ ਦੀ ਛਾਂ ਵੀ ਮਿੱਧੀ ਤਾਂ' ਉਹਨੂੰ ਵਰਾਉਣ ਲੱਗ ਪਈ, ਫੂਕਾਂ ਮਾਰਕੇ ਮੱਥੇ ਤੇ ਟਕੋਰਾਂ ਕਰਨ ਲੱਗੀ, 'ਰੱਬ ਦੇ ਦਿੱਤੇ ਤੇ ਐਨਾ ਹੰਕਾਰ ਨੀ ਕਰੀਦਾ, ਨਿਮਕੇ ਰਈਦੈ'

ਹਿੱਕ ਵਿੱਚ ਜ਼ੋਰ ਨਾਲ਼ ਧੱਕਾ ਵੱਜਣ ਕਰਕੇ ਬਚਨ ਦਾ ਅੰਦਰ ਈ ਹਿੱਲ ਗਿਆ। ਪਲਚ ਗਿਆ, ਖੰਗ ਨੂੰ ਠੱਲਦਾ ਹੋਇਆ, 'ਕੈ ਦਿਨ ਹੋਗੇ ਪੱਠੇ ਚੋਰੀ ਵੱਡੀ ਜਾਂਦੇ ਨੂੰ, ਅੱਜ ਡਿੱਕੇ ਚੜਿਆ' ਹੱਥ ਵਿੱਚ ਫੜੀ ਬੋਰੀਆਂ ਦੀ ਦੇੜ੍ਹ ਕੇ ਬਣਾਈ ਪੱਲੀ ਸੀਰੀ ਮੂਹਰੇ ਸੁੱਟ ਦਿੱਤੀ, 'ਖੁਰਨੀਆਂ ਸੁੰਬਰ ਕੇ ਲੈ ਜਾ ਓਏ'

ਸੀਰੀ ਨੇ 'ਆ ਦੇਖੀ ਨਾ ਤਾ' ਮੱਝਾਂ ਦੀਆਂ ਖੁਰਲ਼ੀਆਂ 'ਚ ਪਏ ਸਾਰੇ ਰਲੇ-ਰਲਾਏ ਪੱਠੇ ਹੂੰਜ ਕੇ ਪੱਲੀ ਵਿੱਚ ਪਾ ਕੇ ਬੰਨ੍ਹ ਲਏ। ਸਿਰ ਤੇ ਧਰਕੇ ਅੱਗੇ ਲੱਗਕੇ ਖੜੋ ਗਿਆ।

ਕੱਟਰੂ ਰੰਭਿਆ ਤਾਂ ਬਲੌਰੇ ਨੇ ਅੱਖਾਂ ਵਿੱਚੋਂ ਇੱਕ ਤਿਮਕਾ ਵੀ ਨਹੀਂ ਸੁੱਟਿਆ ਤੇ ਕੌੜ ਕੇ ਝਾਕੀ ਗਿਆ। ਉਹਦੇ ਸੁਭਾਅ ਦਾ ਗੋਝ ਕਿਸੇ ਨੂੰ ਸਮਝ ਨਹੀਂ ਸੀ ਪਿਆ। ਦੋਵਾਂ ਹੱਥਾਂ ਦੀਆਂ ਮੁੱਠੀਆਂ 'ਚ ਮਿੱਟੀ ਭਰੀ ਹੋਈ ਸੀ।

'ਐਦੂੰ ਮੁੜਕੇ ਫੇ ਆਹ ਇੱਲਤ ਜੀ ਕਰੀ ਨਾ, ਮੁੰਝ ਦੇ ਰੱਸੇ ਨਾਲ਼ ਨੂੜ ਕੇ' ਕਚੀਚੀ ਭੰਨਕੇ ਦੋਵਾਂ ਹੱਥਾਂ ਦੀਆਂ ਹਥੇਲੀਆਂ ਨੂੰ ਜ਼ੋਰ ਨਾਲ਼ ਰਗੜ ਦਿੱਤਾ, 'ਕੀੜਿਆਂ ਦੇ ਭੌਣ ਤੇ ਬਹਾਦੂੰ.... ਹੂੰ' ਵਿਹੜੇ ਵਿੱਚ ਪਾਣੀ ਨਾਲ਼ ਡੱਟੀ ਪਈ ਬਾਲਟੀ ਨੂੰ ਲੱਤ ਮਾਰ ਕੇ ਡੋਲ੍ਹ ਕੇ ਚਲਾ ਗਿਆ।

ਸੁੰਨੀ ਖੁਰਲੀ ਵੱਲ ਝਾਕ-ਝਾਕ ਕੇ ਮੱਝਾਂ ਸੀਰੀ ਦੇ ਸਿਰ ਤੇ ਰੱਖੀ ਨੀਰੇ ਵਾਲੀ ਪੰਡ ਵੱਲ ਵੇਖ ਕੇ ਨੂੰ ਅੜਿੰਗ ਕੇ ਸੰਗਲ ਤੜਾਉਂਣ ਤੀਕ ਗਈਆਂ। ਡੱਬੀ ਮੰਹਿ ਨੇ ਤੜਾਫਾ ਮਾਰਕੇ ਕਿੱਲਾ ਪਟਾ ਲਿਆ। ਭੱਜਕੇ ਸੀਰੀ ਵੱਲ ਗਈ, ਪਰ ਨਸੀਬੋ ਨੇ ਛੋਲੀ ਹੋ ਕੇ ਅੱਗਾ ਵਲਕੇ ਬਾਰ੍ਹ ਬੰਦ ਕਰ ਲਿਆ। ਤਖ਼ਤਿਆਂ ਨਾਲ਼ ਪਿੱਠ ਲਗਾ ਕੇ ਖੜੋ ਗਈ। ਉਹਦਾ ਰੋਣਾ ਮੱਝਾਂ ਦੇ ਰੰਭਣ ਵਿੱਚ ਈ ਸਿਤਮ ਹੋ ਗਿਆ।

ਅਜੈਵ ਤੂੜੀ ਵਾਲੇ ਕੁੱਪ ਕੋਲ ਖੜਾ ਸਭ ਕੁਛ ਨਿਰਖੀ ਗਿਆ। ਜੇਰਾ ਨਹੀਂ ਸੀ ਪਿਆ, ਅੱਗੇ ਹੋ ਕੇ ਬਚਨ ਦਾ ਹੱਥ ਰੋਕ ਲਵੇ। ਉਹਦੇ ਵੱਲ ਵੇਖ ਕੇ ਨਸੀਬੋ ਨੇ ਪੱਟਾਂ ਤੇ ਜ਼ੋਰ ਨਾਲ਼ ਦੁਹੱਥੜੀ ਮਾਰੀ ਤੇ ਵੰਗਾਰ ਮਾਰੀ, 'ਵੇ ਤੇਰਾ ਲਹੂ ਨੀ ਖੌਲਿਆ, ਆਹ ਕੁੱਤੇ-ਖੋਹ ਹੁੰਦੀ ਵੇਖਕੇ' ਦੋਵੇਂ ਪੰਜੇ ਅਕੜਾ ਕੇ ਪੁੱਠੇ ਕਰਕੇ ਛਾਤੀ ਕੋਲ ਠਹਿਰਾ ਲਏ। ਸੰਗ-ਸ਼ਰਮ ਸੀ ਕਿਧਰੇ ਤੈਸ਼ ਵਿੱਚ ਆ ਕੇ ਉਹ ਆਪਣੇ ਖਸ਼ਮ ਦੀ ਬੇ-ਹਯਾਈ ਨਾ ਕਰ ਬਹੇ। ਬੋਲ ਬਹਿ ਕੇ ਘੱਗਾ ਹੋ ਗਿਆ ਸੀ।

'ਨਾ ਜਾਵੇ ਓਨ੍ਹਾਂ ਦੇ ਖੇਤ' ਜੂਏ ਕਰਕੇ ਚਾਰ ਘੁੰਮਾਂ ਪੈਲ਼ੀ ਗਹਿਣੇ ਪੈ ਗਈ। ਨਿਗ੍ਹਾ ਨਹੀਂ ਰਲਾਈ। ਉਹ ਦਾਰੂ ਪੀ ਕੇ ਗਾਉਂਣ ਗਾਉਂਦਾ ਹੁੰਦਾ ਸੀ, 'ਪੁੱਤ ਜੱਟਾਂ ਦੇ ਬਲੌਂਦੇ ਬੱਕਰੇ ਬੁਰਰ' ਲਲਕਾਰਾ ਮਾਰ ਕੇ ਕੰਨਾਂ ਵਿੱਚ ਟਾਟ ਪਾ ਦਿੰਦਾ ਸੀ, 'ਚਿੱਟ ਚਾਦਰੇ ਜ਼ਮੀਨਾਂ ਗਹਿਣੇ, ਬੀ ਜ਼ਮੀਨਾਂ ਗਹਿਣੇ'

ਛੇਤੀ ਈ ਬਲੌਰੇ ਨੂੰ ਜ਼ਮੀਨਾਂ ਗਹਿਣੇ ਦਾ ਅਰਥ ਸਮਝ ਆ ਪਿਆ। ਪਰ ਓਦੋਂ ਨੂੰ ਗਹਿਣੇ ਪਈ ਜ਼ਮੀਨ ਬੈ ਹੋ ਗਈ ਸੀ।

ਨਸੀਬੋ ਨੂੰ ਜਾਪਿਆ, ਉਹ ਖ਼ਸਮ ਦੇ ਜਿਉਂਦੇ ਜੀ ਰੰਡੀ ਹੋਈ ਪਈ ਹੈ। ਜ਼ੋਰ ਨਾਲ਼ ਮੱਥੇ ਵਿੱਚ ਤਲੀਆ ਮਾਰਕੇ ਵੰਗਾ ਭੰਨ ਸੁੱਟੀਆਂ। ਦੋ ਵੰਗਾਂ ਟੁੱਟ ਕੇ ਬਾਂਹ ਦੇ ਮਾਸ ਵਿੱਚ ਖੁੱਬ ਗਈਆਂ, 'ਓਨਾਂ ਦੇ ਖੇਤ' ਏਨੇ ਜ਼ੋਰ ਨਾਲ਼ ਆਖਿਆ, ਆਪਣੇ ਪੈਰਾਂ



ਵਿੱਚਲੀ ਧਰਤੀ ਨੂੰ ਹੰਦਾਲੀ ਆ ਗਈ, 'ਓਨਾ ਦੇ ਖੇਤ ਕਵੇਂ' ਥੋੜ੍ਹੀ ਜੀ ਅੱਗੇ ਹੋ ਕੇ ਅਜੈਵ ਦੀ ਬਾਂਹ ਨੂੰ ਫੜਕੇ ਹਲੂਣ ਦਿੱਤਾ। ਜਦੋਂ ਉਹ ਨੀਵੀਂ ਪਾ ਕੇ ਬੌਂਦਲ ਕੇ ਖੜੋ ਗਿਆ ਤਾਂ ਉਹ ਸਾਰਾ ਕੁਛ ਸਮਝ ਗਈ, 'ਤੀਮੀਂ ਨਾਲ਼ ਪੈ ਕੇ ਜਮਾਕ ਜੰਮਣ ਨਾਲ਼ ਕੋਈ ਮਰਦ ਨੀ ਬਣਦਾ'

ਤੂੜੀ ਦਾ ਇੱਕ ਨਾੜ ਚੱਕ ਕੇ ਆਪਣੇ ਕੰਨ ਵਿੱਚ ਫੇਰਦੇ ਹੋਇਆਂ, ਅਜੈਵ ਨੇ ਪੂਰੇ ਈ ਤਿੜਆਟ ਨਾਲ਼ ਗੱਲ ਤੋਰੀ, 'ਮਖਿਆ ਜੇ ਆਂਪਾਂ ਕਿੱਲਾ ਪੈਲ਼ੀ ਬੈ ਧਰਕੇ ਗਹਿਣੇ ਪਈ ਚਾਰੇ ਘੁੰਮਾਂ ਛੁਡਾ ਲੀਗੇ, ਕੀ ਆਨੀਂ ਆਂ'

ਏਹ ਸੁਣਕੇ ਨਸੀਬੋ ਨੂੰ ਦੁੱਖਦੀ ਜਾੜ੍ਹ ਦੀ ਪੀੜ ਜਵਾਂ ਈ ਵਿਸਰ ਗਈ। ਕੁਲਜੀ ਤੇ ਜਦੋਂ ਫੇਰ ਉਹਨੇ ਮੋੜਾ ਮੰਗਿਆ ਤਾਂ ਉਬਾਲਾ ਖਾ ਗਈ, 'ਓੜਾ ਨਾਲ਼ ਨਾ ਰਲਾਈਂ ਵੇਚ ਈ ਲੈ, ਕਿੰਨੇ ਕਲੱਛਣੇ ਦੇ ਮੱਥੇ ਡੰਮਿਆਂ, ਮੂੜੀ ਬਹਿਣਿਆਂ ਨੇ'

ਅਜੈਵ ਦੀ ਕੋਲ ਬਹਿਣ ਦੀ ਦਲੇਰੀ ਨਾ ਪਈ। ਜੁੱਤੀ ਪੈਰਾਂ ਵਿੱਚ ਪਾ ਕੇ ਖੜਾ ਹੋ ਗਿਆ। ਜ਼ੋਰ ਨਾਲ਼ ਸਿਰ 'ਚ ਮੁੱਕੀ ਮਾਰ ਕੇ ਘਰ ਚੋਂ ਬਾਹਰ ਚਲਾ ਗਿਆ।

'ਏਹ ਰੱਬ ਵੀ ਹੁਣ ਲੋਕਾਂ 'ਚ ਵੜਿਆ ਫਿਰਦੈ, ਸਾਡੇ ਢਿੱਡ ਨਾਲ਼ ਆਡਾ ਲੌਣ ਲੀ, ਵੈਰ ਕੱਢਣ-ਲੀ, ਪਤਾ ਨੀ ਮਰਕੇ ਵੀ ਖਹਿੜਾ ਛੱਡੂ ਕੇ ਨਾ' ਉਹ ਮੰਜੇ ਦੇ ਪਾਵੇ ਤੇ ਸਿਰ ਰੱਖ ਕੇ ਰੋਂਦੀ ਰਹੀ। ਅੱਥਰੂ ਚੋ ਕੇ ਸੰਘਿਆਂ ਵਿੱਚ ਦੀ ਭੁੰਜੇ ਡਿੱਗੀ ਗਏ।

ਚੁੱਲ੍ਹੇ ਵਿੱਚ ਪਿੱਲੀ-ਇੱਟ ਤੱਤੀ ਕਰਕੇ, ਚੁੰਨੀ 'ਚ ਵਲ੍ਹੇਟ ਕੇ, ਦੀਸਾਂ ਬਲੌਰੇ ਦੇ ਢਿੱਡ ਤੇ, ਧੁੰਨੀ ਕੋਲ ਟਕੋਰ ਕਰਨ ਲੱਗ ਪਈ। ਠੁੱਡਾ ਵੱਜਣ ਕਰਕੇ ਪਿਆ ਨੀਲ ਕਾਫ਼ੀ ਢਲ ਗਿਆ ਸੀ। ਪਰ ਪੀੜ ਏਨੀ ਹੁੰਦੀ, ਆਪਣੇ ਆਪ ਖੜਾ ਹੋਣਾ ਤਾਂ ਦੂਰ ਰਿਹਾ, ਪਾਸਾ ਵੀ ਨਹੀਂ ਸੀ ਲਿਆ ਜਾਂਦਾ।

ਬਲੌਰੇ ਨੇ ਖੁਰਲੀ ਕੋਲ ਖੜੇ ਕੱਟਰੂ ਦੀ ਖਾਲੀ ਖੁਰਲੀ ਵੇਖੀ ਤੇ ਪੀੜ ਦੀ ਪਰਵਾਹ ਕਰੇ ਬਗੈਰ ਮੰਜੇ ਤੋਂ ਉਠਿਆ। ਤੇ ਕੰਧਾਂ ਦੇ ਸਹਾਰੇ ਤੁਰਦਾ ਹੋਇਆ, ਉਹਦੇ ਕੋਲ ਜਾ ਬੈਠਾ। ਉਹਨੂੰ ਆਪਣਾ ਹੱਥ ਜੀਭ ਨਾਲ਼ ਚੱਟਣ ਲਈ ਦਿੱਤੀ। ਸਿੰਗਾਂ ਵਿੱਚ ਹੱਥ ਫੇਰਿਆ। ਪੀੜ ਦੀ ਕਸੀਸ ਝੱਲੀ। ਲੰਮੀ ਨਿਗ੍ਹਾ ਮਾਰੀ। ਟੋਕੇ ਹੇਠ ਵੀ ਚਾਰੇ ਦਾ ਇੱਕ ਰੁੱਗ ਨਹੀਂ ਸੀ ਤੇ ਨਾ ਈ ਪਾਛੜ੍ਹੇ ਵਿੱਚ ਸੀ।

ਪਰ ਬਾਹਰਲੇ ਬੂਹੇ ਦੇ ਤਖ਼ਤਿਆਂ ਕੋਲ ਪੱਲੀ ਵਿੱਚੋਂ ਡੁੱਲ੍ਹੇ ਪੱਠਿਆਂ ਦਾ ਰੁੱਗ ਵੇਖ ਕੇ ਥੋੜਾ ਜਿਹਾ ਜੇਰਾ ਕਰਿਆ। ਵੱਖੀ ਨੂੰ ਹੱਥ 'ਚ ਘੁੱਟ ਕੇ ਫੜ ਲਿਆ ਤੇ ਇੱਕ ਹੱਥ ਸੱਜੇ ਗੋਡੇ ਦੀ ਚੱਪਣੀ ਤੇ ਧਰਕੇ, ਕੋਢੀ ਢੂਹੀ ਪੈਰ ਘੜੀਸ ਕੇ ਧੂੜ ਉਡਾਉਂਦਾ ਹੋਇਆ, ਉਸ ਰੁੱਗ ਨੂੰ ਝੱਗੇ ਦੀ ਮੂਹਰਲੀ ਝੋਲੀ ਵਿੱਚ ਭਰਕੇ, ਕੱਟਰੂ ਦੇ ਅੱਗੇ ਧਰ ਦਿੱਤਾ। ਕੱਟਰੂ ਉਹਦੀ ਝੋਲੀ ਵਿੱਚੋਂ ਈ ਮੂੰਹ ਮਾਰ ਕੇ ਪੱਠੇ ਖਾਣ ਲੱਗ ਪਿਆ।

ਸ਼ਾਮ ਨੂੰ ਕਾਫ਼ੀ ਸੋਤੇ ਹੋਏ, ਅਜੈਵ ਨੇ ਘਰ ਆ ਕੇ ਮੰਜੇ ਤੇ ਚੌਕੜੀ ਮਾਰ ਕੇ ਬਹਿੰਦਿਆਂ, ਰੋਟੀ ਖਾਣ ਤੋਂ ਪਹਿਲਾਂ ਆਪਣੇ ਹੱਥ ਧਵਾਉਂਣ ਲਈ ਆਖਿਆ, 'ਮਖਿਆ ਲਿਆਈ ਖਾਂ ਭੋਰਾ ਕੋਸਾ ਜਾ ਪਾਣੀ'

ਉਹਨੇ ਕਈ ਦਿਨਾਂ ਤੋਂ ਸਾਫੇ ਦੇ ਲੜ੍ਹ ਨਾਲ਼ੋਂ ਲੀਰ ਪਾੜ ਕੇ, ਆਪਣੇ ਸੱਜੇ ਅਗੂੰਠੇ ਤੇ ਪੱਟੀ ਬੱਧੀ ਹੋਈ ਸੀ। ਦੋਵਾਂ ਹੱਥਾਂ ਦੀ ਚੂਲੀ ਪਾਵੇ ਤੋਂ ਹੇਠਾਂ ਲਮਕਾ ਲਈ।

ਨਸੀਬੋ ਜਦ ਹੱਥ ਧਵਾਉਣ ਲੱਗੀ ਤਾਂ ਹੱਥਾਂ ਵਿੱਚੋਂ ਗੜ੍ਹਵੀ ਥੁੜਕ ਕੇ ਭੁੰਜੇ ਡਿੱਗ ਪਈ। ਰੋ-ਰੋ ਕੇ ਸੁੱਜੀਆਂ ਅੱਖਾਂ ਪੱਥਰ ਈ ਬਣ ਗਈਆਂ। ਪੱਟੀ ਢਿੱਲੀ ਹੋਣ ਕਰਕੇ ਪਾਣੀ ਦੀ ਧਾਰ ਨਾਲ਼ ਲੱਥ ਕੇ ਭੁੰਜੇ ਡਿੱਗ ਪਈ ਸੀ। ਲੰਮੀ ਲ਼ੇਰ ਮਾਰ ਕੇ ਪੱਟਾਂ ਤੇ ਦੁੱਹਥੜੀ ਮਾਰੀ।

'ਬੂ ਵੇ ਰੱਬਾ...'

'ਨਾ ਤੈਨੂੰ ਹੁਣ ਕੀ ਸੂਲ ਫੁਰ ਗਿਆ' ਅਜੈਵ ਨੇ ਕਾਲੀ ਨਾਲ਼ ਗਸ਼ ਖਾ ਕੇ ਥਾਂਏਂ ਢੇਰੀ ਹੋਈ ਨਸੀਬੋ ਨੂੰ ਬੋਚਿਆ। ਮੂੰਹ ਤੇ ਸੁਰਤ ਵਿੱਚ ਕਰਨ ਲਈ ਦੋ-ਤਿੰਨ ਪੋਲੇ ਪੋਲੇ ਲੱਫੜ੍ਹ ਮਾਰੇ।

ਡੌਰ-ਭੌਰ ਹੋ ਕੇ ਉਹ ਇੱਕੋ-ਟਕ ਉਹਦੇ ਅਗੂੰਠੇ ਵੱਲ ਝਾਕੀ ਗਈ ਜੀਹਦੇ ਤੇ ਨੀਲੀ ਸਿਆਹੀ ਲੱਗੀ ਹੋਈ ਸੀ। ਸਾਰੇ ਚਿਹਰੇ ਦਾ ਮਾਸ ਅੰਬ ਕੇ ਕੰਬਿਆ। ਅੱਖ ਵਿੱਚ ਮੱਛਰ ਪਿਆ ਜੋ ਜਵਾਂ ਵੀ ਨਹੀਂ ਸੀ ਰੜਕਿਆ। ਨਹੀਂ ਤਾਂ ਉਹ ਪਾਣੀ ਦੇ ਛਿੱਟੇ ਮਾਰ-ਮਾਰ ਕੇ ਚੁੰਨੀ ਦੇ ਲੜ ਅੱਖ ਵਿੱਚ ਮਾਰ-ਮਾਰ ਕੇ ਕਮਲੀ ਹੋ ਜਾਂਦੀ।

'ਹੂੰ' ਅਜੈਵ ਵੀ ਸਮਝ ਗਿਆ ਤੇ ਉਹਨੇ ਜਕ-ਦਿਨ ਆਪਣੇ ਪੱਟ ਦਾ ਸਿਰਹਾਣਾ ਉਹਦੇ ਸਿਰ ਦੇ ਹੇਠੋਂ ਕੱਢ ਲਿਆ।

'ਵੇ ਓਅ ਟਾਲੀ ਐਸ ਘਰ ਦਾ ਪਰਦਾ ਨੀ ਕੱਜਦੀ, ਵੇ ਬਲੌਰਿਆ, ਆਂਦਰਾਂ 'ਚ ਮਰਨੇ ਨੇ ਸੀਰ ਬਿੰਨਤਾ, ਮੇਰੇ ਢਿੱਡੋਂ ਐਸ ਕਲਹੈਣੇ ਦੇ ਜੰਮਕੇ ਰੱਬ ਨੇ ਪਤਾ ਨੀ ਕੇੜਾ ਵੈਰ ਕੱਢਿਆ ਥੋਡੇ ਨਾਲ਼ ਵੇ' ਉਹ ਵੈਣ ਪਾਉਂਦੀ ਹੋਈ ਅਕਾਸ਼ ਦੇ ਤਾਰਿਆਂ ਵੱਲ ਝਾਕ ਕੇ ਢਿੱਡ ਪਿਟਣ ਲੱਗ ਪਈ।

ਅਜੈਵ ਨੇ ਪੈਲ਼ੀ ਵੇਚਣ ਵਾਲੀ ਚੋਰੀ ਫੜ੍ਹੀ ਜਾਣ ਕਰਕੇ, ਸੱਜੇ ਹੱਥ ਤੇ ਉਹਦੀ ਗੁੱਤਨੀ ਦਾ ਵੱਟਾ ਚਾੜ੍ਹਕੇ, ਚਪੇੜਾਂ ਨਾਲ਼ ਉਹਦਾ ਮੂੰਹ ਭੰਨ ਸੁੱਟਿਆ। ਉਹਦੀ ਪੈਂਦੀ ਲੇਰ ਸੁਣਕੇ ਘਰਾਂ ਤੇ ਵੀਹੀ ਦੇ ਅਵਾਰਾ ਕੁੱਤੇ ਭੌਂਕੇ। ਕਿੰਨੇ ਕਤੀੜ ਚੱਡਿਆਂ 'ਚ ਪੂਛ ਲੈ ਕੇ ਘੋਰਨਿਆਂ ਵਿੱਚ ਛਾਪਲ ਗਏ।

'ਬੂ ਹਾਅ' ਸੁਣਕੇ ਬਲੌਰਾ ਮੰਜੇ ਤੋਂ ਉਠਿਆ। ਬਾਹੀ ਨੂੰ ਹੱਥ ਪਾ ਕੇ ਕੋਢੀ-ਢੂਹੀ ਹੋਇਆ ਸੀ ਕਿ, ਢਿੱਡ ਵਿੱਚ ਹੁੰਦੀ, ਕਸਾ ਪੈਣ ਕਰਕੇ ਪੀੜ ਨਾਲ਼ ਲੱਤਾਂ ਤੋਂ ਭਾਰ ਨਹੀਂ ਚੁੱਕਿਆ ਗਿਆ ਤੇ ਉਹ ਧੜੰਮ ਕਰਕੇ ਡਿੱਗ ਪਿਆ। ਮੱਥਾ ਜ਼ੋਰ ਨਾਲ਼ ਪਾਵੇ ਤੇ ਵੱਜਿਆ।

ਗੋਡੇ ਤੇ ਹੱਥ ਧਰਕੇ ਉਹ ਲੰਗ ਮਾਰ ਕੇ ਤੁਰਨ ਲੱਗਿਆ। ਤਖ਼ਤੇ ਕੋਲ ਪਈ ਸੋਟੀ ਚੱਕ ਕੇ ਅਜੈਵ ਨੂੰ ਲਿਆ ਕੇ ਫੜਾਈ। ਤੇ ਆਪਣਾ ਹੱਥ ਉਹਦੇ ਮੂਹਰੇ ਕਰ ਦਿੱਤਾ ਜਿਵੇਂ ਝੋਲੇ ਵਿੱਚ ਫੱਟੀ ਨਾ ਹੋਣ ਕਰਕੇ ਉਹ ਮਾਸਟਰ ਅਰਜਨ ਦੇ ਅੱਗੇ ਕਰਦਾ ਹੁੰਦਾ ਸੀ। ਦੰਦਾਂ ਹੇਠ ਜੀਭ ਦੱਬ ਲਈ।

ਅਜੈਵ ਦੇ ਵਿੱਚ ਭੋਰਾ ਜੇਰਾ ਵੀ ਨਹੀਂ ਪਿਆ, ਕਿਸੇ ਨੂੰ ਕੁਛ ਆਖ ਸਕੇ।



ਉਹਨੇ ਕਚੀਚੀ ਭਰੀ, ਘੁੱਟ ਕੇ ਸੋਟੀ ਨੂੰ ਹੱਥ ਵਿੱਚ ਫੜ ਲਿਆ। ਕਮਲ਼ ਵਾ 'ਚ ਸੋਟੀ ਨਾਲ਼ ਆਵਦੇ ਈ ਗਿੱਟੇ ਕੁੱਟਣ ਲੱਗ ਪਿਆ। ਉੱਚੀ ਉੱਚੀ ਧਾਹਾਂ ਵੀ ਮਾਰੀ ਗਿਆ। ਸੋਟੀ ਟੁੱਟ ਕੇ ਫਾਕੜਾਂ ਹੋ ਗਈ।

ਕੋਠੇ ਤੇ ਜਾ ਕੇ ਪੈ ਗਿਆ। ਜਿੱਥੋਂ ਦੀ ਲੰਘਿਆ, ਲੰਗ ਮਾਰਨ ਕਰਕੇ ਇੱਕ ਝਰੀਟ ਪੈ ਗਈ।

ਅੱਜ ਜਾਣੀ ਕਿ ਹੁਣ....

ਬਲੌਰੇ ਦੀ ਨਿਗ੍ਹਾ ਇੰਨਾਂ ਟਾਹਲੀ ਦੇ ਤਖ਼ਤਿਆਂ ਤੇ ਪੈਂਦੇ ਸਾਰ ਈ ਇੰਨਾਂ ਕੁਝ ਪਲ ਛਿਣ ਵਿੱਚ ਬੀਤ ਗਿਆ। ਤਖ਼ਤੇ ਉਹਦੀ ਰੂਹ ਨੂੰ ਔਤਰੀ ਰੀਝ ਨਾਲ਼ ਘੂਰਦੇ ਰਹੇ। ਦਿਲ ਕਰਿਆ, ਅੱਗੇ ਵਧਕੇ, ਪਾਡੋਂ ਮਿੱਟੀ ਦੀ ਡਲੀ ਨਾਲ਼ ਤਖ਼ਤੇ 'ਤੇ ਅੱਖਾਂ, ਨੱਕ ਵਾਹ ਦੇਵੇ।

ਬਚਨ ਪੱਗ ਨੂੰ ਦੋਵਾਂ ਹੱਥਾਂ ਨਾਲ਼ ਪਲ਼ੋਸਦਾ ਹੋਇਆ ਬਲੌਰੇ ਨੂੰ ਵੇਖਕੇ ਹੈਰਾਨੀ ਨਾਲ਼ ਬੋਲਿਆ, 'ਓਏ ਤੂੰ ਏ, ਮੰਵੀ ਬੌਂਦਲ ਈ ਗਿਆ ਸਾਂ, ਹਾ ਹਾ ਹਾ, ਮੈਂ ਕਿਆ ਪਤਾ ਨ੍ਹੀ ਕੋਈ ਬੰਦਾ' ਉਹਨੇ ਗੱਲ ਚੱਬ ਕੇ ਆਖੀ, 'ਕਵੇਂ ਘੱਲਿਆ ਗੇਜ ਨੇ'

ਬਲੌਰੇ ਨੂੰ ਆਪਣੇ ਲਹੂ ਵਿੱਚ ਘੁਲੀ ਕੋਈ ਚੀਜ਼, ਉਹਦੇ ਜਬਾੜ੍ਹੇ ਵਿੱਚ ਕੱੜਕ ਕਰਕੇ ਫੁੱਟਦੀ ਸੁਣੀ। ਕੰਨਾਂ ਦੇ ਪਰਦੇ ਵੀ ਜਰਕ ਪਏ। ਖ਼ੁਦ ਤੇ ਕੋਈ ਥਫਾਕ ਨਾ ਰਿਹਾ। ਕੁੱਤਾ ਜਿਹੜਾ ਹੁਣ ਬਿੰਦ ਕੁ ਪਹਿਲਾਂ ਓਹਨੂੰ ਕੱਚਾ ਖਾਣ ਤਾਈਂ ਆਉਂਦਾ ਸੀ, ਬਚਨ ਦੇ ਪੈਰ ਚੱਟਣ ਲੱਗ ਪਿਆ।

'ਸੀਲ੍ਹਰ ਹੈ ਗੇ ਆ' ਇੰਨਾਂ ਬੋਲ ਕੇ ਸੋਚਾਂ ਵਿੱਚ ਪੈ ਗਿਆ, ਉਹ ਬੰਦਾ ਵੀ ਨਹੀਂ ਰਿਹਾ। ਕੋਲ ਭਰੇ ਪਏ ਪਾਣੀ ਦੇ ਬੱਠਲ ਵਿੱਚ ਆਪਣਾ ਮੂੰਹ ਵੇਖਿਆ ਹੱਥ ਨਾਲ਼ ਸਾਰੇ ਅੰਗ ਪੈਰ ਟੋਹੇ।

'ਸਾਡੀ ਕੀ ਮਜ਼ਾਲ ਐ ਸਰਦਾਰੋ ਥੋਨੂੰ ਜਵਾਵ ਦੇਦੀਗੇ'

ਬਲੌਰੇ ਨੂੰ ਤੂੜ੍ਹੀ ਵਾਲੇ ਧੋੜ੍ਹੇ ਉੱਤੇ, ਰੱਤੇ ਕੁੱਕੜ ਦੇ ਖੰਬਾਂ ਦੇ ਭੰਬੂ-ਅਜੇ ਵੀ ਹਵਾ ਦੇ ਵਰੋਲ਼ੇ ਵਿੱਚ ਉੱਡਦੇ ਵਿਖਾਈ ਦਿੱਤੇ ਜੀਹਦੀ ਬਾਂਗ ਨਾਲ਼ ਉਹ ਸਦੇਹਾਂ ਉਠਦਾ ਹੁੰਦਾ ਸੀ। ਪੈਰਾਂ ਵਿੱਚ ਪਾਏ ਚਿਤਰੇ ਖੰਭ ਨੂੰ ਚੱਕ ਕੇ, ਚੂੰਡੀ ਵਿੱਚ ਕਾਨੀ ਤਰ੍ਹਾਂ ਫੜ੍ਹ ਲਿਆ ਤੇ ਘਕਾ ਕੇ ਪਰਖ਼ ਕਰੀ।

ਹਰਖ਼ ਨਾਲ਼ ਡੌਲੇ ਤੇ ਬੰਨਿਆ ਤਵੀਤ ਕੰਬਿਆ। ਕਾਲੀ ਡੋਰੀ ਮਾਸ ਵਿੱਚ ਸੂਤ ਭਰ ਖੁੱਭ ਗਈ। ਗਲ ਦੀਆਂ ਰਗਾਂ ਨੂੰ ਅਕੜਾ ਕੇ ਸਾਹ ਨੂੰ ਘੁੱਟ ਲਿਆ।

'ਹੋਰ ਵੀ ਕੁਛ ਲੈ ਕੇ ਜਾਣਾ' ਬਚਨ ਨੇ ਖਿਝ ਕੇ ਪਤਾ ਨਹੀਂ ਕਿਸ ਸ਼ੈਅ ਦਾ ਬਦਲਾ ਲਿਆ। ਉਹਦੇ ਮੂੰਹ ਵੱਲ ਸੇਲ੍ਹੀਆਂ ਮਾਰਕੇ ਝਾਕਿਆ, ਮੁੱਛ ਨੂੰ ਤਾਅ ਦਿੱਤੀ।

'ਮੈਨੂੰ ਕੁਝ ਦੇਣ ਦੀ ਅਕਾਤ ਤਾਂ ਰੱਬ ਦੀ ਵੀ ਨੀ, ਜੀਹਦਾ ਦਿੱਤਾ ਵਿਐ ਤੇਰੇ ਘਰੇ ਏਹ ਸਵ ਕੁਛ ਐ' ਉਹਨੇ ਅੰਬਰ ਵੱਲ ਵੇਖਿਆ ਤੇ ਫੇਰ ਸਿੱਧਾ ਈ ਬਚਨ ਦੀਆਂ ਨਿਗ੍ਹਾ ਵਿੱਚ, 'ਤੂੰ ਤਾਂ ਆਪ ਓਦੀ ਬਣਾਈ ਹੋਈ ਛੋਟੀ ਜਈ ਚੀਜ਼ ਐ ਬਾਈ' ਅੰਗੂਠੇ ਤੇ ਉਂਗਲ ਵਿੱਚ ਚੂੰਡੀ ਭਰਕੇ ਇਸ਼ਾਰਾ ਕੀਤਾ, 'ਛੋਟੀ ਚੀਜ਼' ਤੇ ਇੱਕ ਅੱਖ ਮੀਚ ਕੇ

ਦੂਜੀ ਅੱਖ ਨਾਲ਼ ਏਸ ਵਿਰਲ ਵਿੱਚ ਦੀ ਵੇਖਣ ਲੱਗਿਆ ਬਚਨ ਨੂੰ।

ਬਚਨ ਦੇ ਨੱਕ ਦੀ ਕਰੂੰਬਲ ਕੰਬੀ। ਜੀਅ ਕਰਿਆ ਕੁੱਤੇ ਦਾ ਸੰਗਲ ਖੋਲ੍ਹ ਕੇ ਲਗਾ ਦੇਵਾਂ ਹੱਡੀਆਂ ਨੂੰ ਕੇਰਾਂ ਤਾਂ ਰੇਤ ਵਿੱਚ ਰਲਾਦਿਆਂ। ਬਾਦ ਦੀ ਬਾਦ 'ਚ ਵੇਖੀ ਜਾਊ।

ਕੰਧੋਲੀ ਦੇ ਓਤਦੀ ਝਾਕ ਕੇ, ਪੇੜਾ ਕਰਦੀ ਹੋਈ ਸ਼ਿਆਮੋ ਨੇ ਹਾਕ ਮਾਰੀ, 'ਵੇ ਜੂਪ' ਅੱਗੋਂ ਕੋਈ ਸੁਰ ਨਾ ਮਿਲਿਆ ਤਾਂ ਫੇਰ ਹੋਰ ਖਿੱਝ ਕੇ ਬੋਲੀ...'ਜੂਪੀਆ ਵੇ, ਕਿੱਥੇ ਫੁੜਕ ਗਿਆਂ, ਮੂੰਹੋਂ ਫੁੱਟ ਤੰਦੂਆਂ ਤਾਂ ਨੀ ਛੇਹ ਗਿਆ' ਤਵੇ ਦੀ ਰੋਟੀ ਠੱਲ੍ਹ ਕੇ, ਦੋ ਪੁਲਾਘਾਂ ਪੁੱਟ ਕੇ ਵਿਹੜੇ ਵਿੱਚ ਆ ਗਈ।

ਤੂੜੀ ਦੇ ਦੋ ਰੁੱਗ ਮੰਹਿ ਦੀ ਖੁਰਲ਼ੀ ਵਿੱਚੋਂ ਚਾਕੇ ਫੰਡਰ ਵਹਿੜ ਨੂੰ ਸੁੱਟਕੇ ਜੂਪ ਹੱਥ ਝਾੜ ਕੇ ਬੋਲਿਆ, 'ਬੋਲ ਬੀਬੀ' ਉਹਨੂੰ ਥੋੜ੍ਹਾ ਜਿਹਾ ਉੱਚਾ ਸੁਣਦਾ ਸੀ।

'ਵੇ ਅੱਜ ਰੋਟੀ ਕੇੜ੍ਹੇ ਖੇਤ ਲੈ ਕੇ ਜਾਣੀਆਂ' ਕਾਲ਼ੀ ਨਾਲ਼ ਪੁੱਛਿਆ।

'ਬਲੌਰੇ ਕੇ ਖੇਤ' ਸਾਰੇ ਘਰ ਵਿੱਚ ਏਹ ਪੈਲੀ, ਜੋ ਅਜੈਵ ਨੇ ਜਵਾਨੀ 'ਚ ਇੰਨਾਂ ਨੂੰ ਬੈ ਕੀਤੀ ਸੀ, ਪਰ ਅੱਲ ਅੱਜ ਵੀ, 'ਬਲੌਰੇ ਕੇ ਖੇਤ' ਦੀ ਪੈਂਦੀ। ਏਹ ਸੁਣਕੇ ਬਲੌਰੇ ਨੇ ਗੁੱਸੇ ਦੀ ਚੇਹ ਵਾਲੀ ਜੁਗਾਲੀ ਥੁੱਕ ਦਿੱਤੀ ਤੇ ਚਾਅ ਨਾਲ਼ ਪੈਲ੍ਹਾਂ ਪਾਉਂਦਾ ਅੰਗਰੇਜ਼ ਕੇ ਘਰ ਜਾਣ ਦੀ ਬਿਜਾਏ ਆਪਣੇ ਘਰ ਨੂੰ ਆ ਗਿਆ।

ਘਰ ਆ ਕੇ ਲੱਸੀ 'ਚ ਖੰਡ ਘੋਲ ਕੇ ਡਕਾਰ ਤਾਂਈਂ ਪੀਤੀ ਖੁਸ਼ੀ ਨਾਲ਼ ਖੀਵਾ ਹੋ ਗਿਆ। ਪੈਲੀ ਅਜੇ ਵੀ ਉਹਦੇ ਨਾਉਂ ਬੋਲਦੀ ਹੈ। ਲੱਸੀ-ਝੱਗ ਦੀਆਂ ਲੱਗੀਆਂ ਮੁੱਛਾਂ ਨਹੀਂ ਪੂੰਝੀਆਂ।

* * *



# ਕਚੂਚ

ਮੂਰਤੀ ਨਾਲ਼ ਬੋਲ ਰਲਾਕੇ ਸ਼ਗਨਾਂ ਦੇ ਗੀਤ ਗਾਈ ਜਾਂਦੀ ਦੀਸਾਂ ਨੂੰ ਪਾਸ਼ੋ ਬਾਹੋਂ ਫੜਕੇ ਚੁਬਾਰੇ ਵਿੱਚ ਲੈ ਗਈ। ਪਲੰਘ ਤੇ ਸਿੱਟਕੇ ਉੱਤੇ ਆਪ ਵਿਛ ਗਈ। ਇੱਕ ਦੂਜੀ ਵੱਲ ਵੇਖ ਕੇ ਜ਼ੋਰ ਨਾਲ਼ ਹੱਸੀਆਂ।

ਉਹਨੇ ਤਖ਼ਤੇ ਭੇੜ ਕੇ ਬੂਹੇ ਦੀ ਅਰਲ ਜੜ ਦਿੱਤੀ। ਕੁੰਢੇ ਵਿੱਚ ਦੀ ਡੱਕਾ ਲੰਘਾ ਕੇ, ਢੋਅ ਲਾ ਕੇ ਖੜੋ ਗਈ, 'ਜੇ ਤੂੰ ਨਾ ਮੇਰੇ ਨਾਲ਼ ਗਾਡੀ ਪੌਂਦੀ ਮੰਵੀ ਕੰਧਾਂ ਕੋਠੇ ਨੰਘਦੀ ਨੇ ਉਮਰ ਟਪਾ ਦੇਣੀ ਸੀਗੀ, ਘਰ ਦੀ ਪੱਟੀ ਮੇਸ ਹੋਣੋਂ ਤੈਂ ਬਚਾਈ ਐ'

ਦੀਸਾਂ ਦੇ ਪੈਰਾਂ ਤੇ ਮੱਥਾ ਧਰ ਦਿੱਤਾ। ਮੂੰਹ ਵਿੱਚੋਂ ਲਾਰ੍ਹ ਨਿਕਲ ਕੇ ਉਂਗਲਾਂ ਦੇ ਸੰਨ੍ਹਾਂ ਵਿੱਚ ਡੁੱਲ ਗਈ.... ਜੀਹਦੇ ਵਿੱਚ ਹੰਝੂ ਵੀ ਆ ਰਲੇ।

ਲਾਲਟੈਣ ਦੇ ਮਿੱਸੇ ਚਾਨਣੇ 'ਚ ਦੀਸਾਂ ਦਾ ਮੂੰਹ ਸੋਨੇ ਰੰਗੀ ਭਾਅ ਮਾਰੀ ਗਿਆ, 'ਘਾਟੇ ਈ ਕਾਦੇ ਸੀਗੇ, ਜੇ ਮੰਵੀ ਇਉਂ ਆਵਦਾ ਪੁੰਨ ਖੱਟ ਲੈਂਦੀ' ਉਹਦੇ ਸੁੰਨੇ ਹੱਥ ਨੂੰ ਆਪਣੇ ਹੱਥ ਵਿੱਚ ਘੁੱਟ ਲਿਆ।

'ਹੂੰ' ਫੂਕ ਮਾਰਨ ਦੇ ਤੌਰ ਨਾਲ਼ ਲੰਮਾ ਸਾਹ ਪਾਸ਼ੋ ਦੀ ਗੱਲ ਤੇ ਫੂਕਿਆ, 'ਜੋ ਕੇਰਾਂ ਚਿੱਤ 'ਚ ਠਾਣ-ਲੀ ਓਹੀ ਰਾਹ ਬਣਦਾ'

ਪਾਸ਼ੋ ਨੇ ਲਾਲਟੈਣ ਦੀ ਬੱਤੀ ਨੀਵੀਂ ਕੀਤੀ ਤਾਂ ਕਿੰਨੇ ਈ ਟਟਿਆਣੇ ਖੰਭਾਂ ਨਾਲ਼ ਚਾਨਣ ਦੀਆਂ ਲਕੀਰਾਂ ਹਨੇਰੇ 'ਚ ਵਾਹੁੰਦੇ ਦਿਸੇ। ਝਮੁੱਟ ਮਾਰਕੇ ਉਹਨੇ ਇੱਕ ਟਟਿਆਣਾ ਫੜ੍ਹ ਲਿਆ। ਹੱਥਾਂ ਦੀ ਕੂਕਲੀ ਬਣਾਕੇ ਹੁੰਦੇ ਚਾਨਣ ਨੂੰ ਮਾਨਣ ਲੱਗੀਆਂ, 'ਘਰੇ ਕਹਿਤਾ ਸੀਗਾ ਮੈਂ ਤਾਂ, ਵਿਆ ਕਰਦੋ ਮੇਰਾ ' ਬਾਹਵਾਂ ਦੀ ਬੁੱਕਲ ਵਿੱਚ ਆਪ ਨੂੰ ਘੁੱਟਿਆ।

ਲਾਲਟੈਨ 'ਚੋਂ ਨਿਕਲੇ ਕੱਚੇ-ਧੂੰਏਂ ਦੀ ਹਵਾੜ ਸਿਰ ਨੂੰ ਚੜ੍ਹਨ ਲੱਗੀ ਤਾਂ ਦੀਸਾਂ ਨੇ ਘੇਰ ਤੋਂ ਬਚਣ ਲਈ ਜੰਗਲੇ ਦੀ ਬਾਰੀ ਖੋਲ਼ੀ। ਅੰਬਰ ਵਿੱਚ ਚੜ੍ਹੇ ਤਾਰਿਆਂ ਨੂੰ ਵੇਖਣ ਲੱਗੀ, 'ਫੇਰ ਲੜਪੇ ਹੋਣੇ ਆ ਘਰਦੇ'

'ਬੀਬੀ ਆਂਦੀ ਮੇਰੇ ਨਾਲ਼ ਪੈ ਜਿਆ ਕਰ ਜੇ ਕੱਲੀ ਪੈਣ ਤੋਂ ਡਰਦੀ ਐਂ ਤਾਂ, ਮੰਵੀ ਤੇਰੀ ਸੇਲ੍ਹੀ ਆਂ' ਉਹ ਥੋੜ੍ਹਾ ਜਿਹਾ ਮੂੰਹ ਚਿੱਬਾ ਕਰਕੇ ਹੱਸੀ, 'ਔਨੂੰ ਕੀ ਪਤਾ ਸੀ, ਬੀ ਏਹ ਡਰ ਨੀ ਦਲੇਰੀ ਆ, ਕੱਲੀ ਹੋਣ ਦਾ ਡਰ ਈ ਕੰਧਾਂ ਕੌਲੇ ਨੰਘਾ ਦਿੰਦਾ'

ਦੀਸਾਂ ਨੇ ਤੜਾਫਾ ਮਾਰਿਆ ਤੇ ਉਹਨੂੰ ਘੁੱਟਕੇ ਮੋਢੇ ਨਾਲ਼ ਲਾ ਲਿਆ, 'ਵਲਾ ਚ ਨਾਂ ਆਜੀ ਕੁੜੇ, ਬੀਜੀ ਸੇਲ੍ਹੀ ਨੀ ਬਣਦੀ ਕਦੀ ਵੀ, ਊਈ-ਮੁੱਚੀ ਸੇਲ੍ਹੀ ਬਣਕੇ ਮਾਵਾਂ ਧੀ ਦੇ ਮਨ ਦੀਆਂ ਬਿੜਕਾਂ ਲੈਦੀਆਂ, ਨਿਗ੍ਹਾ ਰੱਖੂ ਕਿਤੇ ਖੇਹ ਨਾ ਬੱਗੇ-ਝਾਟੇ 'ਚ ਪਾਦੇ' ਉਹਦੇ ਹੱਥਾਂ ਵਿੱਚ ਆਪਣਾ ਮੂੰਹ ਲੁਕਾ ਲਿਆ।

'ਮੰਵੀ ਆਕ ਨੀ, ਹੱਥੀ ਖੁੰਗ ਕੇ ਗੰਨੇ ਚੂਪੇ ਐ' ਪਾਸ਼ੋ ਗੁੱਤ ਵਿਚ ਗੁੰਦੀ ਪੀਲ਼ੀ ਡੋਰੀ ਦੇ ਫੁੱਲਾਂ ਨੂੰ ਘੁੰਮਾਂਦੀ ਹੋਈ ਬੋਲੀ, 'ਬੀਬੀ ਮੇਰੇ ਨਾਲ਼ ਪਈ ਮੰਵੀ ਕਹਿਤਾ ਸਤਕੇ, ਤੇਰੇ ਨਾਲ਼ ਪੈ ਕੇ ਅਜੇ ਵੀ ਕੱਲੀਆਂ ਮੈਂ, ਡਰੀ ਜਾਨੀ ਆਂ'

'ਫੇਰ ਕੁਛ ਬੋਲੀ ਨੀ'

'ਅਗਲੇ ਦਿਨ ਮੇਰੇ ਗਿੱਟਿਆਂ ਨੂੰ ਵੱਡੇ ਘੁੰਗਰੂਆਂ ਆਲੀਆਂ ਪਜੇਬਾਂ ਲਿਆਕੇ ਬੰਨਤੀਆਂ, ਮੰਹਿ ਦੇ ਗਲ ਜਵੇਂ ਡਹਿਆ ਪਾਇਆ ਹੁੰਦੈ, ਜਦੋਂ ਵੀ ਪਾਸਾ ਲੈਨੀਆਂ, ਪਸਾਵ ਕਰਨ ਲੀ ਜਾਨੀਆਂ, ਛਣ-ਛਣ ਸੁਣਕੇ ਟੱਬਰ ਉੱਠ ਖੜੋਂਦੈ' ਜਦੋਂ ਪਰਲੀ ਫਿਰਨੀ ਤੇ ਕੁੱਤਿਆਂ ਦੇ ਭੌਂਕਣ ਦੀ ਕੂਕਰ ਸੁਣੀ ਤਾਂ ਉਹ ਨੇ ਮਨ 'ਚ ਚਿੱਤਵੀ, ਕੁੱਤੇ ਵੀ ਬੁੜੀਆਂ ਦੀ ਰਾਖੀ ਕਰਨ ਲਈ ਰੱਖੇ ਜਾਂਦੇ ਆ, ਚੋਰਾਂ ਦੀ ਨਹੀਂ।

ਉਹਨੇ 'ਬੀਬੀ' ਨੂੰ ਪੂਰੀ ਜ਼ਿਦ ਨਾਲ਼ ਪਜ਼ੇਬਾਂ ਲਾਹੁਣ ਲਈ ਕਿੰਨੇ ਵਾਰ ਕਿਹਾ, ਪਰ ਅੱਗੋਂ ਉਹ ਟਾਲਾ ਮਾਰ ਕੇ ਆਖ ਦਿੰਦੀ, 'ਪਾਈ ਰੱਖ ਕੁੜੇ, ਆਹੀ ਦਿਨ ਹੁੰਦੇ ਆ, ਪਹਿਣ-ਪਚਰ ਕੇ ਹਢੌਣ ਦੇ'

ਵਰਾਂਡੇ ਵਿੱਚ ਮੰਜਿਆਂ ਤੇ ਬਹਿਕੇ ਗੀਤ-ਗਾਉਂਦੀਆਂ ਬੁੜੀਆਂ ਵਿੱਚੋਂ ਕਿਸੇ ਨੇ ਕਸੂਤੀ ਚਹੇਡ ਕੀਤੀ, ਸਾਰੀਆਂ ਠਹਾਕੇ ਨਾਲ਼ ਹੱਸ ਪਈਆਂ। ਹੁਲੜ-ਬਾਜ਼ੀ ਸੁਣਕੇ ਉਹ ਦੋਵੇਂ ਚੁਬਾਰੇ ਵਿੱਚੋਂ ਬਾਹਰ ਆਈਆਂ ਤੇ ਪੌੜੀਆਂ ਤੇ ਖੜ ਕੇ ਬੁੱਲ੍ਹਾਂ ਤੇ ਫ਼ੋਕੀ ਹਾਸੀ ਲਿੱਪ ਕੇ, ਉਹਨਾਂ ਵੱਲ ਗਹੁ ਨਾਲ਼ ਕਿਸੇ ਨਿਰਖ਼ 'ਚ ਝਾਕੀਆਂ। ਦੋਵਾਂ ਦੀ ਨੇਠੀ ਵੇਖ ਕੇ ਸ਼ਿਆਮੋ ਨੇ ਅਗਲਾ ਗਾਉਂਣ ਸ਼ੁਰੂ ਕੀਤਾ, 'ਰੱਬ ਨੇ ਬਣਾਈਆਂ ਜੋੜੀਆਂ, ਚਿੱਟੇ ਚੌਲ ਜਿਨ੍ਹਾਂ ਪੁੰਨ ਕੀਤੇ' ਮਗਰ ਕਿੰਨੀਆਂ ਈ ਅਵਾਜ਼ਾਂ ਸੁਰ ਰਲਾਕੇ ਗੂੰਜ ਪਈਆਂ।

ਨਾਲ਼ ਈ ਮੂਰਤੀ ਨੇ ਨਵੀਂ ਤੰਦ ਰਲਾਈ, 'ਬੇਬੇ ਫਿਰੇ ਮੇਰਾ ਵਰ ਟੋਲਦੀ ਨੀ ਮੈਂ ਨਿੱਤ ਨਵਾਂ ਈ ਹੰਢਾਵਾਂ, ਭੋਲੀ ਮਾਂ ਫਿਰੇ ਵਰ ਟੋਲਦੀ'

ਨਸੀਬੋ ਨੇ ਸੋਟੀ ਨਾਲ਼ ਸਾਰੀਆਂ ਨੂੰ ਡਰਾਵਾ ਮਾਰਿਆ, 'ਨੀ ਗੰਦ ਨਾ ਪਾਓ'

ਦੀਸਾਂ ਵੀ ਹੁਣ ਖੇਤ ਰੋਟੀ ਲੈ ਕੇ ਨਹੀਂ ਸੀ ਗਈ। ਘੀਚਰ ਕੱਸੀ ਦੇ ਪੁਲ ਦੀ ਥਾਂ ਰੱਖੇ, ਵਣ ਦੇ ਸਿਉਂਕ ਖਾਧੇ ਵੱਡੇ ਸ਼ਤੀਰ ਕੋਲ ਖੜੋਤਾ, ਉਹਦੀ ਝਾਕ ਵਿੱਚ ਈ ਰਹਿੰਦਾ। ਹੱਥ ਵਿੱਚ ਫੜੀ ਖੁੰਢੀ ਗਡਾਸੀ ਨਾਲ਼ ਖਤਾਨਾਂ ਵਿੱਚ ਖੜੋਤੀ ਖੜਸੁੱਕ ਕਿੱਕਰ ਦੇ ਮੁਰਚੇ ਕੱਢੀ ਜਾਂਦਾ।

ਗੰਡਾਸੀ ਦੇ ਦਸਤੇ ਵਿੱਚ ਦੀਸਾਂ ਲਈ ਖ਼ਰੀਦ ਕੇ ਲਿਆਦੀਆਂ ਕੱਚ ਦੀਆਂ ਵੰਗਾਂ ਨੂੰ ਪਾ ਕੇ ਹਿਲਾਈ ਜਾਂਦਾ। ਛਣਕਾਰ ਨੂੰ ਕੰਨਾਂ ਦੀ ਟੇਕ ਲਗਾਕੇ ਸੁਣਦਾ। ਉਹ ਚਾਹੁੰਦਾ ਸੀ, ਏਹ ਕਿੱਕਰ ਉਹਦੇ ਉੱਤੇ ਡਿੱਗ ਪਵੇ।

ਕਿਸੇ ਤੀਵੀਂ 'ਚੋਂ ਦੀਸਾਂ ਦਾ ਮੜੰਗਾ ਪੈਂਦਾ ਤਾਂ ਓਹਨੂੰ ਬਲ਼ਾਉਂਣ ਦਾ ਹੀਆ ਕਰਦਾ।

ਕੱਲ.....!

ਉਹਨੂੰ ਦੀਸਾਂ ਖੇਤ ਵਿੱਚੋਂ ਚਿਬੜ੍ਹ ਤੋੜ੍ਹਕੇ ਘਰ ਨੂੰ ਲਈ ਆਉਂਦੀ ਟੱਕਰ ਪਈ।



ਤੂਤ ਦੀ ਖੁੰਗੀ ਨੂੰ ਕਰਦੇ ਕੇ ਬਣਾਏ ਤਵੀਤ ਨੂੰ ਕਾਲ਼ੀ ਡੋਰੀ ਨਾਲ਼ ਪਰੋ ਕੇ ਗਲ 'ਚ ਪਾਇਆ ਸੀ। ਜੁੱਤੀ ਲਾਹ ਕੇ, ਵਿੱਚੋਂ ਰਾਹ ਦੀ ਪਈ ਪੀਕ ਨੂੰ ਝਾੜ੍ਹ ਕੇ ਕੱਢਿਆ ਤੇ ਬੋਲੀ, 'ਉਤਾ ਜਿਆ, ਪਾਸ਼ੋਂ ਕੇ ਗੌਣ ਤੇ ਆਜਿਆ ਕਰੀਂ, ਨਿਗ੍ਹਾ ਮੂਹਰੇ ਤੇ ਰਹਿ ਜੇ ਮੱਥੇ ਲੱਗਣ ਜੋਗਾ ਨੀ'

ਘੀਚਰ ਨੇ ਮੂੰਹ ਨਾਲ਼ ਡੱਕਾ ਦੂਹਰਾ ਨਹੀਂ ਕੀਤਾ। ਡੁੰਨ-ਵੱਟਾ ਬਣਕੇ ਖੜੋਤਾ ਰਿਹਾ। ਅੱਖਾਂ ਤੇ ਹੱਥ ਦੀ ਪਲਾਕੀ ਧਰਕੇ ਉਹਦੇ ਪੈਰਾਂ ਦੀਆਂ ਪੈੜ੍ਹਾਂ ਵੇਖਣ ਲੱਗਿਆ। ਪੱਬਾਂ ਨਾਲ਼ ਮਿੱਟੀ ਪੱਟ ਕੇ ਗਿੱਠ ਪਿਛਾਂਹ ਸੁੱਟੀ ਪਈ ਸੀ।

ਤੇ ਹੁਣ...!

ਦੀਸਾਂ ਨੇ ਪੌੜੀਆਂ ਤੇ ਖੜ ਕੇ ਸਾਰੇ ਵਿਹੜੇ ਵਿੱਚ ਤਰਦੀ ਨਿਗ੍ਹਾ ਮਾਰੀ, ਘੀਚਰ ਕਿਤੇ ਵੀ ਨਹੀਂ ਲੱਭਿਆ। ਟੰਬੇ ਨਾਲ਼ ਬੱਧੇ ਬਲਬ ਦੇ ਚਾਨਣ ਵਿੱਚ ਬੁੜ੍ਹੀਆਂ ਦੇ ਨਾਲ਼ ਆਏ, ਭੱੜਪੇ ਦੇ ਬੰਦੇ ਦਾਰੂ ਪੀਂਦੇ ਹੋਏ ਤਾਸ਼ ਖੇਡੀ ਜਾਂਦੇ ਸੀ। ਇੰਨੇ ਈ ਕੋਇਲ ਦੀ ਕੂਕ ਸੁਣਾਈ ਦਿੱਤੀ।

ਦੋਵੇਂ ਪਸ਼ੂਆਂ ਵਾਲੇ ਵਾੜੇ ਵਿੱਚ ਪਿਸ਼ਾਬ ਦਾ ਪੱਜ ਬਣਾ ਕੇ ਤੁਰ ਗਈਆਂ। ਸਰੋਂ ਦੇ ਤੇਲ ਦਾ ਦੀਵਾ ਬਾਲਕੇ, ਦੀਸਾਂ ਨੇ ਤਲੀ ਤੇ ਜਚਾਕੇ ਰੱਖਿਆ ਤੇ ਕੰਧ ਤੋਂ ਉੱਚਾ ਕਰ ਦਿੱਤਾ।

ਚਾਨਣ ਦੀ ਓਟ ਲੈ ਕੇ ਘੀਚਰ ਰੂੜੀਆਂ ਦੇ ਓਲ੍ਹੇ ਕੋਢੀ ਢੂਹੀ ਛਹਿ ਕੇ, ਆਲੇ ਕੋਲ ਆ ਗਿਆ। ਜੀਹਦੇ ਵਿੱਚ ਤਲੀ ਤੋਂ ਚਾਕੇ ਦੀਸਾਂ ਨੇ ਦੀਵਾ ਧਰ ਦਿੱਤਾ ਸੀ।

ਆਲੇ ਵਿੱਚ ਦੀ ਦੀਸਾਂ ਨੂੰ ਕਿੰਨੇ ਦਿਨਾਂ ਬਾਦ ਛੁਹਿਆ ਸੀ।

ਖੁਸ਼ਕੀ ਨਾਲ਼ ਸੰਘ ਵਿੱਚ ਚੀਪੜ ਹੋਈ ਜੀਭ ਨੂੰ ਔਖ ਨਾਲ਼ ਪੱਟਿਆ, 'ਜੇ ਦਾਤੇ ਨੇ ਮਰਜ਼ੀ ਨਾਲ਼ ਜਿਉਣ ਈ ਨ੍ਹੀ ਸੀ ਦੇਣਾ ਫੇ ਜੰਮਿਆ ਈ ਕਾਤੋਂ, ਜੇ ਜੰਮੇ ਬਿਨਾਂ ਨੀ ਸੋਰਦਾ ਸੀਗਾ, ਫੇ ਆ ਮੋਹ ਆਲੀ ਕਵੱਸਤੀ ਤਾਂ ਨਾਂ ਪੌਂਦਾ'

'ਹਏਂ' ਘੀਚਰ ਨੇ ਪੱਗ ਦੇ ਤੁਰਲੇ ਨਾਲ਼ ਨੱਕ ਨੂੰ ਸੁਣਕ ਕੇ ਪੂੰਜਿਆ, 'ਆਸਕਾਂ ਮੂਹਰੇ ਰੱਬ ਦੀ ਕੀ ਮਜ਼ਾਲ ਕੇ ਖੰਘ-ਜੇ ਬਸ ਚਿਤ ਆਵਦਾ ਈ ਨੀ ਮੰਨਿਆਂ' ਉਹਦਾ ਹੱਥ ਜ਼ੋਰ ਨਾਲ਼ ਘੁੱਟਿਆ, 'ਐਵੇਂ ਨਾ ਫੋਸਲ ਕਿਹਾ ਕਰ ਪਰਿਤਿਆਵਾ ਲੈਣਾ ਹੋਏ ਜਿੱਦੋਂ ਮਰਜ਼ੀ ਲੈਲੀ'

'ਦੱਸ ਵੇ, ਕਾਤੋਂ ਲਾਚੜੀ ਜਾਨਾਂ'

ਉਹਦੀ ਹਥੇਲੀ ਤੇ ਗੋਰ ਗੰਡੇ ਕਰਦਾ ਬੋਲਿਆ, 'ਏਹ ਗੱਲ ਤਾਂ ਨੀਲੀ ਛੱਤਰੀ ਆਲਾ ਬੀ ਨੀ ਦੱਸ ਸਕਦਾ ਜੀਹਨੇ ਦੁਨੀਆ ਸਾਜੀ ਆ ਮੇਰਾ ਤਾਂ ਮਾਂਜਨਾ ਈ ਕੀ ਐ'

ਨਲਕਾ ਗੇੜ੍ਹ ਕੇ ਪੈਰ ਮਾਂਜ ਕੇ ਧੋਤੇ ਤੇ ਸਲਵਾਰਾਂ ਦੇ ਪਹੁੰਚੇ ਉਤਾਂਹ ਨੂੰ ਚਾਕੇ ਘਰ ਨੂੰ ਆ ਗਈਆਂ। ਮੂਰਤੀ ਨੇ ਨਗੋਚ ਕੱਢ ਕੇ ਕੋਲ ਬੈਠੀ ਪਾਸ਼ੋ ਨੂੰ ਛੇੜਿਆ, 'ਕੁੜੇ ਬੀਬੀ ਭਲਾਂ ਦਾਜ 'ਚ ਕੀ ਕੁਛ ਲੈ ਕੇ ਜਾਏਂਗੀ' ਅੱਗੋਂ ਕੁਛ ਨਾ ਬੋਲੀ ਤਾਂ ਨਿਹੋਰਾ ਮਾਰਿਆ, 'ਨੀ ਕਾਦੀ ਆਕੜ 'ਚ ਆਫਰਗੀ, ਦੱਸਦੇ, ਭਲਾਂ ਮੈਂ ਕੁਛ ਵਡੌਣ ਲੱਗੀ ਆਂ'

'ਲੈ ਕੇ ਕੀ ਜਾਣਾ ਭਾਬੀ, ਨਾਲੇ ਕੋਈ ਲਜਾ ਸਕਿਆ, ਏਹ ਪੁੱਛ ਐਥੇ ਛੱਡ ਕੇ ਕੀ ਜਾਊਗੀ' ਬੰਦਾ ਮਰਨ ਵੇਲੇ ਸਭ ਕੁਝ ਛੱਡਦਾ, ਪਰ ਤੀਵੀਂ ਜਿਉਂਦੇ ਜੀ ਛੱਡਦੀ ਹੈ। ਉਹ ਆਪਣੇ ਪੈਰ ਹਿਲਾਉਂਣ ਲੱਗੀ ਤਾਂ ਪਜੇਬਾਂ ਦੀ ਛਣ-ਛਣ ਚੰਗੀ ਨਹੀਂ ਲੱਗੀ।

ਵਰਾਂਡੇ ਵਿੱਚੋਂ ਉਠਕੇ ਚਬਾਰੇ ਵਿੱਚ ਆ ਗਈ। ਪੈਰ ਨੂੰ ਬਾਹੀ ਤੇ ਰੱਖ ਲਿਆ ਤੇ ਵੱਟੇ ਨਾਲ਼ ਝਾਜਰਾਂ ਦਿਆਂ ਬੋਰਾਂ ਵਿੱਚੋਂ ਰੋੜ ਕੱਢਣ ਲੱਗ ਪਈ।

* * *

ਪਾਸੋ ਦੇ ਵਿਆਹ ਵਿੱਚ ਡੱਕ ਕੇ ਦਾਰੂ ਪੀਣ ਨਾਲ਼ ਬਲੌਰੇ ਨੂੰ ਅਜੇਹੀ ਹੱਡ-ਭੰਨਣੀ ਲੱਗੀ, ਦੋ ਦਿਨਾਂ ਤਾਈਂ ਉਹਤੋਂ ਉਠਿਆ ਨਹੀਂ ਗਿਆ। ਖੇਸ ਦਾ ਲੜ ਦੱਬ ਕੇ ਸੁਆਤ ਵਿੱਚ ਈ ਪਿਆ ਰਿਹਾ। ਨਸੀਬੋ ਦੋ-ਤਿੰਨ ਵਾਰ ਦਿਨ 'ਚ ਗੁੜ ਦਾ ਸਰਬਤ ਘੋਲ਼ ਕੇ ਪਿਆਉਂਦੀ।

ਢਿੱਡ ਵਿੱਚ ਸੁੱਤੀ ਪਈ ਪਰਾਣੀ ਸੱਟ ਫੇਰ ਜਾਗ ਪਈ। ਭੁੱਖੇ ਢਿੱਡ ਤੇ ਸਾਫ਼ੇ ਵਿੱਚ ਮੋਟੀ ਸਾਰੀ ਗੰਢ ਬੰਨ੍ਹ ਲਈ। ਗੰਢ ਨੂੰ ਪੀੜ ਵਾਲੀ ਥਾਂ ਰੱਖ ਕੇ, ਘੁੱਟ ਕੇ ਬੰਨ੍ਹ ਲਿਆ। ਗੋਡੇ ਮੋੜਕੇ ਹਿੱਕ ਨਾਲ਼ ਲਾ ਕੇ ਓਤਦੀ ਬਾਹਵਾਂ ਦੀ ਬੁੱਕਲ ਮਾਰ ਲਈ।

ਸੁਆਤ ਦੀ ਸਾਹਮਣੀ ਗੁੱਠ ਵਿੱਚ ਬੋਰੀ ਪਈ ਸੀ, ਟਾਹਲੀ ਦੀਆਂ ਜੜਾਂ ਨਾਲ਼ ਡੱਟ ਕੇ ਭਰੀ ਹੋਈ। ਜਿਨ੍ਹਾਂ ਨੂੰ ਉਹ ਬਚਨੇ ਕਿਆਂ ਨੂੰ ਬੈ ਕੀਤੇ ਖੇਤ ਵਿੱਚੋਂ ਚੁਗ ਕੇ ਲੈ ਆਇਆ ਸੀ। ਏਸ ਬੋਰ੍ਹੀ ਵੱਲ ਇੱਕ ਟਕ ਝਾਕੀ ਗਿਆ।

ਟਾਹਲੀਆਂ ਦੀ ਛਾਂ ਜਿੱਥੋਂ ਤੀਕ ਵਾਹਣ ਵਿੱਚ ਜਾਂਦੀ ਕੋਈ ਵੀ ਫ਼ਸਲ ਨਹੀਂ ਸੀ ਹੁੰਦੀ।

ਓਦਣ...!

ਕਿੱਕਰ ਦੀ ਲਗਰ ਨਾਲ਼ੋਂ ਮਰੋੜ ਕੇ ਦਾਤਣ ਤੋੜਦੇ ਬਲੌਰੇ ਨੂੰ ਜਦੋਂ ਮੀਂਹ ਵਿੱਚ ਕੋਈ ਕੋਠਾ ਡਿੱਗਣ ਦੀ ਧਮਕਾਰ ਸੁਣੀ ਤਾਂ ਧੂੜ ਦੇ ਗੁਬਾਰ ਵਿੱਚਦੀ ਓਹਨੂੰ ਘਾਬਰ ਕੇ ਪੰਛੀਆਂ ਦੀ ਉਡਾਰ ਉਡਦੀ ਵਿਖਾਈ ਦਿੱਤੀ। ਪੱਬਾਂ ਭਾਰ ਹੋ ਕੇ ਉਹਨੇ ਮੋਡੇ ਜਿੰਨੀ ਉੱਚੀ ਹੋਈ ਜਵਾਰ ਦੇ ਟੂਸਿਆਂ ਓਤਦੀ ਟਾਹਲੀ ਦਾ ਸ਼ਤੀਰ ਮੂੰਹ ਪਰਨੇ ਡਿੱਗਿਆ ਪਿਆ ਦਿਸਿਆ। 'ਜ਼ੋਰ ਲਗਾਦੇ...ਹਈ ਸ਼ਾ...ਹੇ-ਲਾ...' ਦੂਜੀ ਟਾਹਲੀ ਦੇ ਦੁਸਾਂਗ ਨੂੰ ਰੱਸੇ ਪਾਈ ਕਈ ਬੰਦੇ ਇੱਕ ਤਾਣ ਵਿੱਚ ਖਿੱਚ ਰਹੇ ਸਨ। ਬੌਣਾ ਬੰਦਾ ਕੁਹਾੜੀ ਨਾਲ ਜੜਾਂ ਦੇ ਮੋਛੇ ਪਾਈ ਜਾਂਦਾ ਸੀ, ਜੀਹਦੀ ਤਿੰਗਕੇ ਟੱਕ ਮਾਰਨ ਕਰਕੇ ਆਉਂਦੀ, 'ਹੂੰਗਰ...' ਦੀ ਆਵਾਜ਼ ਬਲੌਰੇ ਦੇ ਮੱਥੇ ਵਿੱਚ ਵੱਜੀ ਪੁਰਾਣੀ ਸੱਟ ਜਿਵੇਂ ਫੇਰ ਚੇੜ ਗਈ। ਵੇਂਹਦੇ ਈ ਵੇਂਹਦੇ ਏਹ ਟਾਹਲੀ ਵੀ ਗੇੜਾ ਖਾ ਕੇ ਧੜੰਮ ਦਿਣੇ ਭੁੰਜੇ ਡਿੱਗ ਪਈ।

ਵਾਹਰ ਕਰਵਾਉਂਣ ਲਈ ਭੱਜ ਕੇ ਉਹਨਾਂ ਬੰਦਿਆਂ ਵੱਲ ਜਾਣ ਲੱਗਿਆ ਤਾਂ ਵੱਟ ਨਾਲ਼ ਠੇਡਾ ਖਾ ਕੇ ਮੱਥੇ ਪਰਨੇ ਡਿੱਗ ਪਿਆ। ਬੇ-ਸੁਰਤ ਹੋ ਕੇ ਏਥੇ ਹੀ ਪਿਆ ਰਿਹਾ। ਸਾਹ ਨਾਲ ਕੱਕੀ ਰੇਤ ਥੋੜ੍ਹੀ ਜਿਹੀ ਉੱਡ-ਉਡਕੇ ਮੂੰਹ 'ਤੇ ਈ ਪਈ ਗਈ। ਆਥਣੇ ਜਿਹੇ ਹੋਸ਼ ਪਰਤੀ ਤਾਂ ਪੈਰ ਘੜੀਸ ਕੇ ਤੁਰਦਾ ਹੋਇਆ, ਪੱਟੀਆਂ ਟਾਹਲ਼ੀਆਂ ਕੋਲ਼ ਚਲਾ ਗਿਆ। ਝੜੇ ਪੱਤਿਆਂ ਦੇ ਰੁੱਗ ਭਰਕੇ ਹਵਾ ਵਿੱਚ ਉਡਾਏ। ਜੜਾਂ ਨੂੰ ਚੱਕ ਕੇ ਹਿੱਕ ਨਾਲ਼ ਘੁੱਟ ਕੇ ਮਲਣ ਲੱਗਿਆ, "ਹਾਅ...ਓ...' ਧਾਹ ਮਾਰ ਕੇ ਟੋਏ ਦੀ ਮਿੱਟੀ ਨੂੰ ਮੂੰਹ-ਮੱਥੇ 'ਤੇ ਮਲ਼ਣ ਲੱਗਿਆ। ਫੇਰ ਝੱਗੇ ਦੇ ਅਗਲੇ ਬੰਨੇ ਝੋਲ਼ੀ ਬੰਨਕੇ ਜੜਾਂ ਨਾਲ਼ੋਂ ਝੜੀ ਮਿੱਟੀ ਵਿੱਚ ਭਰ ਲਈ। ਜੇਬਾਂ ਵੀ ਮਿੱਟੀ ਨਾਲ ਤੂੜ ਲਈਆਂ। ਸਾਫੇ ਦੇ ਲੜ ਵਿੱਚ ਜੜਾਂ ਕੱਠੀਆਂ ਕਰਕੇ ਬੰਨਕੇ, ਗਲ਼ ਨਾਲ਼ ਲਮਕਾ ਲਈਆਂ ਤੇ ਇੱਕ ਵੱਡੀ ਸਾਰੀ ਟਾਹਣੀ ਮੋਡੇ 'ਤੇ ਤਾਣਕੇ, ਉਹਦੀ ਛਾਵੇਂ ਤੁਰਦਾ ਹੋਇਆ, ਘਰ ਆ ਕੇ ਸਿੱਧਾ ਈ ਸੁਆਤ ਵਿਚ ਵੜ ਗਿਆ।

ਮੋਡੇ ਤਾਣੀ ਹੋਈ ਟਾਹਣੀ ਚੌਂਤਰੇ ਤੇ ਟੋਆ ਪੱਟ ਕੇ ਗੱਡ ਦਿੱਤਾ ਤੇ ਆਪ ਸਾਰੀ ਰਾਤ ਏਹਦੇ ਪੈਂਦੇ ਪਰਛਾਵੇਂ ਹੇਠ ਮੂਧੇ ਮੂੰਹ ਪਿਆ ਰਿਹਾ। ਘਰ ਦੇ ਕਿਸੇ ਜੀਅ ਵਿਚ ਏਨੀ ਹਿੰਮਤ ਨਹੀਂ ਪਈ ਕਿ ਬੁਲਾ ਲੈਣ। ਦੀਸਾਂ ਕੋਲ਼ ਮੰਜਾ ਡਾਹ ਗਈ ਸੀ। ਜਦੋਂ ਪਹੁ-ਫੁੱਟੀ ਤਾਂ ਉਹਦੀ ਜਾਗ ਖੁੱਲ੍ਹੀ। ਉਹ ਕਿੰਨਾ ਚਿਰ ਕੋਲ਼ ਦੀ ਲੰਘਦੀਆਂ ਕੀੜੀਆਂ ਵੱਲੀ ਝਾਕੀ ਗਿਆ ਤੇ ਫੇਰ ਨਿਰਣੇ ਕਾਲਜੇ ਈ ਭੁੰਜੇ ਖਿਲਰੀ, ਝੋਲ਼ੀ ਵਿਚਲੀ ਮਿੱਟੀ ਹੱਥ ਨਾਲ ਸੁੰਬਰ ਕੇ ਝੋਲ਼ੀ ਵਿੱਚ ਪਾ ਕੇ, ਸਿੱਧਾ ਈ ਪੀਰੂ ਘਮਿਆਰ ਕੋਲ਼ ਆ ਗਿਐ।

'ਚੱਕਾ ਚੋਅ...' ਤੇ ਕੋਲ਼ ਬਹਿ ਕੇ ਜੜਾਂ ਤੋਂ ਝੜੀ ਏਸ ਮਿੱਟੀ ਨਾਲ਼ ਇੱਕ ਕੁੱਜ ਬਣਾ ਕੇ ਪੂਰੇ ਚਾਅ ਨਾਲ਼ ਘਰ ਨੂੰ ਲੈ ਆਇਆ। ਜੀਹਦੇ ਨਾਲ਼ ਉਹ ਕਦੇ-ਕਦੇ ਗੱਲ਼ਾਂ ਕਰਦਾ।

ਪਾਡੋਂ ਮਿੱਟੀ ਨਾਲ਼ ਅੱਖਾਂ-ਮੂੰਹ ਲਾ ਕੇ ਕਿਸੇ ਦਾ ਮੜੰਗਾ ਬਣਾ ਲੈਂਦਾ।

ਤੇ ਅੱਜ..ਜਾਣੀ ਕਿ ਹੁਣ...!

ਟਾਹਲੀ ਦੀਆਂ ਗੁੱਠ ਵਿੱਚ ਬੋਰੀ 'ਚ ਪਈਆਂ ਜੜਾਂ ਨੂੰ ਵੇਖਕੇ, ਢਿੱਡ ਦੀ ਪੀੜ ਹੋਰ ਡੂੰਘੀ ਹੋ ਗਈ। ਖੱਟੀ ਲੱਸੀ ਦਾ ਪਾਣੀ ਨਿਤਾਰ ਕੇ, ਸਾਰੀ ਖਟਿਆਈ ਪੀ ਲਈ। ਹੰਦਾਲੀ ਆਉਂਣੋਂ ਫੇਰ ਨਾ ਟਲੀ।

ਅੰਗਰੇਜ਼ ਦੇ ਬਿੰਦੇ-ਬਿੰਦੇ ਗੇੜਾ ਮਾਰਨ ਕਰਕੇ ਉਹਨੂੰ ਕੰਮ ਤੇ ਜਾਣਾ ਪਿਆ। ਕਿੱਲੀ ਤੇ ਟੰਗਿਆ, ਝੋਲਾ ਲਾਹ ਕੇ ਮੋਢੇ ਦੇ ਗਾਤਰੇ ਪਾ ਲਿਆ, ਜੀਹਦੇ ਵਿੱਚ ਕੁੱਜਾ ਸੀ। ਟਾਹਲੀ ਦੀ ਇੱਕ ਜੜ ਨੂੰ ਪਾਣੀ ਵਿੱਚ ਉਬਾਲ ਕੇ ਪੀਤਾ। ਪੀੜ ਕਾਫ਼ੀ ਹੱਦ ਤੀਕ ਟਲ ਗਈ। ਸੌ ਗਈ।

ਸਾਰੇ ਰਾਹ ਉਹ ਕੁੱਜੇ ਨਾਲ਼ ਗੱਲਾਂ ਕਰਦਾ ਗਿਆ...। ਪੱਗ ਸਿਰ ਤੋਂ ਲਾਹਕੇ ਕੁੱਜੇ ਦੇ ਸਿਰ ਬੰਨ ਦਿੱਤੀ ਤੇ ਬੋਲਿਆ, 'ਕੁੱਜਿਆ, ਆਂਦੇ ਆ ਬੀ ਰੱਬ ਬੰਦੇ ਦੇ ਅੰਦਰ ਈ ਲੁਕਿਆ ਬੈਠਾ, ਜੇ ਕਿਤੇ ਹੁਰ ਬੈਠਾ ਹੋਏ ਤਾਂ ਸਤਿਆ ਬੰਦਾ ਗਿੱਚੀ ਤੋਂ ਜਾ ਫੜਲੇ ਬਾਲਾ ਈ ਮਸਤਿਆ, ਜੀਹਦੇ ਘਰੇ ਰਹੀਏ ਹੋਦਾ ਮਾੜਾ ਨੀ ਤਕਾਈ ਦਾ' ਅੰਬਰ ਵੱਲ ਝਾਕਿਆ ਤੇ ਫੇਰ ਮਲ੍ਹੇ ਹੇਠ ਲੱਗੀ ਮਟੀ ਤੇ ਬੁੜੀਆਂ ਨੂੰ ਲੱਸੀ ਪਾਉਂਦਾ ਵੇਖਕੇ ਚੇਹ ਮੰਨੀ, 'ਏਹ ਤੇ ਰੱਬ ਦੀ ਕਾਈ ਭਲਮਾਣਸੀ ਨਾ ਨਾ ਹੋਈ, ਬੰਦੇ ਦੇ ਲਹੂ ਤੇ ਪਲਦਾ,

ਹੱਡਾਂ ’ਚ ਰਹਿਕੇ ਵੀ ਕੰਮ ਨੀ ਔਂਦਾ, ਏਹ ਲਹੂ ਪੀ ਕੇ ਨ੍ਹੀ ਵਫਾ ਕਰਦਾ, ਲੂਣ ਖਾ ਕੇ ਬੰਦਾ ਸਵਾਹ ਕੰਮ ਆਵੂ....’

ਕੁੱਜੇ ਤੇ ਡੰਡਾ ਮਾਰਕੇ ਉਹਦੀ ਪੈਂਦੀ ਟੁਣਕਾਰ ਸੁਣੀ।

‘ਤੇ ਹੋਰ, ਸਗੋਂ ਲੂਤੀਆਂ ਲੌਂਦਾ ਮੈਨੂੰ ਓਨੇ ਐ ਕਰਤਾ ਤੂੰ ਅਏਂ ਕਰਦੇ, ਜੇ ਓਨੂੰ ਕੁਛ ਨਾ ਕਰਿਆ ਫੇ ਕਿਹੇ ਨੂੰ ਮੂੰਅ ਵਖੌਣ ਜੋਗਾ ਨੀ ਰੈਣਾ’ ਉਹਨੇ ਆਪਣੇ ਮਨ ਦੀ ਸੁਣੀ ਅਵਾਜ਼ ਵਾਲੀ ਗੱਲ ਕੀਤੀ।

ਬੁਲ੍ਹੇ ਸ਼ਾਹ ਦਾ ਉਹਨੇ ਕਲਾਮ ਸੁਣਿਆ ਸੀ, ਰੱਬ ਦਿਲਾਂ ਵਿੱਚ ਰਹਿੰਦਾ। ਉੱਖਲੀ ਵਿੱਚ ਗੱਡੀ ਦਾ ਪਹੀਆ ਜ਼ੋਰ ਨਾਲ਼ ਵੱਜਣ ਕਰਕੇ ਕੁੱਜਾ ਦੋ ਉਂਗਲਾਂ ਬੁੜਕ ਕੇ ਫੱਟਿਆਂ ਤੇ ਵੱਜਿਆ। ਉਹਨੂੰ ਲੱਗਿਆ ਕੁੱਜਾ ਕੁਛ ਬੋਲਣਾ ਚਾਹ ਰਿਹਾ ਤੇ ਉਹਦੀ ਗੱਲ ਸਮਝ ਕੇ ਆਪ ਈ ਮੋੜ ਦਿੱਤਾ।

‘ਹਾ ਹੋ’ ਸਿਰ ਠਾਂਹ ਨੂੰ ਮਾਰ ਕੇ ਹੁੰਗਾਰਾ ਭਰਿਆ, ‘ਜੇ ਬੰਦਾ ਆਵਦੇ ਦਮਾਕ ਤੋਂ ਕੰਮ ਨਾ ਲਵੇ ਏਹ ਤਾਂ ਬਾਈ ਸਾਰਿਆਂ ਨੂੰ ਆਪਸ ’ਚ ਲੜਾਕੇ ਮਰਵਾਦੇ, ਬਾਪੂ ਆਂਦਾਂ ਹੁੰਦੈ ਨਾ, ਜਾਨ ਤੇ ਇੱਜਤ ਬਚੌਣ ਲੀ ਕਈ ਆਰੀ ਚੱਡਿਆਂ ’ਚ ਵੀ ਪੂਛ ਲੈਣੀ ਪੈਂਦੀਐ, ਪਰ ਐਵਜੀ ਪੂਛ ਨੂੰ ਵੱਡ ਕੇ ਨ੍ਹੀ ਸਿੱਟਿਆ ਜਾਂਦਾ, ਕੀ ਕਰੌਣਾ, ਜੇੜੀ ਆਉਖੇ ਵੇਲੇ ਕਿਸੇ ਦੇ ਡਾਂਗ ਆਨੂੰ ਨੀ ਮੌਰਾਂ ’ਚ ਵੱਜਦੀ’

ਵਹਿੜਕੇ ਦੀ ਬੰਨ੍ਹ ਉੱਤੇ ਰੱਸਾ ਖਿੱਚ ਕੇ, ਵੱਡੇ ਰਾਹ ਤੋਂ ਗੱਡੀ ਟੱਕ ਵੱਲ ਮੋੜ ਲਈ। ਗਲ ਵਿੱਚ ਪਾਈ ਪਿੱਤਲ ਦੀ ਟੱਲੀ ਦੀ ਟਣਕਾਰ ਵਿੱਚ ਵੀ ਕੋਈ ਲਲਕਾਰ ਲੁੱਕੀ ਪਈ ਸੀ।

‘ਸਾਰੀ ਕਵੱਸਤੀ ਪਾਈ ਐਸੇਂ ਨੇ ਆ, ਰਿਜਕ ਵੰਡਣ ਵੇਲੇ ਤੇਰ ਮੇਰ ਕਰ ਗਿਐ, ਜਿੰਨੇ ਵੀ ਜੱਬ੍ਹ ਐ ਐਂਦੇ ਈ ਪਾਏ ਵਏ ਆ, ਉੱਤੇ ਖੜਕੇ ਢਾਕਾਂ ’ਤੇ ਹੱਥ ਧਰਕੇ ਕੱਲਾ ਤਮਾਸ਼ਾ ਈ ਵੇਂਹਦਾ ਕਰਦਾ ਕੁਛ ਨੀ, ਮੈਨੂੰ ਤੇ ਲਗਦੈ ਆਪਾਂ ਨੂੰ ਰੱਬ ਦਾ ਫੈਦਾ ਕੋਈ ਨ੍ਹੀ, ਜੇੜੀ ਸ਼ੈਅ ਦਾ ਫ਼ੈਦਾ ਨੀ ਓਹ ਹੋਈ ਵੀ ਨਾ ਹੋਇਆਂ ਅਰਗੀਐ, ਵੈਸੇ ਸੱਚ ਆਖਾਂ ਤਾਂ ਜਿਨ੍ਹਾਂ ਨੇ ਮਨ ਮਾਰ ਕੇ ਜੱਗ ਜਿੱਤਿਆ ਤੇ ਓਵੀ ਹੁਣ ਪਿੱਛੋਂ ਆ ਕੇ ਪਛਤਾਈ ਜਾਂਦੇ ਐ...’

ਫੇਰ ਉਹ ਪੱਠੇ ਵੱਡਣ ਲੱਗ ਪਿਆ।

ਪੱਠਿਆਂ ਨਾਲ਼ ਗੱਡੀ ਭਰਕੇ ਉਹਨੇ ਵਹਿੜਕੇ ਨੂੰ ਬੰਬ ਨਾਲ਼ੋਂ ਖੋਲਿਆ। ਉਹ ਤੜਾਫ਼ੇ ਮਾਰਨ ਲੱਗਿਆ। ਗੱਡੀ ਦੇ ਜੂਲ੍ਹੇ ਵਿੱਚ ਕੰਨਾਂ ਦੇਣ ਤੋਂ ਇਨਕਾਰੀ ਹੋ ਗਿਆ। ਰੱਸਾ ਬੋਡਾ ਹੋਣ ਕਰਕੇ ਟੁੱਟ ਗਿਆ ਤੇ ਵਹਿੜਕਾ ਭੱਜ ਕੇ ਪਿੰਡ ਨੂੰ ਆ ਗਿਆ। ਜਦੋਂ ਸੂਏ ਦੀ ਪੱਟੜੀ ਤੇ ਬੋਹੜ ਕੋਲ ਬੈਠੇ ਬੰਦਿਆਂ ਨੇ ਘੇਰ ਕੇ ਫੜਨ ਦੀ ਕੋਸ਼ਿਸ਼ ਕੀਤੀ ਤਾਂ ਉਹ ਖੜਾ-ਖੜੋਤਾ ਈ ਚਾਰ ਗਜ ਚੌੜੀ ਕੱਸੀ ਨੂੰ ਛਾਲ ਮਾਰ ਕੇ ਲੰਘ ਗਿਆ।

ਬਲੌਰਾ ਉਹਦੀ ਛਾਲ਼ ਵੇਖਕੇ ਅਸ਼ ਅਸ਼ ਕਰ ਉਠਿਆ।

ਗਲੀ ਵਿੱਚ ਜਾ ਕੇ ਉਹਨੂੰ ਘੇਰ ਕੇ ਫੜ ਲਿਆ। ਰੱਸੇ ਨੂੰ ਗੰਡ-ਜੁੱਟ ਕਰਕੇ ਨੱਥ ਫੜਕੇ ਫੇਰ ਖੇਤ ਵੱਲ ਤੁਰ ਪਿਆ। ਚਿੱਤ ਵਿੱਚ ਆਈ, ‘ਹੁਣ ਤੇ ਵਹਿੜਕਿਆਂ ਦੇ



ਚਿੱਤ ਵਿੱਚ ਵੀ ਕੰਮ ਕਰਨ ਦਾ ਕੋਈ ਚਾਅ ਨਹੀਂ ਰਿਹਾ, ਸਭ ਹੱਡ ਹਰਾਮੀ ਹੋ ਗਏ ਨੇ, ਵਾ ਈ ਐਸੀ ਵਗ ਪੀ’

ਗੱਡੀ ਲੈ ਕੇ ਜਦੋਂ ਉਹ ਘਰ ਦੇ ਵਿਹੜੇ ਵਿੱਚ ਵੜਿਆ ਤਾਂ ਮੰਜੇ ਦੇ ਪਾਵਿਆਂ ਦੀਆਂ ਚੂਲਾਂ ਵਿੱਚ ਪੱਚਰ ਲਾਉਂਦਾ ਹੋਇਆ, ਅੰਗਰੇਜ਼ ਛਰਾਟੇ ਵਾਂਗ ਵਰ ਪਿਆ, ‘ਚਵਲ ਮੂਹਰੇ ਖਾਣ ਨੂੰ ਭਲਾਂ ਦੀ ਛਾਬਾ ਰੱਖਦਾਂਗੇ, ਕੋਈ ਨੰਨਾ ਨੀ ਲੱਸੀ ਦਾ ਡੱਟਿਆ ਮੱਘਾ ਪੀਜੂ ਓਕ ਲਾ ਕੇ’

ਵਹਿੜਕੇ ਨੂੰ ਹਿੱਕਦਾ ਹੋਇਆ, ਪਰੇ ਗੀਹਰੇ ਕੋਲ ਬਣੀ ਖੁਰਲੀ ਵੱਲ ਲੈ ਗਿਆ। ਪਰ ਤੇਹ ਨਾਲ਼ ਉਹ ਭੂਸ਼ਰ ਕੇ ਪਾਣੀ ਦੀ ਖੇਲ ਵੱਸ ਅਹੁਲ ਪਿਆ। ਸੋਟੀ ਜ਼ੋਰ ਨਾਲ਼ ਨਾਸਾਂ ਤੇ ਮਾਰ ਕੇ ਭੱਜਕੇ ਪਾਣੀ ਪੀਣ ਤੋਂ ਵਰਜਿਆ। ਡਰ ਸੀ, ਤੱਤੇ ਘਾਹ ਪਾਣੀ ਪੀਣ ਨਾਲ਼ ਬਿਮਾਰ ਨਾ ਹੋ ਜਾਵੇ।

ਮੂਰਤੀ ਆਪਣੇ ਮੁੰਡੇ ਤੋਸ਼ੀ ਨੂੰ ਮੰਜੇ ਤੇ ਬੈਠਾ ਕੇ ਹੱਥੀਂ ਬੁਰਕੀ ਤੋੜ੍ਹ-ਤੋੜ੍ਹਕੇ ਰੋਟੀ ਖਵਾਈ ਜਾਂਦੀ ਸੀ। ਫੇਰ ਥੱਲਿਓ ਲੱਸੀ ਦਾ ਗਲਾਸ ਚੱਕ ਕੇ ਦੋ ਘੁੱਟਾਂ ਲੱਸੀ ਪਿਆ ਦਿੱਤੀ। ਬਲੌਰੇ ਨੇ ਉਹਦੇ ਵੱਲ ਵੇਖਕੇ ਚਿੱਤ ਵਿੱਚ ਵਲੇਲ ਬੱਧੀ, ‘ਬੰਦੇ ਨੂੰ ਰੱਬ ਨੇ ਹੱਥ ਪੈਰ ਦਿੱਤੇ ਆ, ਕਮਾਵੇ ਤੇ ਖਾਵੇ, ਪਰ ਐਨਾਂ ਨੇ ਤਾਂ ਜਾਣੀ ਐਸ ਲੋਟ ਮੰਗਣਾ ਈ ਸ਼ੁਰੂ ਕਰਤਾ’ ਫੇਰ ਤਰਸ ਨਾਲ਼ ਰੱਬ ਵਲ ਵੇਖਿਆ, ‘ਬੰਦਾ ਈ ਜੀਦੋਂ ਹੱਡ-ਹਰਾਮੀ ਹੋ ਜੇ ਫੇ ਰੱਬ ਵੀ ਕੀਹਨੂੰ ਕੀਹਨੂੰ ਰਜਾਵੇ’

‘ਰੁੱਗ ਨੀਰਾ ਵੀ ਨ੍ਹੀ ਵੇਲੇ ਸਿਰ ਲਿਆਂਦਾ, ਦਾਣਾ ਈ ਰਲ਼ਾਤਾ ਫੇਰ ਤੇਰੀਆਂ ਮਾਂਵਾਂ ਦੇ ਪੱਠੇ ਕਿੱਥੋ ਸੋਰਦੀ-ਗੇ’ ਉਹ ਆਪਣਾ ਹਰਖ ਰੈਲਾ ਕਰੀ ਗਿਆ, ਜੋ ਦੋ ਤਿੰਨ ਦਿਨਾਂ ਤੋਂ ਬਲੌਰੇ ਦੇ ਬਿਮਾਰ ਹੋਣ ਕਰਕੇ, ਕੰਮ ਕਰਨ ਕਰਕੇ ਚੜਿਆ ਸੀ। ਕੰਮ ਬਹੁਤ ਚਿਰ ਬਾਦ ਕਰਨ ਕਰਕੇ ਚੁੱਕ ਪੈ ਗਈ।

ਅੰਗਰੇਜ਼ ਦੀਆਂ ਗਾਲ੍ਹਾਂ ਤੋਂ ਧਿਆਨ ਪਰੇ ਕਰਨ ਲਈ, ਮੂੰਹ ਵਿੱਚ ਕੋਈ ਤੁੱਕ ਗਾਈ ਗਿਆ। ਕੋਈ ਪੁਰਾਣੀ ਗੱਲ ਚੇਤੇ ਕਰਕੇ ਹੱਸਣ ਲੱਗ ਪਿਆ। ਮੁੱਛਾਂ ਵੱਲ ਝਾਕੀ ਗਿਆ, ਅਖੇ ਗੇਜੀ ਦੀਆਂ ਮੁੱਛਾਂ ਨਾਲ਼ ਤਾਂ ਭਾਂਵੇਂ ਕੋਈ ਸੁਰਮਾ ਪਾਲੇ’

ਜਦੋਂ ਉਹਨੇ ਮਾਂ ਦੀ ਗਾਲ਼ ਕੱਢੀ ਤਾਂ ਬਲੌਰੇ ਨੇ ਤੈਸ਼ ਵਿੱਚ ਆ ਕੇ ਵਹਿੜਕੇ ਦਾ ਰੱਸਾ ਦੋਵਾਂ ਹੱਥਾਂ ਵਿੱਚ ਫੜ੍ਹਕੇ ਖਿੱਚਿਆ ਤੇ ਵਿਚਾਲੇ ਤੋਂ ਕਰਕੇ ਤੋੜ੍ਹ ਦਿੱਤਾ। ਟੁੱਟਿਆ ਰੱਸਾ ਭੁੰਜੇ ਪੈਰਾਂ ’ਚ ਚਲਾਂਵਾਂ ਮਾਰਿਆ ਤੇ ਗੱਡੀ ਦੇ ਵਿੱਡ ਨਾਲ਼ ਬੱਧਿਆ, ਕੁੱਜੇ ਵਾਲਾ ਝੋਲਾ ਖੋਲ ਕੇ, ਗਾਤਰੇ ਪਾ ਲਿਆ। ਧਰਤੀ ਨੂੰ ਠੁੱਡੇ ਮਾਰ ਕੇ ਤੁਰਦਾ ਹੋਇਆ ਉਹ ਘਰ ਨੂੰ ਆ ਗਿਆ।

ਰੌਲਾ ਸੁਣਕੇ ਮੰਜੇ ਤੋਂ ਉੱਠਕੇ ਕੋਲ ਆਈ ਮੂਰਤੀ ਨੂੰ ਵੇਖਕੇ, ਬੂਹੇ ਵੱਲ ਝਾਕਦਾ ਹੋਇਆ ਬੋਲਿਆ, ‘ਐਨੂੰ ਪਤਾ ਨੀ ਕਾਦ੍ਹੀ ਹੈਂਕੜੀ ਚੜੀ ਐ, ਧਸਾੜ ਚੋਂ ਟਿੱਚ ਨੀ ਕੱਢਣ ਦਿੱਤੀ, ਔਹ ਗਿਆ ਲੁੱਟਰ-ਜਾ’ ਦਾੜ੍ਹੀ ਦੇ ਵਾਲਾਂ ਨੂੰ ਚੂੰਡੀ ਵਿੱਚ ਭਰਕੇ ਤਾਅ ਦੇਣ ਲੱਗਿਆ।

ਵਹਿੜਕਾ ਕਿਤੇ ਘਰੋਂ ਬਾਹਰ ਨਾ ਭੱਜ ਜਾਵੇ, ਮੂਰਤੀ ਨੇ ਗਲੀ ਵਾਲਾ ਬੂਹਾ ਭੇੜ

ਦਿੱਤਾ, 'ਚਾਰ ਦਿਨ ਪਾਸ਼ੋ ਕੇ ਵਿਆ 'ਚ ਸੋਖਾ ਮਿਲ ਗਿਆ ਹੋਣਾ ਡੱਫਣ ਨੂੰ' ਦਾਣੇ ਵਾਲੇ ਤੋੜ੍ਹੇ ਵਿੱਚ ਮੂੰਹ ਮਾਰਦੇ ਵਹਿੜਕੇ ਨੂੰ ਭੁੰਜੇ ਪਿਆ ਡਲਾ ਚਕ ਕੇ ਮਾਰਿਆ।

'ਤਾਈਂ ਤੇ ਏਹ ਟੀਂਡਰ ਗਿਆ ਨਾਂ' ਉਂਗਲ ਨੂੰ ਥੁੱਕ ਲਾ ਕੇ ਫੇਰ ਦਾੜ੍ਹੀ ਦੇ ਵਾਲਾਂ ਨੂੰ ਤਾਅ ਦੇਣ ਲੱਗ ਪਿਆ।

'ਸੱਪ ਦੀ ਲਖੀਤਰ ਜਵੇਂ ਮਰਜ਼ੀ ਕੁੱਟੀ ਜਾ, ਅਗਲਾ ਗੁੱਤੀ 'ਚ ਲਾਂਗੜ੍ਹ ਕੱਢ ਕੇ ਮੂਤ ਗਿਐ' ਦੁੱਧ ਨੂੰ ਜਾਗ ਲਾਉਂਣ ਲਈ ਉਹ ਸਿਆਮੋ ਦੇ ਘਰ ਦਹੀਂ ਫੁੱਟ ਲੈਣ ਲਈ ਚਲੀ ਗਈ, 'ਨੀਰਾ ਕੁਤਰ ਕੇ ਰਲਾਂਦੀ, ਨਾਲ਼ੇ ਮੁੱਛਾਂ ਤਾਂਹ ਐਥੇ ਨੀ'....

ਅੰਗਰੇਜ਼ ਨੇ ਦਾੜ੍ਹੀ ਦੀ ਭਰੀ ਚੂੰਡੀ ਛੱਡ ਦਿੱਤੀ ਤੇ ਫੇਰ ਮੁੱਛਾਂ ਨੂੰ ਤਾਅ ਦਿੰਦਾ ਹੋਇਆ, ਮੱਝਾਂ ਦੀਆਂ ਖੁਰਲੀਆਂ ਵਿੱਚ ਮੂੰਹ ਮਾਰਦਾ ਹੋਇਆ, ਵਹਿੜਕਾ ਫੜਕੇ ਬੰਨਣ ਦੇ ਲਈ ਤੁਰ ਗਿਆ।

* * *

ਕੁੱਜੇ ਨੂੰ ਝੋਲੇ ਵਿੱਚੋਂ ਕੱਢਕੇ ਟਾਹਲੀ ਦੀਆਂ ਜੜਾਂ ਨਾਲ਼ ਭਰੀ ਬੋਰੀ ਉੱਤੇ ਧਰ ਦਿੱਤਾ। ਮੂਕੇ ਵਿੱਚ ਗੰਢ ਮਾਰ ਕੇ, ਢਿੱਡ ਨੂੰ ਘੁੱਟ ਕੇ ਬੰਨ੍ਹ ਲਿਆ ਤੇ ਕੁੱਜੇ ਦੀਆਂ ਅੱਖਾਂ ਵਿੱਚ ਅੱਖ ਪਾ ਕੇ ਝਾਕਣ ਲੱਗ ਪਿਆ।

ਹਰਖ ਵਿੱਚ ਆਉਂਣ ਤੇ ਉਹ ਪਲਕਾਂ ਘੱਟ ਈ ਝਪਕਦਾ ਹੁੰਦਾ ਸੀ। ਸਿਰ ਨੂੰ ਹੰਦਾਲੀ ਆਈ ਤੇ ਗਸ਼ ਖਾ ਕੇ ਝਕ ਦਿਨੇ ਮੰਜੇ ਤੇ ਡਿਗ ਪਿਆ। ਉਵੇਂ ਈ ਪਿਆ ਰਿਹਾ। ਉਠਕੇ ਬਹਿਣ ਦੀ ਜਵਾਂ ਦੀ ਕੋਸ਼ਿਸ਼ ਨਹੀਂ ਕੀਤੀ। ਅੱਖਾਂ ਚੋਂ ਪਾਣੀ ਵਹਿਕੇ, ਸੇਲ੍ਹੀਆਂ ਵਿੱਚੋਂ ਦੀ ਲੰਘਦਾ ਹੋਇਆ, ਘੂਰੀ ਵੱਟ ਕਰਕੇ ਮੱਥੇ ਵਿੱਚ ਪਈਆਂ ਤਿਊੜੀਆਂ ਵਿੱਚ ਰਚ ਗਿਆ।

ਨਸੀਬੋ ਟੋਕਰੀ ਵਿੱਚੋਂ ਪਿੱਤਲ ਦਾ ਧਾਮਾ ਚੱਕ ਕੇ ਸਵਾਤ ਦੇ ਤਖ਼ਤਿਆਂ ਕੋਲ ਉਹਦੇ ਸਿਰਹਾਣੇ ਆ ਖੜੀ। ਅੱਖਾਂ ਵਿੱਚ ਆਈ ਲਾਲੀ ਵੇਖਕੇ ਘਾਬਰ ਗਈ। ਸੋਟੀ ਦੇ ਸਹਾਰੇ ਨਾਲ ਥੋੜ੍ਹੀ ਜੀ ਨਿਉਂਕੇ ਉਹਦੇ ਮੱਥੇ ਨੂੰ ਪੁੱਠੇ ਹੱਥ ਨਾਲ਼ ਛੋਹ ਕੇ ਨਿਰਖ ਕੀਤੀ, ਕਿਤੇ ਤਾਪ ਤਾਂ ਨਹੀਂ ਚੜ ਗਿਆ। ਥੋੜ੍ਹੀ ਜਿਹੀ ਕਣਸ ਸੀ, ਖਣੀ ਗੁੱਸੇ ਕਰਕੇ ਉਹਦਾ ਪਿੰਡਾ ਤਪ ਰਿਹਾ ਸੀ।

'ਤੂੰ ਢੂਹੀ ਸਿੱਧੀ ਕਰ ਲੈ ਓਨ੍ਹੇ, ਮੈਂ ਲੱਸੀ ਲੈ ਆਂਵਾਂ ਗੇਜ ਕਿਓਂ'

ਉਹਨੇ ਸੋਟੀ ਦੇ ਸਹਾਰੇ ਨਾਲ਼ ਆਪਣੇ ਲੱਕ ਦਾ ਵਲ ਕੱਢਿਆ ਈ ਸੀ, ਏਹ ਸੁਣਕੇ ਬਲੌਰੇ ਨੂੰ ਸਾਰੀ ਪੀੜ੍ਹ ਭੁੱਲ ਗਈ। ਹੱਥ 'ਚੋਂ ਝਮੁੱਟ ਮਾਰ ਕੇ ਧਾਮਾ ਖੋਹ ਲਿਆ ਤੇ ਪਰੇ ਵਿਹੜੇ ਵਿਚ ਚਲਾਵਾਂ ਸੁੱਟ ਦਿੱਤਾ।

ਕਿੰਨਾ ਚਿਰ ਮੱਥੇ ਤੇ ਹੱਥ ਦੀ ਪਲਾਕੀ ਧਰਕੇ ਗਹੁ ਨਾਲ਼ ਡੌਰ-ਭੌਰ ਹੋ ਕੇ ਵੇਂਹਦੀ ਰਹੀ। ਹੱਡਾਂ ਵਿੱਚ ਲੁੱਕੀ ਬੈਠੀ ਜਾਨ ਕੰਬੀ। ਕਲੇਜਾ ਕਰਕੇ, ਪੈਰਾਂ ਭਾਰ ਈ ਭੁੰਜੇ ਪਾਵੇ ਦੇ ਸਹਾਰੇ ਨਾਲ਼ ਬਹਿ ਗਈ। ਬਲੌਰੇ ਦੀ ਜਟੂਰੀ ਵਿੱਚ ਪੋਲ਼ਾ-ਪੋਲ਼ਾ ਹੱਥ ਫੇਰਨ ਲੱਗੀ।

ਮੂਧੇ ਮੂੰਹ ਪੈਣ ਕਰਕੇ ਧੌਣ ਦਾ ਸਾਰਾ ਲਹੂ ਸਿਰ ਦੇ ਵਿੱਚ ਆ ਗਿਆ ਸੀ।



'ਨਾ ਕੀ ਕੈਤਾ, ਗੇਜ ਨੇ ਕਿਆ ਕੁਛ' ਬਲੌਰੇ ਨੇ ਉਹਦਾ ਹੱਥ ਤੋੜ੍ਹਕੇ ਪਰੇ ਝਟਕ ਦਿੱਤਾ, 'ਕੇ ਕਾਈ ਹੋਰ ਈ ਧਮੱਚੜ ਪਾਈ ਫਿਰਦੈਂ'

ਚੀਸ ਨੂੰ ਝੱਲਣ ਲਈ ਉਹ ਅੱਧਾ-ਸਾਹ ਈ ਲੈਂਦਾ ਸੀ। ਸਿਰ ਨੂੰ ਬਾਹੀ ਤੇ ਰੱਖਕੇ ਮਸਾਂ ਈ ਬੋਲਿਆ, ਜਿਵੇਂ ਲੰਮੀ ਭਾਜ ਲਾਉਂਣ ਨਾਲ਼ ਸਾਹ ਚੜ੍ਹਿਆ ਹੁੰਦਾ, 'ਗਾਲ਼ਾਂ ਕੱਢਦਾ ਸੀਗਾ, ਮੈਨੂੰ ਅਵਾ-ਤਵਾ ਬੋਲੀ ਗਿਆ ਮੈਂ ਜਰੀ-ਜਰੀ ਗਿਆ ਗਿੱਜੀ ਗਿੱਜੀ ਲੂੰਬੜੀ ਤੇ ਪੱਦਾਂ ਦਾ ਸਵਾਦ, ਗਿੱਜੇ ਨੇ ਕਸੂਤੀ ਗਾਲ਼ ਤੈਨੂੰ ਕੱਢੀ, ਉੱਥੇ ਈ ਜੱਬ ਪੈ ਗਿਆ' ਥੁੱਕ—ਝੱਗ ਉਬਾਲਾ ਖਾ ਕੇ ਬੁੱਲਾਂ ਦੀਆਂ ਝੀਥਾਂ ਵਿੱਚੋਂ ਦੀ ਨਿਕਲ ਪਈ।

'ਹੂੰ....' ਆਪਣੇ ਦੋਵੇਂ ਗਿੱਟੇ ਆਦਤ-ਮੁਜਬ ਫੜ ਲਏ।

'ਆਵਦੇ ਆਪ ਨੂੰ ਵੀ ਜੇ ਤੂੰ ਗਾਲ਼ ਕੱਢੇ ਭੁੱਲੀ ਚੁੱਕੀ ਮੈਥੋਂ ਤਾਂ ਓਵੀ ਨੀ ਜਰੀ ਜਾਂਦੀ, ਮਰਨ ਹੋ ਜਾਂਦੈ ਮੇਰਾ ਤਾਂ, ਫੇ ਓਦਾ ਤੇ ਮਾਜਣਾਂ ਕੀ ?' ਜ਼ੋਰ ਨਾਲ਼ ਬਾਹੀ ਤੇ ਮੁੱਕੀ ਮਾਰੀ ਤੇ ਬਹਿ ਗਿਆ। ਕੁੱਜੇ ਵੱਲ ਵੇਖਿਆ ਧੌਣ ਘੁੰਮਾਕੇ।

ਆਪਣੇ ਹਰਖ ਨੂੰ ਘੁੱਟਾਂ ਬਾਟੀ ਅੰਦਰ ਈ ਸੂਤ ਗਈ, ਜਿਵੇਂ ਕੁੱਛ ਹੋਇਆ ਈ ਨਹੀਂ, 'ਜੀਦੋਂ ਓਨੂੰ ਬੋਡਲ ਕੱਟੇ ਜੇ ਨੂੰ ਕਾਈ ਸ਼ਰਮ ਨੀ ਆਈ, ਫੇਰ ਤੈਂ ਕਾਤੋਂ ਤੈਸ਼ ਖਾ ਗਿਆਂ, ਓਦੀ ਮਾਂ ਅਰਗੀ ਆਂ ਮੈਂ, ਨਾਲੇ ਮੈਨੂੰ ਤੇ ਮਾਸੀ ਆਂਦਾ ਹੁੰਦਾ ਮੇਰਾ ਮੁੰਮਾ ਚੁੰਘਿਆ ਓਨੇ ਪੂਰੇ ਤਿੰਨੇ ਵਰੇ...ਜਿਦੋਂ ਓਦੀ ਮਾਂ ਨੂੰ ਦੁੱਦ ਨਈ ਸੀਗਾ ਉਤਰਿਆ'

ਬਲੌਰੇ ਨੇ ਸੱਜੀ ਬਾਂਹ ਦਾ ਹੂਰਾ ਜ਼ੋਰ ਨਾਲ਼ ਆਪਣੇ ਈ ਢਿੱਡ ਵਿੱਚ ਮਾਰਿਆ, ਦੰਦ ਕਰੀਚ ਗਿਆ, 'ਬੰਦੇ ਅਣਖਾਂ ਨਾਲ਼ ਹੁੰਦੇ ਆ ਬੇਬੇ, ਲਊ ਤਾਂ ਕਤੀੜਾਂ 'ਚ ਵੀ ਲਾਲ ਹੁੰਦੈ' ਵੇਖਣੇ ਨੂੰ ਉਹਦੀ ਅਵਾਜ਼ ਵਿੱਚ ਐਨਾ ਦਬਕਾ ਸੀ, ਚੌਂਤਰੇ ਤੇ ਬੈਠੀ ਦੀਸਾਂ ਦਾ ਚਿੱਤ ਵੀ ਦਹਿਲ਼ ਗਿਆ।

ਸਵਾਤ ਵਿੱਚ ਬੈਠੀਆਂ ਚਿੜੀਆਂ ਵੀ ਉਡਕੇ ਚਲੀਆਂ ਗਈਆਂ। ਏਹ ਵੇਖ ਕੇ ਨਸੀਬੋ ਨੂੰ ਕਿਸੇ ਬਦ-ਸ਼ਗਨੀ ਹੋਣ ਦਾ ਡਰ ਰੜਕਿਆ, 'ਅਣਖਾਂ ਤਾਂ ਪੈਲ਼ੀਆਂ ਸੰਗ ਪੁਗਦੀਆਂ ਪੁੱਤ ਐਵੇਂ ਨਾ ਲਹੂ ਮਚਾ ਗੁੱਸਾ ਡੈਲ਼ਾ ਰੱਖਿਆ ਕਰ' ਕੋਲ ਪਈ ਪੀੜ੍ਹੀ ਖਿੱਚ ਕੇ ਉੱਤੇ ਬਹਿ ਗਈ 'ਬੇ-ਜ਼ਮੀਨੇ ਨੂੰ ਤਾਂ ਆਕੜ ਈ ਗਿਣਦੇ ਆ ਲੋਕ, ਤਕੜੇ ਦੀ ਆਕੜ ਨੂੰ ਅਣਖ' ਫੇਰ ਗੋਡਿਆਂ ਦੇ ਹੱਥ ਧਰਕੇ ਕੋਢੀ-ਢੂਹੀ ਤੁਰਦੀ ਹੋਈ, ਵਿਹੜੇ ਵਿੱਚ ਪਿਆ ਧਾਮਾ ਚੱਕ ਕੇ, ਚੁੰਨੀ ਦੇ ਲੜ੍ਹ ਨਾਲ਼ ਝਾੜਿਆ ਤੇ ਚੁਗਾਠ ਨੂੰ ਹੱਥ ਪਾਕੇ ਖੜੋ ਗਈ, 'ਆਪਾਂ ਨੂੰ ਤਾਂ ਲੀਲੀ ਛੱਤਰੀ ਆਲਾ ਨੀ ਵੱਸਣ ਦਿੰਦਾ' ਫੇਰ ਮਿੱਠਾ ਪੋਚਾ ਫੇਰਿਆ, 'ਆਵਦਾ ਮਤਾ ਠਾਰੀ ਰੱਖਿਆ ਕਰ ਤੱਤਾ ਹੋ ਕੇ ਕੀ ਖੱਟਲਾਂ-ਗੇ, ਕਿਥੋਂ ਜੁੜੂ ਖਾਣ ਨੂੰ, ਅੰਨ-ਜਲ ਤੇ ਰੱਬ ਵੰਨੋਂ ਬੌਤ ਚਿਰ ਦਾ ਮੁੱਕਿਆ ਪਿਐ, ਹੇ ਤੇ ਆਵਦਾ ਕਮਾਈ ਖਾਈ ਜਾਨੇ ਆਂ' ਸੱਜੇ ਹੱਥ ਦੀ ਚੂੰਡੀ ਬਣਾਕੇ ਬੁਲਾਂ ਨੂੰ ਛੂਹਾਈ, 'ਆਵਦੇ ਬੱਬਰ ਵੰਨੀ ਝਾਕ ਕੇ ਜਿਉਂ-ਲੋ'

ਬਲੌਰੇ ਨੇ ਜ਼ੋਰ ਨਾਲ਼ ਲੱਤ ਮਾਰੀ ਤਾਂ ਦੌਣ ਦੀ ਸੁੱਬੀ ਟੁੱਟ ਗਈ। ਬਾਹੀ ਤੋਂ ਫੜਕੇ ਮੰਜਾ ਉਹਨੇ ਦੋ ਵਾਰ ਭੁੰਜੇ ਮਾਰਿਆ, 'ਹਾ ਅ' ਗੁੱਸੇ ਨਾਲ਼ ਸਾਹ ਚੜ੍ਹਿਆ ਤੇ ਅੰਬਰ ਵੱਲ ਜੰਗਲੇ ਵਿੱਚ ਦੀ ਝਾਕਿਆ। ਉਹਦੀ ਏਸ ਲਲਕਾਰ ਵਿੱਚ ਕੋਈ ਮੌਤ ਛੁਪੀ ਹੋਈ

ਸੀ। ਅੰਬਰ ਵਿੱਚ ਚਿੱਟੇ ਬੱਦਲ ਕਾਲ਼ੀ ਨਾਲ਼ ਤੁਰਦੇ ਦਿਸੇ ਤਾਂ ਸੁਰਤ ਟਿਕਾਣੇ ਆਈ। ਇਉਂ ਲੱਗਿਆ ਜਿਵੇਂ ਰੱਬ ਵੀ ਅੱਡੀਆਂ ਨੂੰ ਥੁੱਕ ਲਾ ਗਿਆ। ਬੁੱਲ੍ਹਾਂ ਤੇ ਕੌੜੀ ਮੁਸਕਾਨ ਦੀ ਪੇਪੜੀ ਚੜ੍ਹ ਗਈ। ਢਿੱਡ ਨਾਲ਼ ਬੱਧੇ ਮੁਕੇ ਵਿੱਚ ਦੀ ਬਾਂਹ ਕੱਢ ਲਈ। ਬਾਂਹ ਦਾ ਲਹੂ ਖੜ੍ਹੋ ਗਿਆ।

ਲਹੂ ਖੜ੍ਹੋਨ ਕਰਕੇ ਬਾਂਹ ਕਾਲੀ ਸਿਆਹ ਪੈ ਗਈ। ਦੀਸਾਂ ਨੇ ਜੇਰਾ ਕਰਕੇ ਢਿੱਡ ਨਾਲ਼ ਬੰਨਿਆ ਮੂਕਾ ਖੋਲ੍ਹਿਆ ਤਾਂ ਸੁੰਨੀ ਬਾਂਹ ਵਿੱਚ ਕੀੜੀਆਂ ਦੌੜ ਗਈਆਂ। ਬਾਂਹ ਚ ਜਾਨ ਪੈਣ ਲੱਗੀ। ਉਹਦੀ ਝਾਕਣੀ ਵੇਖਕੇ ਦੀਸਾਂ ਨੇ ਨੰਗੇ ਸਿਰ ਤੇ ਚੁੰਨੀ ਦੀ ਥਾਂ ਮੂਕਾ ਲੈ ਲਿਆ।

'ਯੇ ਮੇਰੇ 'ਚ ਗੈਰਤ ਈ ਹੁੰਦੀ ਥੋਨੂੰ ਜੰਮਦੀ ਈ ਕਾਸਨੂੰ' ਮੱਥੇ ਦੀਆਂ ਲਕੀਰਾਂ ਤੇ ਦੁਹੱਥੜੀ ਮਾਰੀ। ਦੀਸਾਂ ਨੇ ਉਹਨੂੰ ਮੋਢੇ ਨਾਲ਼ ਲਾਇਆ ਤੇ ਸੋਟੀ ਚੱਕ ਕੇ ਫੜਾ ਦਿੱਤੀ।

'ਫੇਰ ਭੈਣ ਦੇਣੇ ਦੀ ਆ ਅਣਖ ਕਿਥੋਂ ਜੰਮ ਪੀ ਮੇਰੇ 'ਚ' ਆਨੇ ਟੱਡ ਕੇ ਆਪਣੇ ਅੰਗਾਂ ਵੱਲ ਝਾਕਣ ਲੱਗਿਆ। ਹੱਥਾਂ ਦੇ ਪੰਜੇ ਅਕੜਾ ਕੇ ਪੱਠੇ ਸਿੱਧੇ ਕਰਕੇ ਵੇਖੇ, 'ਏਹ ਕਿਸੇ ਮਾਰੇ ਬਿਨਾਂ ਨੀ ਠੰਢੀ ਹੁੰਦੀ, ਮੈਨੂੰ ਮਾਰੂ ਜਾਂ ਮੇਰੇ ਹੱਥੋਂ ਕਿਹੇ ਹੁਰ ਨੂੰ ਮਰਵਾਊ' ਸੰਘੀ ਫੜਕੇ ਘੁੱਟੀ। ਸਾਹ ਰੁੱਕਣ ਕਰਕੇ ਹੱਥੂ ਆ ਗਿਆ।

ਦੀਸਾਂ ਨੇ ਔਖ਼ ਨਾਲ਼ ਸੰਘੀ ਤੋਂ ਹੱਥ ਪੱਟੇ।

ਬਲੌਰੇ ਦੇ ਸੰਘ ਵਿੱਚੋਂ ਖਰਵੇਂ ਬੋਲ ਨਿਕਲੇ, 'ਮੇਰੀਆਂ ਮੁਛਕਾਂ ਬੰਨ੍ਹਦੇ ਬੇਬੇ, ਨ੍ਹੀ ਤਾਂ ਮੈਥੋਂ ਕਾਈ ਕਾਰਾ ਹੋ...ਜੂ' ਬਾਵਾਂ ਨੂੰ ਮੋੜਕੇ ਢੂਹੀ ਓਹਲੇ ਕਰ ਲਿਆ, 'ਮੈਂ ਆਵਦੀ ਧੌਣ ਦਾ ਮਣਕਾ ਭੰਨਦੂੰ' ਅੱਡੀਆਂ ਨੂੰ ਭੁੰਜੇ ਮਾਰ ਕੇ ਮਿੱਟੀ ਦਾ ਖਲੇਪੜ ਪੱਟ ਦਿੱਤਾ। ਫੇਰ ਪੈਰਾਂ ਵਿੱਚ ਬੈਠੀ ਨਸੀਬੋ ਦੇ ਸਿਰ ਓਤਦੀ ਥੁੱਕ ਦਿੱਤਾ।

ਗੁੱਠ ਵਿੱਚ ਪਈ ਲੋਟ ਨੂੰ ਚੱਕ ਕੇ, ਆਪਣੇ ਸਿਰ ਵਿੱਚ ਸਾਰਾ ਪਾਣੀ ਮਧਿਆ ਲਿਆ। ਖਾਲੀ ਲੋਟ ਨੂੰ ਦਾਣਿਆਂ ਦੀ ਬੋਰੀ ਤੇ ਰੱਖ ਕੇ, ਮੰਜੇ ਤੇ ਪਾਵੇ ਤੋਂ ਹੇਠਾਂ ਸਿਰ ਲਮਕਾ ਕੇ ਪੈ ਗਿਆ। ਪਾਣੀ ਨਾਲ਼ ਹੋਏ ਚਿੱਕੜ ਵਿੱਚ ਆਪਣੇ ਪੈਰਾਂ ਵਾਲੀ ਸੁੱਕੀ ਥਾਂ ਵੇਖ ਕੇ, ਕੁੱਜੇ ਵੱਲ ਵੇਖਣ ਲੱਗ ਪਿਆ.....।

* * *



# ਕਮਲ਼-ਵਾ

ਨਸੀਬੋ ਦੀ ਅਚਾਨਕ ਹੋਈ ਮੌਤ ਨੇ ਸਾਰਿਆਂ ਦੇ ਚੇਤਿਆਂ ਵਿੱਚ ਮੌਤ ਦੇ ਬੌਂਗੇ ਉੱਕਰ ਦਿੱਤੇ।

ਰਾਤ ਨੂੰ ਨਸੀਬੋ ਦੀ 'ਘਰਰ' ਦੀ ਅਵਾਜ਼ ਹਵਾ ਦਾ ਰੁੱਖ ਏਧਰ ਨੂੰ ਹੋਣ ਕਰਕੇ ਸੁਆਤ ਵਿੱਚ ਪਏ ਬਲੌਰੇ ਤੀਕ ਆਈ ਗਈ। ਉਹ ਨੰਗੇ ਪੈਰੀਂ ਉਠਿਆ, ਦੀਵਾ ਬਾਲਕੇ ਮੂੰਹ ਵੇਖਿਆ, ਠੰਢੀ ਹਵਾ ਹੋਣ ਦੇ ਬਾਦ ਵੀ ਮੱਥੇ ਤੇ ਮੁੜਕੇ ਦੀ ਚਰਗਲ਼ ਵੱਜੀ ਪਈ ਸੀ।

ਚੂਲ਼ੀ ਪਾਣੀ ਦੀ ਮੱਘੇ ਵਿੱਚੋਂ ਭਰੀ ਤੇ ਉਹਦੇ ਮੂੰਹ ਵਿੱਚ ਪਾਈ। ਅੱਧਾ ਪਾਣੀ ਬੁੱਲ੍ਹਾਂ ਦੀਆਂ ਵਿਰਲਾਂ ਵਿੱਚੋਂ ਦੀ ਵਹਿ ਗਿਆ। ਝੱਗੇ ਦੇ ਲੜ੍ਹ ਨਾਲ਼ ਧੌਣ ਨੂੰ ਪੂੰਜਿਆ ਤੇ ਉਠਕੇ ਸੁਆਤ ਵਿੱਚ ਆ ਗਿਆ।

ਸੰਦੂਕ ਦੇ ਹੇਠ ਪਈ ਕੁਹਾੜੀ ਚੱਕ ਲਈ ਤੇ ਹੱਥ ਵਿੱਚ ਫੜਕੇ ਵਿਹੜੇ ਵਿੱਚ ਖੜੀ ਸੁੱਕੀ ਕਿੱਕਰ ਦੇ ਮੋਛੇ ਪਾਉਂਣ ਲੱਗ ਪਿਆ। ਟੱਕ ਵੱਜਣ ਦੀ ਅਵਾਜ਼ ਸੁਣਕੇ ਅਜੈਵ ਵੀ ਛੱਤੜੇ ਵਿੱਚ ਪਿਆ, ਉਠ ਖੜਿਆ, ਪਰ ਉਹ ਉਹਦੇ ਕੋਲ ਜਾਣ ਦਾ ਹੀਆ ਨਹੀਂ ਪਿਆ।

ਕਿੱਕਰ ਦਾ ਸ਼ਤੀਰ ਭੁੰਜੇ ਡਿੱਗਿਆ ਚਾਰੇ ਕੂਟਾਂ ਤੀਕ ਸੁੰਨ ਪੈ ਗਈ।

ਉਹਨੂੰ ਨਸੀਬੋ ਦੀ ਗੱਲ ਯਾਦ ਆਈ। ਜਦੋਂ ਵੀ ਬਲੌਰਾ ਵਿਹੜੇ ਵਿੱਚ ਖੇਡਦਾ ਹੁੰਦਾ ਤਾਂ ਏਸ ਕਿੱਕਰ ਦੇ ਕੰਢੇ ਭੁੰਜੇ ਖਿੰਡ ਜਾਂਦੇ। ਜੋ ਪੈਰਾਂ ਵਿੱਚ ਖੁੱਬ ਜਾਂਦੇ। ਉਹ ਹਮੇਸ਼ਾ ਈ ਰੋਸਾ ਕਰਦਾ, 'ਐਨੂੰ ਵੱਡਕੇ ਪਰੇ ਮੂੜ ਵੱਡੋ, ਕਾਈ ਹੋਰ ਨਿੰਮ-ਬਰਕੈਨ ਲੌਂਦੇ ਆਂ'

ਮੰਜੇ ਤੇ ਬਹਾਕੇ ਕਧੂਈ ਨਾਲ਼ ਉਹਦੇ ਪੈਰ ਨੂੰ ਧੋ ਕੇ ਕੰਢਾ ਭਾਲ ਕੇ ਕੱਢਦੀ ਹੋਈ ਨਸੀਬੋ ਹੱਲਾਸ਼ੇਰੀ ਜੀ ਦਿੰਦੀ, 'ਆਹ ਕੰਡੇ ਤੇ ਠੇਠੇ ਬੰਦੇ ਨੂੰ ਚੱਜ ਨਾਲ਼ ਤੁਰਨ ਦਾ ਵੱਲ ਸਖੌਂਦੇ ਐ ਡੱਡੀਏ...' ਫੇਰ ਪੀੜ ਤੋਂ ਚਿੱਤ ਲਾਂਭੇ ਕਰਨ ਲਈ ਕਥਾ ਛੇੜ ਲਈ, 'ਕੇਰਾਂ ਇੱਕ ਬੰਦਾ ਸੀਗਾ ਰੱਬ ਦਾ ਬਾਲ੍ਹਾ ਭਗਤ, ਓਦੇ ਮੁੰਡੇ ਨੂੰ ਜਾ ਵੱਡੀਦਾ ਐਸਾ ਰੋਗ ਚੁੰਬੜਿਆ ਬੀ ਵੈਦ ਵੀ ਹੱਥ ਖੜੇ ਕਰਗੇ, ਆਂਦੇ ਬੀ ਜੇ ਕਾਈ ਦਿਨ ਦੇ ਛਿਪਾ ਤੋਂ ਪਹਿਲਾਂ ਫ਼ਲ਼ਾਣੀ ਖੂਹੀ ਤੋਂ ਪਾਣੀ ਲਿਆ ਕੇ ਐਦੇ ਮੂੰਹ 'ਚ ਪਾਦੇ ਫੇਰ ਬਚਜੂ ਨਈ ਤਾਂ ਔਖਾ...'

'ਫੇਰ...!' ਬਲੌਰੇ ਨੇ ਪੀੜ੍ਹ ਜਰਨ ਲਈ ਦੰਦਾਂ ਹੇਠਾਂ ਜੀਭ ਨੱਪ ਲਈ ਤੇ ਦੋਏ ਹੱਥਾਂ ਨਾਲ਼ ਗਿੱਟਾ ਵੀ ਘੁੱਟਕੇ ਫੜ ਲਿਆ।

'ਉਹ ਬੰਦਾ ਘਰੋਂ ਪਾਣੀ ਲੈਣ ਤੁਰ ਪਿਆ, ਓਨੇ ਫ਼ਲਾਣੀ ਖੂਹੀ ਤੋਂ ਪਾਣੀ ਦੀ ਮਸ਼ਕ ਭਰਲ਼ੀ ਤੇ ਔਣ ਨੂੰ ਐਸੀ ਚੌਂਧੀ ਲੱਗੀ ਕੇ ਰਾਹ ਈ ਔਟਲ਼ ਗਿਆ, ਏਸ ਬੰਦੇ ਨੂੰ

ਸਿੱਧੇ ਰਾਹ ਪੌਣ-ਲੀ ਰੱਬ ਉਹਦੇ ਪੈਰ 'ਚ ਕੰਡਾ ਬਣਕੇ ਖੁੱਬ ਗਿਆ...'

'ਹਈ ਬੇਬੇ ਹੌਲ਼ੀ...ਫੇਰ...' ਉਹਨੇ ਸੁੰਨੀਂ ਗਲ਼ੀ ਦੇ ਧੁੱਪ ਵਿੱਚ ਚਮਕਦੇ ਰੇਤੇ ਉੱਤੇ ਨਿਗ੍ਹਾ ਗੱਡ ਲਈ।

ਬਾਹਲ਼ੇ ਗਹੁ ਨਾਲ਼ ਨਿਗ੍ਹਾ ਲਾਉਂਣ ਕਰਕੇ ਨਸੀਬੋ ਦੇ ਸਿਰ ਦੀਆਂ ਪੁੜਪੁੜੀਆਂ ਦੁੱਖਣ ਲੱਗ ਪਈਆਂ। ਉਹਨੇ ਦੋਏ ਹੱਥਾਂ ਵਿੱਚ ਸਿਰ ਨੂੰ ਜ਼ੋਰ ਨਾਲ਼ ਘੁੱਟਿਆ ਤੇ ਫੇਰ ਕੰਡਾ ਕੱਢਦੀ ਹੋਈ ਬੋਲੀ, 'ਕੰਡਾ ਵੱਜੇ ਤੋਂ ਓਹਦੀ ਸੁਰਤ ਟਕਾਣੇ 'ਚ ਆਗੀ, ਓਨੇ ਭਾਈ ਕੰਡਾ ਪੈਰ 'ਚੋਂ ਕੱਡ ਕੇ ਬੋਜੀ 'ਚ ਪਾ ਲਿਆ ਤੇ ਸਿੱਧੇ ਰਾਹ ਪੈ ਕੇ ਦਿਨ ਦੇ ਛਿਪਾ ਤੋਂ ਪਹਿਲ਼ਾਂ ਈ ਘਰੇ ਅੱਪੜ ਕੇ, ਮੁੰਡੇ ਨੂੰ ਪਾਣੀ ਪਿਆਤਾ, ਬਲੌਰੇ ਦੇ ਪੈਰ ਵਿੱਚੋਂ ਕੰਡਾ ਕੱਡਕੇ ਉਹਦੀ ਤਲ਼ੀ 'ਤੇ ਧਰ ਦਿੱਤਾ, 'ਲੈ ਐਨੂੰ ਬੋਚਕੇ ਚੱਬਦੇ, ਜੀਬ 'ਚ ਮਰਾਲ਼ੀ, ਫੇਰ ਨੀ ਕੰਡਾ ਕਦੇ ਵੱਜਦਾ ਤੇਰੇ 'ਤੇ ਗੋਡਿਆਂ 'ਤੇ ਹੱਥ ਧਰਕੇ ਉਠਕੇ ਜਾਂਦੀ, ਧਰਤੀ ਨੂੰ ਹੱਥ ਲਾ ਕੇ ਮੱਥਾ ਟੇਕਦੀ ਬੋਲੀ, 'ਇਉਂ ਮਦਾਦ ਕਰਦਾ ਰੱਬ ਜਿੱਦੋਂ ਕਰਨ ਤੇ ਆਵੇ...'

'ਐਨੂੰ ਕਿੱਦੋਂ ਵੱਡਾਂਗੇ' ਕੰਡੇ ਦੀ ਪੀੜ ਨੂੰ ਬੁੱਲ੍ਹ ਘੁੱਟਕੇ ਜਰਦਾ ਹੋਇਆ ਉਹ ਜ਼ਿੱਦ ਨਾਲ਼ ਪੁੱਛੀ ਗਿਆ ਤੇ ਕੰਡਾ ਦੰਦਾਂ ਹੇਠ ਚਿੱਬਣ ਦੀ ਬਜਾਏ ਆਵਦੀ ਜੇਬ ਵਿੱਚ ਪਾ ਲਿਆ।

'ਤੇਰੇ ਵਿਆ ਨੂੰ ਵੱਡਾਂਗੇ ਜਿਦੋਂ ਕੜਾਈ ਚੜਾਈ ਕੰਧੂਈ ਸੁਆਤ ਦੀ ਚੁਗਾਠ ਵਿੱਚ ਖੋਭ ਕੇ ਸੰਭਾਲ਼ ਕੇ ਰੱਖਦੀ ਹੋਈ ਜਦੋਂ ਬਲੌਰੇ ਵੰਨੀ ਵੇਖਿਆ ਤਾਂ ਉਹ ਵਿਆਹ ਦਾ ਨਾਉਂ ਸੁਣ ਕੇ ਸੰਗ ਨਾਲ਼ ਲ਼ਾਲ਼ ਹੋ ਗਿਆ ਸੀ।

ਪਰ ਸ਼ੇਮ ਆਉਂਣ ਕਰਕੇ ਏਹ ਕਿੱਕਰ ਦੋ ਕੁ ਵਰ੍ਹਿਆਂ 'ਚ ਸੁੱਕ ਗਈ ਸੀ।

ਕਿੱਕਰ ਨਸੀਬੋ ਦੇ ਬਾਲਣ ਲਈ ਵੱਡੀ ਗਈ।

ਤੇਹ ਨਾਲ਼ ਸੰਘ ਸੁੱਕਾ ਸੀ ਤੇ ਉਹ ਪਾਣੀ ਪੀਣ ਲਈ ਨਸੀਬੋ ਦੇ ਮੰਜੇ ਤੇ ਜਾ ਕੇ, ਪੱਟ ਤੇ ਸਿਰ ਰੱਖ ਕੇ ਬਹਿ ਗਿਆ। ਮੱਘੇ ਵਿੱਚੋਂ ਗੜਵੀ ਭਰਕੇ ਭੋਰਾ ਕੋ ਪਾਣੀ ਉਹਦੇ ਸੰਘ ਵਿੱਚ ਪਾਇਆ, 'ਜਾਨ ਲੱਗੇ ਪਾਣੀ ਪੀ ਕੇ ਜਾਈਦੈ ਬੇਬੇ, ਐਮੇਂ ਤਿਆਈ ਨਾ ਤੁਰਜੀਂ' ਤੇ ਫੇਰ ਹੱਥ ਵਿੱਚ ਫੜੀ ਸੂਲ਼ ਵੰਨੀ ਝਾਕ ਕੇ ਬੋਲਿਆ, 'ਬੇਬੇ ਲੱਗਦੈ ਰੱਬ ਨੂੰ ਵੀ ਚੌਂਧੀ ਲਾਗੀਐ ਖੌਰੇ ਕਿੱਦਾਂ ਐਦੇ ਪੈਰੀਂ ਕੋਈ ਬੰਦਾ ਕੰਡਾ ਵੱਜੂ ਤੇ ਏਹ ਸਾਡੇ ਘਰਾਂ ਵੰਨੀ ਵੇਖੂ...'

ਪਲਕਾਂ ਐਨ ਜਵਾਂ ਨਹੀਂ ਹਿੱਲੀਆਂ।

ਪਾਣੀ ਦੀ ਗੜਵੀ ਪੀ ਕੇ ਉਹ ਕਿੱਕਰ ਦੇ ਸ਼ਤੀਰ ਦੀਆਂ ਫਾਕੜਾਂ ਕਰਨ ਲੱਗ ਪਿਆ, ਪਹੁ ਫੁੱਟਣ ਤੀਕ ਉਹਨੇ ਪਲਪਾੜਾਂ ਕਰ ਲਈਆਂ। ਦੀਸਾਂ ਨੇ ਨਸੀਬੋ ਦੀਆਂ ਨਾਸਾਂ ਤੇ ਹੱਥ ਲਾ ਕੇ ਵੇਖਿਆ ਤੇ ਫੇਰ ਧਾਹ ਮਾਰੀ, 'ਬੀਜੀ....!'

ਉਹਦੀ ਕੂਕਵੀਂ ਬੋਲ ਸੁਣਕੇ ਬਲੌਰਾ ਜ਼ੋਰ ਨਾਲ਼ ਪੈਰਾਂ ਹੇਠ ਪਈ ਫਾਕੜ ਨੂੰ ਪਾੜਨ ਲੱਗਿਆ। ਏਨੀ ਜ਼ੋਰ ਨਾਲ਼ ਕੁਹਾੜੀ ਮਾਰੀ ਕੇ ਦਸਤਾ ਵੀ ਅੱਧ 'ਚੋਂ ਟੁੱਟ ਗਿਆ ਤੇ ਕੁਹਾੜੀ ਓਵੇਂ ਈ ਅੱਧੇ ਦਸਤੇ ਨਾਲ਼ ਖਲ਼ਪਾੜ 'ਚ ਖੁੱਬੀ ਰਹੀ। ਟੁੱਟੇ ਦਸਤੇ ਨੂੰ ਉਵੇਂ ਈ ਹੱਥ ਵਿੱਚ ਫੜੀ, ਮੰਜੇ ਕੋਲ ਆ ਗਿਆ।



ਭੁੰਜੇ ਪੱਲੀ ਵਿਛਾ ਕੇ ਲਾਸ਼ ਨੂੰ ਮੰਜੇ ਤੋਂ ਲਾਹ ਕੇ ਧਰ ਲਿਆ। ਅਜੈਵ ਨੂੰ ਭੋਰਾ ਵੀ ਹੱਥ ਨਹੀਂ ਸੀ ਲਾਉਂਣ ਦਿੱਤਾ। ਲੱਤਾਂ ਬਲੌਰੇ ਨੇ ਫੜੀਆਂ ਤੇ ਮੌਰਾਂ ਤੋਂ ਹੱਥ ਦੀਸਾਂ ਨੇ ਪਾ ਲਏ।

'ਨਾ....ਨਾ' ਉਹਨੇ ਕਾਲੀ ਨਾਲ਼ ਵਰਜਣਾ ਕੀਤੀ, 'ਏਥੋਂ ਨਾ ਹੱਥ ਪਾ, ਬੇਬੇ ਦੇ ਮੌਰਾਂ ਵਿੱਚਲੀ ਫ਼ਿਨਸੀ ਦੁੱਖ ਜੂ, ਕੱਛਾਂ 'ਚ ਹੱਥ ਪਾ'

ਦੀਸਾਂ ਦਾ ਡਰ ਨਾਲ਼ ਰੋਮ-ਰੋਮ ਕੰਬਣੀ ਵਿੱਚ ਗੋਤਾ ਮਾਰ ਗਿਆ। ਉਹਨੇ ਕੱਛਾਂ ਵਿੱਚ ਹੱਥ ਪਾ ਕੇ ਲਾਸ਼ ਨੂੰ ਚੁੱਕਿਆ। ਚੁੰਨੀ ਨਾਲ਼ ਮੱਥੇ ਦਾ ਮੁੜਕਾ ਪੂੰਝਦੀ ਹੋਈ ਭਮੰਤਰ ਗਈ। ਕਿਤੇ ਬਲੌਰੇ ਨੂੰ ਕਸਰ ਤਾਂ ਨਹੀਂ ਹੋ ਗਈ।

ਸੱਥਰ ਤੇ ਬੈਠੇ ਰੋਂਦੇ ਹੋਏ ਲੋਕਾਂ ਦੀ ਬੂ-ਹਾਅ ਵੇਖਕੇ ਬਲੌਰਾ ਕੌਲੇ ਨਾਲ਼ ਢੋਅ ਲਗਾ ਕੇ, ਲੱਤਾਂ ਨਿਸਾਲ ਕੇ ਟੇਢਾ ਜਿਹਾ ਹੋ ਕੇ ਬੈਠਾ ਸੀ, ਖੜਾ ਹੋ ਗਿਆ। ਚਾਦਰੇ ਦੇ ਲੜ ਚੱਕ ਕੇ ਨੇੜ੍ਹੇ ਵਿੱਚ ਅੜੰਗ ਲਏ। ਲਾਂਗੜ ਕੱਢ ਕੇ ਹੋਕਰ ਮਾਰ ਕੇ ਬੋਲਿਆ, 'ਜੀਨੇ ਵੀ ਰੋਣਾ ਮੇਰੀ ਬੇਨਤੀ ਐ' ਦੋਵੇਂ ਹੱਥ ਜੋੜ ਕੇ ਮੱਥੇ ਨੂੰ ਲਾਏ, 'ਮੇਰੀ ਬੇਬੇ ਨੂੰ ਰੋਵੇ, ਐਂਵੇਂ ਕੜਚੋਲੜ ਪੌਣ ਦੀ ਲੋੜ ਨੀ, ਚੁੱਪ ਕਰਕੇ ਘਰੇ ਅੱਪੜੋ ਆਵਦੇ, ਨੌਂਤੀ ਸੌ ਕੰਮ-ਧੰਦੇ ਹੋਣੇਂ ਆਂ ਥੋਨੂੰ ਵੀ.....'

ਸਾਰੇ ਬੰਦੇ ਇੱਕ ਦੂਏ ਦੇ ਮੂੰਹਾਂ ਵੱਲ ਸਹਿਮ ਕੇ ਝਾਕੇ। ਕਿਸੇ ਨੇ ਬੋਲ ਨੀ ਕੱਢਿਆ ਜੋ ਇੱਥੇ ਲੋਕ-ਲੱਜ ਨਿਭਾਉਂਣ ਲਈ ਆਏ ਸੀ। ਤੇ ਹੁਣ ਆਪਸ ਵਿੱਚ ਹੋਰ ਈ ਆਪਣੀ ਕਬੀਲਦਾਰੀ ਦੀਆਂ ਗੱਲਾਂ ਕਰਨ ਲੱਗ ਪਏ.....।

'ਦਵਾ-ਦਵ ਚੱਲੋ ਜਰ, ਮਿੱਟੀ ਕਿਉਂਟ ਕੇ ਵੇਲ਼ੇ ਹੋਈਏ, ਫੇਰ ਕਣਕ ਵੀ ਅੰਦਰ ਕਰਨੀ ਐ' ਅੰਬਰ ਵੱਲ ਝਾਕ ਕੇ ਬਚਨ ਨੇ ਬੱਦਲਾਂ ਦੀ ਗਹਿਰ ਚੜੀ ਵੇਖਕੇ ਮੀਂਹ ਪੈਣ ਦਾ ਫ਼ਿਕਰ ਕੀਤਾ। ਏਹ ਵਲੇਲ ਬਲੌਰੇ ਦੇ ਕੰਨ ਪਈ ਤਾਂ ਉਹਨੇ ਕੰਧੋਲੀ ਤੇ ਪਿਆ ਘੋਟਣਾ ਚੱਕ ਲਿਆ, 'ਮੀਂ ਜਦੋਂ ਆਵੂ ਕੇ ਨਾ ਆਵੂ ਵੇਖੀ ਜਾਊ, ਭੰਗ ਦੇ ਭਾਣੇ ਮੈਥੋਂ ਐਵੇਂ ਚੂਕਣੇ ਨਾ ਭੰਨਾਲੀ'

ਦੀਸਾਂ ਕੰਧ ਬਣੀ ਬੈਠੀ ਨਸੀਬੋ ਦੇ ਪੈਰਾਂ ਵਾਲੇ ਪਾਸੇ ਦੀ ਉਹਦੇ ਵੱਲ ਝਾਕੀ ਗਈ। ਅਜੈਵ ਨੇ ਮੌਤ ਦਾ ਅਫ਼ਸੋਸ ਕਰਦੇ ਨੇ ਕਿਹਾ, 'ਬਾਲਾ ਮਾੜਾ ਹੋਇਆ ਸੌਰੇ ਦੀ ਮੈਥੋਂ ਪਹਿਲਾਂ ਈ ਤੁਰਗੀ' ਜੀਅ ਵਿੱਚ ਬੀੜੀ ਪੀਣ ਦੀ ਲਲਕ ਪਈ ਸੀ।

'ਟਿਕ ਜਾਂ ਟਿੱਕ' ਬਲੌਰੇ ਨੂੰ ਸੀਨੇ ਵਿੱਚ ਰੜਕ ਪਈ, 'ਬੌਤ ਚੰਗਾ ਹੋਇਐ, ਕਾਈ ਮਾੜਾ ਨੀ ਹੋਇਆ, ਬਾਲੀ ਆਉਖੀ ਸੀ ਖੌਰੇ ਮਰਕੇ ਈ ਸਾਉਖੀ ਹੋ ਜੇ, ਆਹ ਪਈਐ, ਪੁਛ ਕੇ ਵੇਖ-ਲਾ' ਉਹਨੇ ਨਸੀਬੋ ਦੇ ਮੂੰਹ ਵਿੱਚ ਦਿੱਤਾ, ਸੂਤੀ ਲੀੜਾ ਖਿੱਚ ਕੇ ਲਾਹ ਦਿੱਤਾ। ਬੁੱਲ੍ਹ ਇਉਂ ਘੁੱਟੇ ਪਏ ਸੀ, ਜਿਵੇਂ ਉਹ ਸਭ ਤੇ ਹੱਸਦੀ ਹੋਵੇ।

ਪਿਛਲੇ ਕਈ ਦਿਨਾਂ ਤੋਂ ਉਹਨੇ ਘਿਉ ਨਾਲ਼ ਚੋਪੜੀ ਰੋਟੀ ਖਾਣੀ ਵੀ ਬੰਦ ਕਰ ਦਿੱਤੀ ਸੀ। ਖੁਸ਼ਕ ਦਾਲ ਤੇ ਫੁਲਕਾ ਈ ਖਾਂਦੀ। ਛੱਤੜੇ ਦੀ ਗੁੱਠ ਵਿੱਚ ਪਈਆਂ ਲੱਕੜਾਂ ਤੇ ਪੱਲ਼ੀ ਵਿਛਾ ਕੇ ਰੱਖਦੀ। ਕਿਤੇ ਮੀਂਹ-ਝੱਖੜ ਨਾਲ਼ ਲੱਕੜਾਂ ਨਾ ਸਲਾਬ ਜਾਣ।

ਪੱਲ਼ੀ ਪਾਉਂਦੀ ਹੋਈ ਵੇਖਣ ਵਾਲੇ ਨੂੰ ਆਖਦੀ ਹੁੰਦੀ, 'ਲੈ ਜੀਦੋਂ ਜਲੌਂਰ ਸੂ ਪੂਰਾ

ਹੋਇਆ ਸੀਗਾ ਨਾ ਹੋਂਦੋਂ ਭਾਈ ਸੁੱਕਾ ਬਾਲ੍ਹਣ ਨਾ ਲੱਬੇ, ਸਿਵਾ ਫੂਕਣ ਨੂੰ' ਠੋਢੀ ਤੇ ਉਂਗਲ ਧਰਕੇ, 'ਵਚਾਰਾ ਮਸਾਂ ਈ ਅਧ ਭੁੰਨਿਆ ਜਾ ਸੜਿਆ'

'ਅੱਛਾ' ਦੀਸਾਂ ਵੀ ਅੱਗੋਂ ਐਵੇਂ ਈ ਫ਼ੋਕੀ ਹਾਮੀ ਭਰ ਦਿੰਦੀ। ਮਿੱਚਕ ਮੀਣੀ ਹੋ ਕੇ ਬੈਠੀ ਰਹਿੰਦੀ।

'ਜੀਹਨੂੰ ਭਾਈ ਚੰਗੂ ਸੜਨਾ ਵੀ ਨਸੀਵ ਨਾ ਹੋਵੇ, ਕੀ ਡੱਫਣਾ ਐਵਜੀ ਸਰਦਾਰੀ ਨੂੰ' ਝੁਰੜੀਆਂ ਦੇ ਜਾਲ਼ ਨਾਲ਼ ਬੁਣੀਆਂ ਬਾਵਾਂ ਤੇ ਲੱਗੀ ਪੱਤਿਆਂ ਦੀ ਸਿਕਰੀ ਝਾੜਦੀ ਬੋਲਦੀ, 'ਘਿਓ ਦੀ ਮਾਲਸ ਕਰਦਾ ਰਿਹਾ, ਖੀਰ ਤੀਕ',

'ਬੇਬੇ ਚੋਪੜੀ ਰੋਟੀ ਛਕ ਲਿਆ ਕਰ ਦੇਹ 'ਚ ਸਤਿਆ ਪਵੇ' ਕੋਲ ਬੈਠੇ ਬਲੌਰੇ ਨੇ ਤੰਦ ਦੇੜੀ ਤੇ ਕੂੰਢੇ ਵਿੱਚ ਰੋਟੀ ਘਸਾਕੇ ਮਿੱਸੀ ਕਰ ਲਈ। ਪੋਪਲਾ ਬਣਾ ਕੇ ਦੰਦੀ ਵੱਡੀ।

ਸੋਟੀ ਨਾਲ਼ ਪੋਲੀ ਹੁੱਜ ਮਾਰਕੇ, ਖਚਰੀ ਬਣਕੇ ਬੋਲੀ, 'ਰੈਣ ਦੇ ਵੇ ਮੱਤਾਂ ਨੂੰ, ਮੈਂ ਕੇੜਾ ਤਾਂਅ ਜਾ ਕੇ ਇੰਦਰ ਦੇ ਖਾੜੇ 'ਚ ਘੋਲ ਕਰਨਾ' ਫੇਰ ਠਹਾਕਾ ਮਾਰਕੇ ਹੱਸ ਪਈ।

ਬਲੌਰਾ ਵੀ ਸੱਥਰ ਤੇ ਬੈਠਾ ਤਾੜੀ ਮਾਰ ਕੇ ਹੱਸ ਪਿਆ। ਸੁਰਤ ਟਿਕਾਣੇ ਸਿਰ ਆਈ। ਗੋਢਾ ਨਿਵਾਉਂਣ ਆਏ ਸਾਰੇ ਬੰਦੇ ਉਹਦਾ ਹਾਸਾ ਸੁਣਕੇ, ਹੈਰਾਨੀ ਨਾਲ਼ ਕਿਸੇ ਅਣਹੋਣੀ ਦੇ ਡਰ ਵਿੱਚ ਝਾਕੇ।

ਨਸੀਬੋ ਨੂੰ ਚਾਰਾਂ ਬੁੜੀਆਂ ਨੇ ਮਿਲਕੇ ਸੁਆਤ ਵਿੱਚ ਨੁਹਾ ਲਿਆ ਤੇ ਨਵੀਂ ਕਢਾਈ ਵਾਲਾ ਸੂਟ ਪਵਾ ਕੇ ਸੀੜ੍ਹੀ ਤੇ ਪਾ ਦਿੱਤਾ।

ਉਹ ਬੁੱਢ ਸੁਹਾਗਣ ਸੀ, ਉਹ ਦੀ ਮਾਂਗ ਵਿੱਚ ਦੀਸਾਂ ਨੇ ਸੰਧੂਰ ਦੀ ਚੂੰਡੀ ਭਰਕੇ ਪਾਉਂਣ ਲਈ ਅੱਗੇ ਹੋਈ ਤਾਂ ਬਲੌਰੇ ਨੇ ਘੂਰੀ ਵੱਟ ਕੇ ਰੋਕ ਦਿੱਤਾ।

'ਹੁਣ ਤੇ ਐਨੂੰ ਆਵਦੀ ਮਨ-ਆਈ ਕਰ ਲੈਨ ਦੇ, ਕਾਤੋਂ ਹਲੇ ਵੀ ਜੂੜ ਪਾਈ ਜਾਨੀ ਐਂ' ਸੁਣਦੇ ਸਾਰ ਈ ਦੀਸਾਂ ਨੇ ਸੰਧੂਰ ਵਾਲੀ ਡੱਬੀ ਕੋਠੇ ਉੱਤੇ ਸਿੱਟ ਦਿੱਤੀ। ਡੱਬੀ ਬਨੇਰੇ ਨਾਲ਼ ਵੱਜ ਕੇ ਖੁਲ੍ਹ ਗਈ ਸੀ। ਸੰਧੂਰ ਹਵਾ ਵਿੱਚ ਖਿੰਡ ਗਿਆ।

'ਚਲੋ ਬੀ, ਦਿਨ ਦਾ ਛਪਾ ਹੋਈ ਜਾਂਦੈ'

ਸਾਰੇ ਬੰਦੇ ਕੁੜ੍ਹਤੇ ਤੇ ਚਾਦਰੇ ਹੱਥ ਨਾਲ਼ ਝਾੜਦੇ ਹੋਏ, ਸਿਵੇ ਵੱਲ ਜਾਣ ਲਈ ਖੜੇ ਹੋ ਗਏ। ਦੋ ਕੁ ਬੰਦੇ ਪਾਣੀ ਨਾਲ਼ ਪੰਜ ਛਨਾਨਾਂ ਕਰਕੇ, ਕਾਨੀ ਲੱਗਣ ਦੇ ਅੱਗੇ ਆਏ ਤਾਂ ਬਲੌਰੇ ਨੇ ਪੈਰ ਵਿੱਚੋਂ ਛਿੱਤਰ ਲਾਹ ਲਿਆ, 'ਖਵੀੜ੍ਹ ਫੇਰੂੰ ਜੇ ਕਿਸੇ ਨੇ ਹੱਥ ਲਾਇਆ ਤਾਂ, ਦੋ ਸੇਰ ਛੋਲੇ ਪੈਂਦੇ ਆ ਐਦੇ ਚ'

ਉਹ ਉੱਥੇ ਈ ਪੈਰ ਮਲ ਗਏ।

'ਕਿਸੇ ਬਾਤ ਨੀ ਪੁੱਛੀ, ਮੇਰੀ ਬੇਬੇ ਦੇ ਲੀ ਜਿਉਂਦੇ ਜੀਅ ਈ ਸਾਰਾ ਪਿੰਡ ਮਰਿਆ ਸੀ ਗਾ, ਅੱਜ ਬੇਬੇ ਪਿੰਡ ਲੀ ਮਰਗੀ, ਕਾਈ ਪਰਲੋ ਨੀ ਆ-ਗੀ' ਉਹਨੇ ਸਾਰੇ ਸੱਥਰ ਤੇ ਤਰਦੀ ਨਿਗ੍ਹਾ ਮਾਰੀ, ਗਹੁ ਨਾਲ਼ ਹਰਕ ਦਾ ਮੂੰਹ ਵੇਖਿਆ, ਖਾਸ ਕਰ ਅੱਖਾਂ ਵਿੱਚ।

ਅਜੈਵ ਅੱਖਾਂ ਨੂੰ ਮਲੀ ਜਾਂਦਾ ਸੀ ਤਾਂ ਬਲੌਰੇ ਨੇ ਮੱਥੇ ਤੇ ਹੱਥ ਦੀ ਪਲਾਕੀ ਧਰਕੇ



ਨਿਰਖ ਕੀਤੀ, 'ਬਾਪੂ, ਆ ਕੌਣ ਡੁਸਕੀ ਜਾਂਦੈ, ਓਏ ਬੁੜਿਆ ਖ਼ਬਰਦਾਰ ਜੇ ਹੰਝੂ ਕੇਰਿਆ ਤਾਂ' ਉਹਨੇ ਛੇਤੀ ਪੱਗ ਦੇ ਲੜ ਨਾਲ਼ ਪਲਕਾਂ ਸਾਫ਼ ਕਰੀਆਂ।

ਆਪਣੇ ਹੱਥ ਵਿੱਚ ਛਿੱਤਰ ਫੜ੍ਹਕੇ, ਹਿੱਕ ਨੂੰ ਤਾਣ ਕੇ ਮੋਢਿਆਂ ਤੋਂ ਅੱਗੇ ਕੱਢੀ ਤੇ ਉਹਦੇ ਕੋਲ ਆ ਕੇ ਖੜੋ ਗਿਆ। ਜੇ ਅਜੈਵ ਨੇ ਹਾਉਕਾ ਲਿਆ ਤਾਂ ਫੇਰ ਕੁੱਟ-ਕਟਾਪਾ ਕਰੂ। ਪਰ ਉਹ ਨੀਵੀਂ ਪਾਈ ਆਪਣੇ ਆਪ ਨੂੰ ਰੋਣੋ ਰੋਕੀ ਖੜਾ ਸੀ।

ਫੇਰ ਬਾਹਵਾਂ ਦੀ ਪੁੱਠੀ ਬੁੱਕਲ ਮਾਰ ਕੇ ਉਹ ਛੱਤੜੇ ਹੇਠ ਆ ਕੇ ਮੰਜੇ ਤੇ ਪੈਰਾਂ ਭਾਰ ਬਹਿ ਗਿਆ। ਅਤਾਂ ਨੂੰ ਮੂੰਹ ਕਰਕੇ ਸੰਘੀ ਤੇ ਉੱਘੇ ਵਾਲਾਂ ਦੀਆਂ ਜੜਾਂ ਖੁਰਚੀ ਗਿਆ।

ਜੁੱਤੀ ਭੁੰਜੇ ਸਿੱਟ ਕੇ ਹੱਥ ਝਾੜਦੇ ਨੇ ਪੈਰ ਵਿੱਚ ਸੋਰ ਲਈ। ਕੋਈ ਬੰਦਾ ਉਹਨੂੰ ਨਸੀਬੋ ਦੇ ਕਾਨੀ ਲੱਗਣ ਦੇ ਕਾਬਲ ਨਹੀਂ ਲੱਭਿਆ। ਬੂਹੇ ਵਿੱਚ ਮੰਗ ਕੇ ਲਿਆਂਦੀ ਘੀਚਰ ਕੀ ਬਲਦ ਗੱਡੀ ਨੂੰ ਰੇੜ੍ਹ ਕੇ ਲਾਸ਼ ਕੋਲ ਕਰ ਲਿਆ।

'ਆਹ ਪਵਾਈ ਹੱਥ ਦੀਸਾਂ'

ਦੋਵਾਂ ਨੇ ਸੀੜ੍ਹੀ ਨੂੰ ਚੱਕ ਕੇ ਗੱਡੀ ਤੇ ਧਰ ਲਿਆ। ਬਲਦ ਜੋੜ ਕੇ ਸਿਵੇ ਨੂੰ ਤੁਰ ਪਿਆ। ਕੱਚੇ ਮਿਸੇ ਜਿਹੇ ਹੋ ਕੇ ਸਾਰੇ ਬੰਦੇ ਮਗਰ ਲੱਗ ਤੁਰੇ। ਕੋਈ ਵੀ ਕੁਸਕਿਆ ਨਹੀਂ ਡਰਦਾ ਮਾਰਿਆ। ਗੱਡੀ ਤੇ ਬੈਠਾ ਹੋਇਆ, ਉਹ ਨਸੀਬੋ ਦੇ ਮੌਰਾਂ ਤੇ ਸਰੋਂ ਦੇ ਤੇਲ ਦੀ ਮਾਲਸ਼ ਕਰਦਾ ਰਿਹਾ। ਫੇਰ ਲੱਤਾਂ ਨੂੰ ਮੰਡਨ ਲੱਗ ਪਿਆ। ਅੱਧੇ ਬੰਦੇ ਰਾਹ ਵਿੱਚੋਂ ਈ ਪਿੱਛੇ ਮੁੜ ਗਏ। ਸਿਵੇ ਤੀਕ ਨਹੀਂ ਸੀ ਆਏ।

ਦੋਵਾਂ ਨੇ ਮਿਲਕੇ ਸੀੜ੍ਹੀ ਤੋਂ ਲਾਸ਼ ਨੂੰ ਚੱਕ ਕੇ ਚਿੱਖਾ ਤੇ ਰੱਖਿਆ ਤਾਂ ਚਿੱਤ ਥੋੜ੍ਹਾ ਜਿਹਾ ਆਉਖਾ ਹੋ ਗਿਆ। ਢਿੱਡ ਦੀ ਪੀੜ੍ਹ ਫੇਰ ਉੱਠੀ। ਪਰ ਉਹਨੇ ਪਰਵਾਹ ਨਹੀਂ ਕੀਤੀ। ਮੂਕਾ ਸਿਰ ਤੋਂ ਲਾਹ ਕੇ ਗੰਢ ਮਾਰਕੇ, ਘੂਰ ਕੇ ਆਖਿਆ, 'ਏਹ ਮੇਰੀ ਬੇਬੇ ਐ ਮੇਰੀ' ਹਿੱਕ ਥਾਪੜੀ, 'ਐਨੂੰ ਚਾਹੇ ਮੈਂ ਫੂਕਾਂ ਚਾਹੇ ਵਾਹਣ 'ਚ ਘੜੀਸਾਂ, ਥੋਨੂੰ ਐਦੇ ਨਾਲ਼ ਕਾਈ ਮਤਲ ਨ੍ਹੀ, ਗੋਡਾ ਨਿਵੌਨ ਆਏ ਆਂ ਠੀਕ ਐ, ਖੇਖਣ ਕਰੇ ਤਾਂ ਉਲਟਾ ਗੋਡੇ ਤੜਵਾਲੋਂ-ਗੇ'

ਦੀਸਾਂ ਨੇ ਅੱਗੇ ਵਧਕੇ ਚਿਖਾ ਨੂੰ ਲਾਬੂੰ ਲਾ ਦਿੱਤਾ।

ਦੋਵੇਂ ਹੱਥ ਜੋੜ ਕੇ ਬਲੌਰੇ ਨੇ ਸਿਰ ਤੋਂ ਅਤਾਂ ਚੱਕੇ, 'ਬੌਤ ਅਫ਼ਸੋਸ ਹੋ ਗਿਆ ਜੀ, ਹੁਣ ਵੱਟ ਜੋ ਛੂਟ ਐਥੋਂ'

ਕਲ ਸ਼ਾਮ ਨੂੰ ਕਾਕੜੇ ਪੈਣ ਕਰਕੇ, ਪੂਰੀ ਠੰਢ ਸੀ। ਬੇ-ਮੌਸਮੀ ਠੰਢੀ ਹਵਾ ਦੇ ਝੋਕੇ ਨਾਲ਼ ਉਹ ਠਰਕੇ ਕੰਬ ਗਿਆ। ਅੱਧੀ ਰਾਤ ਨੂੰ ਤਾਪ ਵੀ ਚੜ੍ਹ ਗਿਆ ਸੀ। ਪਾਲਾ ਲੱਗਣ ਕਰਕੇ ਬਲੌਰਾ ਅੱਗੇ ਹੋ ਕੇ ਸਿਵੇ ਦੀ ਅੱਗ ਨੂੰ ਸੇਕਣ ਲੱਗ ਪਿਆ।

'ਓਏ ਥੋਡੀ ਨੂੰ ....!' ਚਿੱਤ ਵਿੱਚ ਪਤਾ ਨਹੀਂ ਕਿ ਖੁੜਕੀ, ਲਾਂਗੜ ਕੱਢਕੇ ਸਿਵੇ ਵਿੱਚੋਂ ਭੱਜ ਗਿਆ।

'ਹਿਲ ਗਿਆ' ਬਚਨੇ ਨਾਲ਼ ਖੜੋਤੇ ਅੰਗਰੇਜ਼ ਨੇ ਕੰਨ ਵਿੱਚ ਫੂਕ ਮਾਰੀ।

'ਲੱਛਣਾਂ ਤੋਂ ਏਹੀ ਲੱਗਦੈ' ਮੂੰਹ ਢਿਲਾ ਕਰਕੇ ਮੋੜ ਦਿੱਤਾ, 'ਆਪਾਂ ਵੀ ਏਥੋਂ ਬੱਚ ਕੇ ਟਿੱਬ ਈ ਚੱਲੀਏ, ਕਿਤੇ ਭੂਸਰਿਆ ਵਿਆ ਆਪਾਂ ਨੂੰ ਸਿੱਧਾ ਨਾ ਹੋ ਜੇ'

ਘਰ ਤੀਕ ਬਲੌਰਾ ਇੱਕ ਸਾਹੇ ਭੱਜਦਾ ਹੋਇਆ ਆ ਗਿਆ। ਠੇਡਾ ਖਾਣ ਨਾਲ਼ ਪੈਰ ਦੇ ਅੰਗੂਠੇ ਜਾ ਨਹੁੰ ਐਨ ਜਵਾਂ ਉੱਚੜ ਕੇ ਪੱਟਿਆ ਗਿਆ। ਸੰਦੂਕ ਵਾਲੇ ਅੰਦਰ ਵੜ ਗਿਆ। ਕੁੰਢੇ ਨਾਲ਼ ਲਮਕ ਰਿਹਾ ਜਿੰਦਰਾ ਵੇਖਕੇ ਮੱਥੇ ਤੇ ਹੱਥ ਮਾਰ ਕੇ ਬਹਿ ਗਿਆ, 'ਕੁੰਜੀ ਤਾਂ ਭੈਣ ਦੇਣੇ ਦੀ' ਸਾਹ ਲਣ ਲਈ ਗੋਡਿਆਂ ਦੇ ਹੱਥ ਧਰ ਲਏ, 'ਬੇਬੇ ਦੇ ਨਾਲੇ ਨਾਲ਼ ਈ ਬੱਧੀ ਰਹਿਗੀ'

ਦਮ ਮਾਰਕੇ ਬਾਹਰ ਆ ਗਿਆ। ਹੱਥ ਦੀ ਠਿੱਬੀ ਨਾਲ਼ ਕੰਧੌਲੀ ਦੀ ਬੁਰਜੀ ਤੋਂ ਉਖੜੀ ਇੱਟ ਪੱਟ ਲਈ, ਜਿੰਦਰਾ ਭੰਨਣ ਦੇ ਲਈ ਤਾਂ ਉਹਦੀ ਨਿਗ੍ਹਾ ਛੱਤੜੇ ਤੇ ਬੈਠੇ ਅਜੈਵ ਤੇ ਪਈ, ਜੋ ਬੀੜੀ ਪੀਵੀ ਜਾਂਦਾ ਸੀ।

ਧੂੰਐ ਦੀ ਲਕੀਰ ਉਤਾਂਹ ਨੂੰ ਜਾਂਦੀ ਸੀ ਤੇ ਉਹਨੇ ਰੇਤੇ ਦੀ ਮੁੱਠੀ ਭਰਕੇ ਧੂੰਐ ਦੀ ਸੇਧ ਵਿੱਚ ਕੇਰੀ। ਰੇਤਾ ਹੇਠਾਂ ਆ ਰਿਹਾ ਸੀ।

* * *

ਮੰਜੇ ਦੇ ਸੇਰੂ ਤੇ ਖੜੋਕੇ, ਬਲੌਰੇ ਨੇ ਲੰਮੀ ਬਾਂਹ ਕਰਕੇ ਸੰਦੂਕ ਤੇ ਪਿਆ ਜਿਸਤੀ ਕਾਪਾ ਚੱਕ ਲਿਆ। ਉਹਦੇ ਅੰਦਰ ਇੱਕ ਹੋਰ ਵਲੇਲ ਜਿਹੀ ਉੱਠੀ। ਸੀਨਾ ਕਿਸੇ ਅੰਦਰ ਪਈ ਗੁੱਝੀ ਸ਼ਕਤੀ ਨਾਲ਼ ਤਣਿਆ ਗਿਆ। ਲੋਹੇ ਲੋਹੇ ਦਾ ਫ਼ਰਕ ਹੁੰਦਾ। ਉਹ ਹੱਥ ਵਿੱਚ ਲੋਹੇ ਦੀ ਤੰਗਲੀ ਵੀ ਫੜਦਾ ਹੁੰਦਾ ਸੀ ਤੇ ਦਾਤਰੀ ਵੀ ਫੜੀ। ਪਰ ਕਦੇ ਇਉਂ ਨਹੀਂ ਸੀ ਜਾਪਿਆ, ਜਿਵੇਂ ਅੱਜ ਆਹ ਕਾਪਾ ਫੜਕੇ ਹੋਇਆ।

ਤਿੱਖੀਧਾਰ ਤੇ ਉਂਗਲ ਨੂੰ ਜੀਭ ਨਾਲ਼ ਛੁਹਾਕੇ ਫੇਰਿਆ ਤਾਂ ਚੀਰ ਫਿਰ ਗਿਆ। ਮੂੰਹ ਵਿੱਚ ਸਿੰਮਦੇ ਲਹੂ ਨੂੰ ਚੂਸਿਆ ਤੇ ਬੋਲਿਆ, 'ਥਿਆਰਾਂ ਦੀ ਜੰਗਾਲ ਲਊ ਨਾਲ਼ ਈ ਲੱਥਦੀ ਐ.....'

ਫੇਰ ਉਹ ਨੂੰ ਆਪਣੇ ਏਨ੍ਹਾਂ ਬੋਲਾਂ ਤੇ ਹੈਰਾਨੀ ਹੋਈ। ਗਲਾਂਵੇ ਵਿੱਚ ਦੀ ਛਾਤੀ ਤੇ ਪੂਰੀ ਘੋਖਵੀਂ ਨਿਗ੍ਹਾ ਮਾਰੀ। ਕੌਣ ਹੈ ਜੋ ਉਹਦੇ ਅੰਦਰ ਵੜਿਆ ਬੈਠਾ, ਜੋ ਐਵਜੇ ਦਬਕੇ ਮਾਰੀ ਜਾਂਦਾ।

ਫੇਰ ਅੰਬਰਾਂ ਵੱਲ ਜੰਗਲੇ ਵਿੱਚ ਦੀ ਝਾਕਿਆ ਤੇ ਨਾਂਹ ਵਿੱਚ ਸਿਰ ਫੇਰਿਆ, 'ਅੱਛਾ' ਕਾਪੇ ਨੂੰ ਚਾਦਰੇ ਦੇ ਬੰਨ੍ਹ ਵਿੱਚ ਟੁੰਗ ਕੇ ਓਤਦੀ ਝੱਗਾ ਕਰ ਲਿਆ। ਆਪ ਮੁਹਾਰੇ ਈ ਮੁੱਛ ਤੇ ਹੱਥ ਟਿਕ ਗਿਆ, ਵਟਾ ਚਾੜ੍ਹਿਆ। ਚੇਹ੍ਰੇ ਦਾ ਸਾਰਾ ਮਾਸ ਆਠਰ ਗਿਆ। ਬੁੱਲ੍ਹ ਘੁੱਟੇ ਗਏ।

ਜਦੋਂ ਸੱਥ ਵਿੱਚੋਂ ਲੰਘਣ ਲੱਗਿਆ ਤਾਂ ਕਿਸੇ ਨਾਲ਼ ਵੀ ਦੁਆ ਸਲਾਮ ਨਹੀਂ ਕੀਤੀ। ਉਖਲੀ ਵਿੱਚ ਪੈਰ ਵੱਜਿਆ ਤਾਂ ਕਾਪਾ ਡੱਬ ਵਿੱਚੋਂ ਨਿਕਲ ਕੇ ਭੁੰਜੇ ਵੀਹੀਂ ਵਿੱਚ ਭੁੰਜੇ ਡਿੱਗ ਪਿਆ। ਕਾਪੇ ਦੀ ਚਲ਼ਕੋਰ ਖੁੰਢ ਤੇ ਬੈਠੇ ਬੰਦਿਆਂ ਦੀ ਅੱਖ ਡਰ ਨਾਲ਼ ਚੁੰਧਿਆ ਗਈ। ਘਰ ਵਿੱਚ ਸੱਪ ਦੀ ਲੀਹ ਵੇਖ ਕੇ, ਜਿਵੇਂ ਸਾਰਾ ਟੱਬਰ ਕਿਸੇ ਕਮਰੇ ਵਿੱਚ ਜਾਣ ਤੋਂ ਡਰਦਾ ਹੈ, ਉਵੇਂ ਈ ਉਹ ਕੋਸੇ ਜਿਹੇ ਸਾਹ ਭਰ ਗਏ।



ਉਹਨੂੰ ਨਵੀਂ ਅੱਚਵੀ ਜੀ ਛੁਰ ਗਈ। ਉਹ ਆਪਣੇ ਤੋਂ ਈ ਡਰ ਗਿਆ, ਉਹ ਕਰਦਾ ਕੀ ਫਿਰਦੈ। ਦੋਵੇਂ ਹੱਥ ਜੋੜਕੇ ਖੁੰਢ ਤੇ ਬੈਠੇ ਮੋਹਤਵਾਰ ਬੰਦਿਆਂ ਨੂੰ ਫਤਹਿ ਬਲੌਂਣ ਦੀ ਕੋਸ਼ਿਸ਼ ਕਰੀ, ਪਰ ਹੱਥ ਜੁੜਦੇ ਹੋਏ ਵੱਖੋ-ਵੱਖ ਹੋ ਗਏ। ਫੇਰ ਕਾਲ਼ੀ ਨਾਲ਼ ਇੱਕ ਹੱਥ ਚੱਕਿਆ ਗਿਆ, ਜਿਵੇਂ ਕਿਸੇ ਨਿਆਣੇ ਨੂੰ ਚਪੇੜ ਚੱਕ ਕੇ ਡਰਾਵਾ ਮਾਰੀ ਦਾ।

ਉਹਦਾ ਥੋੜ੍ਹਾ ਜਿਹਾ ਸਾਹ ਆਉਖਾ ਹੋਇਆ ਤੇ ਭੁੰਜੇ ਪੈਰਾਂ ਵਿੱਚ ਪਿਆ ਕਾਪਾ ਚੱਕ ਕੇ ਹੱਥ ਵਿੱਚ ਫੜ ਲਿਆ ਤੇ ਉੱਤੇ ਸਾਫ਼ਾ ਕਰ ਲਿਆ। ਚਕਵੇਂ ਪੈਰੀਂ, ਪਿੱਛੇ ਭਉਂਕੇ ਵੇਂਹਦਾ ਹੋਇਆ, ਸੂਐ ਦੀ ਪੱਟੜੀ ਤੇ ਜਾ ਚੜਿਆ।

'ਲੱਗਦੈ ਕਿਸੇ ਦਾ ਘਾਣ ਹੋਊ' ਵੱਡੀ ਉਮਰ ਦੇ ਬੰਦੇ ਨੇ ਨਕਲੀ ਦੰਦਾਂ ਨੂੰ ਡਿੱਗਣ ਤੋਂ ਬਚੌਂਦੇ ਹੋਇਆਂ ਜਬਾੜ੍ਹੇ ਘੁੱਟ ਕੇ ਗੱਲ ਚਿਤਾਰੀ। ਬਾਰਾਂ ਬੀਟੀ ਦੇ ਡੱਕੇ ਤੇ ਰੋੜੀਆਂ ਇਕੱਠੇ ਕਰਕੇ ਕੰਧ ਵਿੱਚ ਬਣੇ ਆਲੇ 'ਚ ਰੱਖ ਦਿੱਤੇ।

ਕਿਸੇ ਦਾ ਗੱਲ ਕਰਨ ਨੂੰ ਚਿੱਤ ਨਹੀਂ ਸੀ ਕਰਿਆ। ਸਾਰੇ ਵੇਖਣ ਲੱਗ ਪਏ 'ਸਿਸਤ ਬੰਨ੍ਹ ਕੇ' ਜਿਧਰ ਬਲੌਰਾ ਗਿਆ ਸੀ। ਵੀਹੀ ਦਾ ਰੇਤਾ ਸਭ ਨੂੰ ਲਾਲ ਭਾਅ ਮਾਰਦਾ ਦਿਖਾਈ ਦੇਣ ਲੱਗਿਆ।

'ਲੱਗਦੈ ਆਪਾਂ ਐਂਤਕੀ ਕਾਲਕਾ ਦੇਵੀ ਦੀ ਦਰਗਾਹ ਤੇ ਬੱਕਰੇ ਦੀ ਬਲੀ ਦੇਣੀ ਭੁੱਲਗੇ' ਇੱਕ ਹੋਰ ਬਜ਼ੁਰਗ ਨੇ ਪਿੰਡ ਤੇ ਆਈ ਕਵੱਸਤੀ ਵੇਖੀ, 'ਤਾਂਈਗੇਂ ਤੇ ਸਾਰੇ ਜਣੇ ਮੌਤ ਬਣੇ ਫਿਰਦੇ ਆ'

ਵੱਡੀ ਉਮਰ ਦੇ ਬੰਦੇ ਨੇ ਪਿੰਜਣੀ ਤੇ ਉੱਗੇ ਫੋੜ੍ਹੇ ਦਾ ਖਰੀਂਢ ਪੱਟ ਕੇ ਲਹੂ ਦਾ ਤਿੱਪਕਾ ਧਰਤੀ ਤੇ ਡੋਲ੍ਹ ਕੇ ਧਰਤੀ ਨਮਸਕਾਰੀ। ਅਣਹੋਣੀ ਟਲ ਜਾਵੇ।

ਬਲੌਰੇ ਨੂੰ ਵਹਿੜਕੇ ਦੀ ਉਹ ਛਾਲ ਯਾਦ ਆ ਗਈ, ਜੋ ਉਹਨੇ ਬੋਹੜ ਕੋਲ ਖੜੇ ਖੜੋਤੇ ਨੇ ਮਾਰ ਕੇ ਸੂਆ ਪਾਰ ਕਰ ਲਿਆ ਸੀ ਤੇ ਫੇਰ ਪੰਜ ਬੰਦਿਆਂ ਦੇ ਘੇਰੇ ਵਿੱਚੋਂ ਦੌੜ ਗਿਆ। ਲੱਕੜ ਟੱਪਣ ਦੀ ਥਾਂ ਉਹਨੇ ਵੀ ਇਉਂ ਈ ਕਰਿਆ ਦੋ ਕੁ ਪੁਲਾਘਾਂ ਭੱਜਕੇ ਛਾਲ ਮਾਰਕੇ ਸੂਆ ਪਾਰ ਕਰ ਲਿਆ।

ਪੱਕੀ ਇੱਟ ਦੀ ਰੋੜੀ ਨਾਲ਼ ਕਾਪੇ ਦੀ ਧਾਰ ਨੂੰ ਰੇਤਦਾ ਹੋਇਆ, ਖੇਤ ਦੀ ਸੇਧ ਘੱਤ ਲਈ। ਏਨ੍ਹਾਂ ਵੱਟਾਂ ਓਤਦੀ ਕਦੇ ਦੀਸਾਂ ਲੰਘਦੀ ਹੁੰਦੀ ਸੀ।

ਤੇ ਅੱਜ ਉਹ ਲੰਘਿਆ।

ਨਰਮੇ ਦੇ ਬੂਟੇ ਉਹਦੇ ਨਾਲ਼ ਖਹਿੰਦੇ ਤਾਂ ਉਹਨਾਂ ਦੀ ਫੁੱਲ-ਗੁੱਡੀ ਝੜਦੀ। ਕਿਸੇ ਬਾਲੇ ਅੱਖੜ ਤੇ ਅੜੀਅਲ਼ ਬੂਟੇ ਤੇ ਕਾਪਾ ਮਾਰ ਕੇ ਵੱਡ ਵੀ ਦਿੰਦਾ। ਸਾਰੇ ਸਰੀਰ ਦਾ ਲਹੂ ਨਾੜਾਂ ਵਿੱਚੋਂ ਕੱਠਾ ਹੋ ਕੇ ਬਾਹਵਾਂ ਵਿੱਚ ਆ ਗਿਆ।

'ਓਸ ਵਰ੍ਹੇ ਕਣਕ ਐਨੀ ਜੰਮ ਕੇ ਹੋਈ, ਮੂੰਹੋ ਆਂਦੀ ਸੀ ਬੀ ਬੰਦਾ ਮਾਰਦੇ ਜੱਟਾ, ਬੰਦਾ, ਮੈਂ ਹੈਗੀਆਂ ਨਾ, ਕੱਢਲੈ ਰੜਕ ਜੇੜੀ ਕੱਢਣੀ ਐ' ਆਪਣੀ ਛਾਤੀ ਨੂੰ ਹੱਥ ਨਾਲ਼ ਠੋਕਰ ਕੇ ਹਾਮੀ ਭਰੀ, 'ਛਾਂ ਨੀ ਮਿਧਣ ਦਿੰਦੀ ਪਹੈਲੀ ਪੇਸ਼ੀ ਈ ਛਡਾ ਲੂੰਗੀ, ਵੇਹਨਾ ਕੀ ਐਂ' ਅੰਗਰੇਜ਼ ਨੇ ਜਵੀਂ ਦੀ ਵੱਟ ਤੇ ਖੜ੍ਹਕੇ ਮੁੱਛ ਨੂੰ ਤਾਅ ਦਿੰਦੇ ਹੋਇਆਂ,

ਅੱਜ ਨਵੇਂ ਲਿਆਂਦੇ ਕਾਮੇ ਜੂਪ ਨੂੰ ਗੱਲ ਸੁਣਾਈ।

ਉਹਨਾਂ ਦੀ ਵੱਟ ਤੋਂ ਲੰਘਦਾ ਹੋਇਆ ਬਲੌਰਾ ਏਹ ਸੁਣਕੇ ਪੈਰ ਮਲ ਗਿਆ।

'ਕਾਤੋਂ ਐਵੇਂ ਗੱਪ ਰੋੜ੍ਹੀ ਜਾਨੈਂ' ਏਹ ਸੁਣਕੇ ਅੰਗਰੇਜ਼ ਥੋੜ੍ਹਾ ਜਿਹਾ ਕੱਬਾ ਝਾਕਿਆ ਤੇ ਫੇਰ ਉਹਦੇ ਹੱਥ ਵਿੱਚ ਫੜਿਆ ਤਰੇਲ ਨਾਲ਼ ਭਿੱਜਿਆ ਕਾਪਾ ਵੇਖ ਕੇ ਡੈਲਾ ਪੈ ਗਿਆ, 'ਜੇੜ੍ਹੀ ਕਣਕ ਸਵ ਜੀਆਂ-ਜੰਤਾਂ ਦੁਨੀਆਂ ਦਾ ਢਿੱਡ ਭਰਦੀ ਐ, ਉਹ ਐਂ ਨੀ ਕਹਿ ਸਕਦੀ ਬੀ ਜਾ ਕੇ ਬੰਦਾ ਮਾਰਦੇ'

ਜੂਪ ਵੀ ਉਹਨਾਂ ਦੀ ਹੋਈ ਤੜੈਂ ਵੇਖਕੇ ਪੱਠੇ ਵੱਡਦਾ ਹੋਇਆ ਟੱਕ ਵਿੱਚੋਂ ਖੜ੍ਹੋ ਹੋ ਗਿਆ।

'ਉਹ ਤਾਂ ਭੋਲਿਆਂ ਭੁੱਖਿਆਂ ਦੇ ਢਿੱਡ 'ਚ ਪੈਣ ਲੀ ਤੜ੍ਹਫੂ, ਬੰਦੇ ਦੇ ਢਿੱਡ 'ਚ ਬਲਦੀ ਭੁੱਖ ਦੀ ਅੱਗ ਨੂੰ ਆਵਦਾ ਵਾਰ ਕੇ ਬੁਜੌਂਦੀ ਐ, ਕਤੇ ਏਹ ਢਿੱਡ ਦੀ ਅੱਗ ਲੋਕਾਂ ਦੇ ਘਰਾਂ ਨੂੰ ਨਾ ਲੱਗਜੇ' ਫੇਰ ਜੂਪ ਵੱਲ ਸੈਨਤ ਮਾਰਕੇ ਪੁਛਿਆ, 'ਕਿਓ ਬੀ ਜੂਪ ਸਿਆਂ ਬਾਈ ਤੇਰੀ ਮੱਤ ਕੀ ਆਂਦੀਐ...!'

ਦਾਤਰੀ ਨੂੰ ਸੱਥਰੀ ਤੇ ਸੁੱਟ ਕੇ, ਹੱਕ ਪਾਉਂਦਾ ਬੋਲਿਆ, 'ਹੁਨ ਤਾਂ ਬਾਈ ਜੋ ਕੁਛ ਤੂੰ ਆਨਾਂ ਓਈ ਸੱਚ ਐ ਰੱਬ ਵੀ ਝੂਠਾ ਈਂ....' ਗੁੱਜੇ ਡਰ ਨਾਲ਼ ਹੱਸਣ ਦੀ ਕੋਸ਼ਿਸ਼ ਕੀਤੀ। ਉਹਦੇ ਅੰਦਰ ਮਾਣ ਹੋਇਆ। ਅੱਜ ਤਾਈਂ ਕਿੰਨੇ ਘਰਾਂ ਦੇ ਉਹਨੇ ਸੀਰ ਕੱਟੇ ਸੀ ਪਰ ਕਿਸੇ ਏਨੇ ਮੋਹ ਨਾਲ਼ 'ਬਾਈ ਜੂਪ ਸਿਆਂ' ਨਹੀਂ ਸੀ ਆਖਿਆ। 'ਓਏ ਜੂਪੀ' ਈ ਸੱਦਦੇ ਸੀ।

ਅੰਗਰੇਜ਼ ਨੇ ਵੀ ਆਪਣੇ ਤਜ਼ਰਬੇ ਨਾਲ਼ ਭਾਂਪ ਲਿਆ, ਹੁਣ ਬਲੌਰਾ ਕਿਸੇ ਵੀ ਜੁਗਤ ਨਾਲ਼ ਮੇਰੇ ਦਾਬੇ ਹੇਠ ਕੰਨਾ ਨਹੀਂ ਦਿੰਦਾ। ਜੇ ਅੱਗੋਂ ਇਕ ਵਾਰ ਅਲਕ ਵਹਿੜਕੇ ਵਾਂਗ ਢੁੱਡ ਲੈ ਕੇ ਬੋਲ ਪਿਆ, ਫੇਰ ਨਹੀਂ ਡੁੱਕਣਾ। ਉਹ ਐਂਵੇ ਈ ਵਹਿੜਕੇ ਨੂੰ ਲਲਕਰ ਕੇ, 'ਓਏ ਖੜ੍ਹੋਜਾ' ਪੱਠਿਆਂ ਦੀ ਸੱਥਰੀ ਚੱਕ ਕੇ, ਗੱਡੀ ਦੇ ਜੂਲੇ ਨਾਲ਼ ਬੱਧੇ ਵਹਿੜਕੇ ਨੂੰ ਪਾਉਂਣ ਲਈ ਤੁਰ ਗਿਆ।

ਬਲੌਰਾ ਉਂਵੇ ਈ ਤਰੇਲ ਨਾਲ਼ ਭਿੱਜੇ ਜਵੀਂ ਦੇ ਪੱਤਿਆਂ ਤੇ ਕਾਪੇ ਦੀ ਧਾਰ ਨੂੰ ਫੇਰਦਾ ਹੋਇਆ ਅੱਗੇ ਤੁਰ ਪਿਆ।

ਤੂਤ ਦੀ ਸੰਘਣੀ ਛਾਂਵੇਂ ਜਾ ਕੇ ਬਹਿ ਗਿਆ। ਘੀਚਰ ਵੀ ਸਪਰੇ ਵਾਲੀ ਡਰੰਮੀ ਮੋਢਿਆਂ ਤੋਂ ਲਾਹ ਕੇ ਉਹਦੇ ਕੋਲ ਆ ਕੇ ਖੜੋ ਗਿਆ। ਖਾਸ ਸਪਰੇ ਕਰਨ ਲਈ ਗੱਟੇ ਦਾ ਬਣਾਇਆ ਕੁੜਤਾ ਲਾਹ ਕੇ ਪਰੇ ਵੱਟ ਤੇ ਧਰ ਦਿੱਤਾ। ਪਾਣੀ ਦਾ ਗਲਾਸ ਕੋਲ ਦੀ ਵਗਦੀ ਆਡ ਵਿੱਚ ਭਰਕੇ ਫੜਾਕੇ ਪੁੱਛਿਆ, 'ਐਧਰ ਕਵੇਂ ਚਾਲੇ ਪਾਏ'

'ਜ਼ੋਰ ਤਾਂ ਮੇਰੇ ਐਨਾ, ਜੇ ਪਾਣੀ ਨੂੰ ਘੂਰਦਿਆ, ਓਨੂੰ ਵੀ ਕੇੜਾ ਮੁੜਕਾ ਨਾ ਲਿਆ ਦਿਆਂ' ਸਟੀਲ ਦੇ ਗਲਾਸ ਨੂੰ ਜ਼ੋਰ ਨਾਲ਼ ਘੁੱਟਿਆ, ਪਾਣੀ ਬਾਹਰ ਨੂੰ ਡੁੱਲ੍ਹ ਗਿਆ ਤੇ ਗਲਾਸ ਥੋੜ੍ਹਾ ਜਿਹਾ ਚਿੱਬਾ ਹੋ ਗਿਆ। ਫੇਰ ਦੋਵਾਂ ਤਲੀਆਂ 'ਚ ਗਲਾਸ ਨੂੰ ਘੁੱਟ ਕੇ ਸਿੱਧਾ ਕਰ ਲਿਆ ਤੇ ਬਚਿਆ ਪਾਣੀ ਡੀਕ ਲਾ ਕੇ ਪੀ ਲਿਆ।

ਘੀਚਰ ਨੇ ਮੰਜੇ ਦੇ ਸੇਰੂ ਕੋਲ ਦੋਵੇਂ ਗੋਡੇ ਟੇਕ ਕੇ ਆਪਣੀ ਧੌਣ ਉਹਦੇ ਮੂਹਰੇ



ਧਰ ਦਿੱਤੀ, ਆਪਣੇ ਹੱਥਾਂ-ਬਾਹਵਾਂ ਦੀ ਪੁੱਠੀ ਬੁੱਕਲ ਮਾਰ ਲਈ, 'ਤੇਰੇ ਜ਼ੋਰ ਨੂੰ ਮੈਂ ਤਾਂ ਮੰਨਾਂ ਜੇ ਇੱਕੋ ਟੱਕ ਨਾਲ਼ ਮੇਰੀ ਧੌਣ ਲਾਹ ਕੇ ਉਹ ਪਰੇ ਮਾਰੇ' ਅੱਖਾਂ ਬੰਦ ਕਰ ਲਈਆਂ। ਜੇ ਸਿਰ ਵੱਡਿਆ ਜਾਵੇ ਤਾਂ ਉਹਦੇ ਪੈਰਾਂ ਵਿੱਚ ਆ ਡਿੱਗੇ।

ਕਾਪੇ ਦੀ ਧਾਰ ਉਹਦੀ ਗਿੱਚੀ ਤੇ ਹੌਲੀ-ਹੌਲੀ ਫੇਰੀ। ਲਾਲ ਰੱਤੀ ਇੱਕ ਲਕੀਰ ਜੇਹੀ ਵਹਿ ਗਈ, 'ਚਾਹ ਦੀ ਬਣਾ ਘੁੱਟ ਕੇਰਾਂ ਡੱਕਵੀਂ ਜੀ' ਕਾਪਾ ਮੋਢੇ ਤੇ ਤਾਣ ਕੇ ਰੱਖ ਲਿਆ, 'ਥਿਆਰ ਨੂੰ ਆਵਦੇ ਕੋਲੋਂ ਦੂਰ ਈ ਰਖੀਦੈ, ਜਿੰਨੇ ਜਿਵੇਂ ਥਿਆਰ ਤਿੱਖੇ ਹੋਈ ਜਾਂਦੇ ਆ, ਓਨੇ ਈ ਬੰਦੇ ਕੁੱਤੇ ਹੋਈ ਜਾਂਦੇ ਐ'

ਘੀਚਰ ਨੇ ਨਰਮੇ ਦੀ ਵੱਟ ਵਿੱਚ ਕੌਲੀ ਦੇ ਕੰਡੇ ਨਾਲ਼ ਖੁਰਚ ਕੇ ਟੋਆ ਪੱਟ ਲਿਆ। ਕੱਚੀ ਮਿੱਟੀ ਦੇ ਡਲੇ ਰੱਖ ਕੇ ਆਰਜ਼ੀ-ਚੁੱਲ੍ਹਾ ਬਣਾ ਲਿਆ। ਪਤੀਲੇ ਚ ਪਾਣੀ ਪਾ ਕੇ ਏਸ ਤਰੀਕੇ ਨਾਲ਼ ਰੱਖਿਆ, ਕਿਤੇ ਰੁੜ੍ਹ ਨਾ ਜਾਵੇ।

ਝੋਕਾ ਲਾਕੇ, ਫੂਕਾਂ ਮਾਰ ਕੇ ਚੁੱਲ੍ਹੇ ਵਿੱਚ ਬੁੱਜੀ ਅੱਗ ਮਚਾਉਂਦੇ ਘੀਚਰ ਨੂੰ ਪੁਛਿਆ, 'ਦੀਸਾਂ ਨਾਲ਼ ਵਿਆਹ ਕਰੌਣ 'ਚ ਜੇਰਾ ਰੱਖਦੈਂ, ਹੈਗੀਆ ਦਲੇਰੀ ਤਾਂ ਬੋਲਦੇ ਪਤੰਦਰਾ' ਕਾਪੇ ਦੀ ਚੁੰਜ ਨਾਲ਼ ਮਿੱਟੀ ਦੀ ਰੋੜ੍ਹੀ ਪੱਟ ਕੇ, ਜ਼ੋਰ ਦੀ ਸਿੰਨ੍ਹਕੇ ਉਹਦੇ ਕੰਨ ਤੇ ਮਾਰੀ, 'ਬੋਲਦਾ ਨੀ ਕੇ ਸੰਗ ਗਿਐਂ, ਹੂੰ.....'

ਘੀਚਰ ਨੇ ਨੀਵੀਂ ਪਾਈ ਰੱਖੀ।

ਸਾਫ਼ੇ ਦੇ ਲੜ੍ਹ ਨਾਲ਼ ਚੁੱਲ੍ਹੇ ਤੋਂ ਪਤੀਲਾ ਲਾਹ ਕੇ ਚਾਹ ਬਾਟੀਆਂ ਵਿੱਚ ਪੁਣ ਲਈ। ਬਾਟੀ ਉਹਦੇ ਵੱਲ ਗਾਸਕੇ, 'ਜੇ ਮਿੱਠਾ ਨਰਮ ਹੋਇਆ ਤਾਂ ਹੋਰ ਪਾ-ਲੀਂ ਬਾਈ, ਤੱਤੀ ਚਾਹ ਚ ਛੇਤੀ ਖੁਰਜੂ'

ਬਾਟੀ ਵਿੱਚੋਂ ਚਾਹ ਗਲਾਸ ਵਿੱਚ ਧਾਰ ਬੰਨ੍ਹਕੇ ਉਲੱਧਦਾ ਹੋਇਆ, 'ਕਾਦਾ ਡਰ ਮੰਨੀ ਖੜਾਂ ਆਵਦੇ ਚੇਤੇ ਦੀ ਦੱਸ, ਜੇ ਪੂਰੀ ਨਾ ਕਰੀ ਪਿਉ ਦਾ ਨਾ ਕਹੀਂ' ਮੁੱਛ ਦਾ ਵਾਲ ਪੱਟ ਕੇ ਉਹਦੀ ਮੁੱਠੀ ਵਿੱਚ ਦੱਬ ਲਿਆ। ਫੂਕ ਮਾਰਕੇ ਚੁਸਕੀ ਭਰੀ। ਚੁਸਕੀ ਦੀ 'ਘਰਰ' ਸੁਣਕੇ ਕੋਲ ਬੈਠੇ ਕਾਲੇ ਕੁੱਤੇ ਨੇ ਕੰਨ ਅਤਾਂ ਚੱਕੇ ਤੇ ਫੇਰ ਉਵੇਂ ਮੂੰਹ ਪੰਜਿਆਂ ਤੇ ਰੱਖਕੇ ਅਰਾਮ ਨਾਲ਼ ਬਹਿ ਗਿਆ।

'ਬਾਈ ਰੋਟੀ ਵੀ ਹੈਗੀਆਂ ਜੇ ਬੁਰਕੀ ਖਾਣੀ ਐਂ ਤਾਂ, ਛੱਕਲੈ' ਉਠਕੇ ਤੂਤ ਦੀਆਂ ਛਮਕਾਂ ਨਾਲ਼ ਬੰਨੇ ਰੋਟੀਆਂ ਵਾਲੇ ਪੋਣੇ ਦੀ ਗੰਢ ਖੋਲ੍ਹ ਕੇ, ਵਿੱਚੋਂ ਰੋਟੀ ਕੱਢ ਕੇ, ਅਧਕਰ ਦੀ ਚੱਟਣੀ ਧਰਕੇ, ਚਾਪ ਮੱਖਣੀ ਦੀ ਪਾਕੇ ਉਹਦੇ ਵੱਲ ਕਰ ਦਿੱਤੀ। ਏਸ ਪੋਣੇ ਵੱਲ ਕੁੱਤਾ ਸਵੇਰ ਦਾ ਝਾਕੀ ਜਾਂਦਾ ਸੀ।

ਖੁੱਲ੍ਹਿਆ ਪੋਣਾ ਵੇਖਕੇ ਜ਼ੋਰ ਨਾਲ਼ ਪੂਛ ਘੁੰਮਾਈ ਗਿਆ।

ਗਲਾਸ ਨੂੰ ਦੌਣ ਵਿੱਚ ਫਸਾ ਕੇ, ਦੋਵਾਂ ਹੱਥਾਂ ਨਾਲ਼ ਰੋਟੀਆਂ ਫੜੀਆਂ। ਬੁਰਕੀ ਨਾਲ਼ ਮੱਖਣੀ ਨੂੰ ਚੱਟਣੀ ਵਿੱਚ ਚੰਗੀ ਤਰ੍ਹਾਂ ਰਲਾ ਲਿਆ ਤੇ ਘੁੱਟਾਂ ਬਾਟੀ ਖਾਣ ਲੱਗਿਆ। ਇਕ ਬੁਰਕੀ ਤੋੜਕੇ ਆਪ ਖਾਂਦਾ ਤੇ ਦੂਜੀ ਬੁਰਕੀ ਤੋੜਕੇ ਕੁੱਤੇ ਅੱਗੇ ਸੁੱਟ ਦਿੰਦਾ, 'ਦੀਸਾਂ ਦੇ ਸਾਕ ਲੀ ਮੈਂ ਕਾਈ ਚੰਗੇ ਘਰ ਦਾ ਮੁੰਡਾ ਲੱਬੀ ਜਾਨਾਂ, ਫੇਰ ਲਾਂਭਾਂ ਨਾ ਦੇਈਂ ਡੂਚਣਾ, ਥੋਨੂੰ ਜਿਉਂਣ ਨ੍ਹੀਂ ਦਿੱਤਾ' ਆਪਣੀ ਮੁੱਛ ਨੂੰ ਵਟਾ ਚਾੜ੍ਹਿਆ।

ਅਸਲ ਗੱਲ ਤੇ ਘੀਚਰ ਨੂੰ ਆਉਣਾ ਈ ਪਿਆ, 'ਧੀਆਂ ਤੇ ਧਰੇਕਾਂ ਆਵਦੇ ਘਰੇ ਈ ਸੋਬਦੀਆਂ ਨੇ ਬਾਈ' ਫੇਰ ਜਿਵੇਂ ਲੰਮੀ ਚੁੱਪ ਧਾਰਕੇ ਆਵਦੀ ਗੱਲ ਦਾ ਮੋੜ੍ਹ ਦਿੱਤਾ, 'ਆਸ਼ਕ ਵੀ ਫੇਰ ਪਿੰਡ ਦੀ ਜੂਹ ਤੋਂ ਬਾਹਰ ਈ ਸੋਂਹਦੇ ਨੇ'

ਰੋਟੀ ਖਾ ਕੇ ਬਲੌਰੇ ਨੇ ਠਰ ਚੁੱਕੀ ਚਾਹ ਦੀਆਂ ਵੱਡੀਆਂ ਘੁੱਟਾਂ ਭਰਕੇ ਮੂੰਹ 'ਚ ਕੁਰਲੀ ਕੀਤੀ। ਜਾੜ੍ਹਾਂ ਵਿੱਚ ਅੜੀਆਂ ਬੋਟੀਆਂ ਨੂੰ ਕੱਢਕੇ, ਅੰਦਰ ਈ ਡਕਾਰ ਲਿਆ, 'ਮੈਂ ਤਾਂ ਮੁੱਕੀ ਮਾਰ ਕੇ ਧਰਤੀ 'ਚ ਚਿੱਬ ਪਾਦੂੰ'

'ਡਰ!' ਹੈਰਾਨੀ ਨਾਲ਼ ਬੋਲਿਆ, 'ਕਾਈ ਡਰ ਨੀ, ਨਾਲ਼ੇ ਤੈਥੋਂ ਡਰਕੇ ਜਾਵਾਂਗੇ ਵੀ ਕਿੱਥੇ' ਘੀਚਰ ਉਹਦੇ ਮੂਹਰੇ ਮੌਤ ਦੀਆਂ ਸਿਵਾਰਾਂ ਗਾਉਂਣ ਲੱਗ ਪਿਆ ਸੀ।

ਉਹਦੇ ਵੱਲ ਗਹੁ ਨਾਲ਼ ਵੇਖਕੇ ਚਿੱਤ ਵਿੱਚ ਘਰੇੜ ਕੱਢੀ, 'ਐਵਜੇ ਮਿਰਜੇ ਤੇ ਸਾਲੇ ਚੱਡਿਆਂ 'ਚ ਪੂਛੜ੍ਹ ਲੈ ਕੇ ਈ ਸੌ ਸਾਲ ਤੀਕ ਜਿਉਂਦੇ ਨੇ' ਫੇਰ ਥੋੜ੍ਹਾ ਜਿਹਾ ਸਿਰ ਮਾਰਕੇ ਹੱਸ ਪਿਆ, 'ਫੇਰ ਲੱਬਲਾ ਤੂੰ ਈ ਕਾਈ ਚੱਜਦਾ ਮੁੰਡਾ ਹੈ ਕਾਈ ਨਿਗ੍ਹਾ ਹੇਠ ਤਾਂ ਦੱਸਦੀਂ, ਜਕੀ ਨਾ, ਆਪਣੀ ਤਾਂ ਘਰ ਦੀ ਗੱਲ ਐ, ਦਿਲ ਦੀ ਵੀ' ਜੂਠੇ ਗਲਾਸ ਨੂੰ ਜ਼ੋਰ ਨਾਲ਼ ਮੰਜੇ ਦੇ ਸੰਘੇ ਵਿੱਚ ਫਸਾ ਕੇ ਕਾਪੇ ਦੀ ਧਾਰ ਤੇ ਤਲੀ ਫੇਰਦਾ ਹੋਇਆ, ਸੈਨਤ ਨਾਲ਼ ਜਾਂਦੀ ਵਾਰ, ਉਹਨੂੰ ਜੋਹਕੇ ਵੇਖਿਆ, 'ਹੂੰ....'

ਹੱਥ ਦੀ ਇੱਕ ਉਂਗਲ ਅਕਾਸ਼ ਵੱਲ ਖੜੀ ਕੀਤੀ ਤੇ ਬੋਲਿਆ, 'ਜੋ ਦਾਤੇ ਨੂੰ ਮਨਜੂਰ ਐ' ਉਹ ਆਪਣੀ ਚਾਹ ਵਾਲੀ ਜੂਠੀ ਬਾਟੀ ਰੇਤੇ ਨਾਲ਼ ਮਾਂਜਣ ਲੱਗਿਆ, 'ਹੁਣ ਓ-ਈ ਹੋਣ ਦੇ'

'ਦਾਤੇ ਨੂੰ ਤਾਂ ਏਹੀ ਮਨਜੂਰ ਐ, ਬਈ ਤੇਰੀ ਧੌਣ ਨੂੰ ਵੱਡਕੇ ਹੱਡਾ ਰੋੜੀ ਚ ਸੁੱਟ ਆਵਾਂ' ਕਾਪੇ ਨੂੰ ਮੰਜੇ ਦੇ ਪਾਵੇ ਤੇ ਮਾਰਿਆ, 'ਪਰ ਮੈਂ ਏਡਾ ਲਾਈ ਲੱਗ ਨੀ, ਕਿਸੇ ਲੰਡੀ-ਬੁੱਚੀ ਦੇ ਪਿੱਛੇ ਲੱਗਾਂ' ਉਹਨੇ ਆਪਣੇ ਚਿੱਤ ਵਿੱਚ ਪਈ ਸਾਰੀ ਵਿਥਿਆ ਸੁਣਾ ਦਿੱਤੀ।

'ਸਿਆਣਾ ਬਣ ਬਾਈ' ਪੋਣੇ ਵਿਚ ਵਧੀਆਂ ਪਈਆਂ ਰੋਟੀਆਂ ਨੂੰ ਨਿੱਕੇ ਨਿੱਕੇ ਟੋਟੇ ਕਰਕੇ ਆਡ ਦੀ ਅੱਸੀ ਤੇ ਧਰ ਦਿੱਤੇ। ਦੋ ਗਟਾਰਾਂ ਆ ਕੇ ਚੁੰਜਾਂ ਮਾਰਨ ਲੱਗ ਪਈਆਂ।

'ਸਿਆਣਾ ਬਣਕੇ ਬੌਤ ਕੁਛ ਗਵਾਲੇਂਗਾ ਘੀਚਰਾ' ਉਹਨੂੰ ਮਨੌਤ ਦਿੱਤੀ ਤੇ ਫੇਰ ਦੋ ਪਲਾਂਘਾਂ ਤੁਰਕੇ ਰੁਕ ਗਿਆ, 'ਆਹ ਸਿਆਣਪ ਤਾਂ ਹੁਣ ਮੈਂ ਸਾਰੀ ਉਮਰ ਆਵਦੇ ਕੋਲ ਦੀ ਲੰਘਣ ਨ੍ਹੀ ਦੇਣੀ, ਕੋਈ ਹੁਰ ਕੰਮ ਐ ਦੱਸੀਂ...ਹੋਜੂ'

ਹਵਾ ਦੇ ਆਏ ਮਿੱਟੀ ਵਰੋਲ਼ੇ ਵਿੱਚ ਦੀ ਬਲੌਰਾ ਅੱਖਾਂ ਬੰਦ ਕੀਤੇ ਬਗੈਰ ਈ ਟੱਪਿਆ। ਸ਼ੋਰੇ ਨਾਲ਼ ਖਾਧੀ ਮਿੱਟੀ ਪੈਣ ਕਰਕੇ ਅੱਖਾਂ ਦੇ ਆਨੇ ਐਨ-ਨਵਾਂ ਲਹੂ ਰੰਗੇ ਹੋ ਗਏ ਸੀ। ਵਰੋਲ਼ਾ ਰੁੱਕਿਆ ਤਾਂ ਬਲੌਰਾ ਖੇਤਾਂ ਵਿੱਚ ਤਰੇਲੇ ਨਰਮੇ ਦੇ ਟੂਸਿਆਂ ਤੇ ਲਾਡ ਨਾਲ਼ ਹੱਥ ਫੇਰਦਾ ਹੋਇਆ, ਸੂਰਜ ਵੱਲ ਤੁਰਦਾ ਜਾ ਰਿਹਾ ਸੀ।

ਘੀਚਰ ਨੇ ਵੇਖਿਆ ਵਰੋਲ਼ੇ ਵਾਲੀ ਥਾਂ ਕਾਪਾ ਗੱਡਿਆ ਪਿਆ ਸੀ।

* * *



# ਵਾਵੇ-ਅੰਗ

ਬਲੌਰੇ ਨੇ ਸਾਰੇ ਇਲਾਕੇ ਚ ਪੁੱਛ ਪ੍ਰਤੀਤ ਵਾਲੇ ਬੰਦਿਆਂ ਤੋਂ ਪੜਤਾਲ ਕੀਤੀ, ਜ਼ਮੀਨ ਕਿਹੜੇ ਪਿੰਡ ਦੀ ਸਭ ਤੋਂ ਭਾਰੀ ਹੈ। ਜਿੱਥੇ ਫ਼ਸਲ ਪੂਰੀ ਜੰਮਕੇ ਹੁੰਦੀ ਹੋਵੇ। ਹਾੜ੍ਹੀ ਤੇ ਸਾਉਣੀ। ਸ਼ੋਰੇ ਖਾਧੇ ਵਾਹਣਾਂ ਵਿੱਚ ਤਾਂ ਆਪਣੇ ਪੈਰਾਂ ਵਿੱਚ ਨੱਕ ਰਗੜ ਕੇ ਲਕੀਰਾਂ ਕੱਢਣ ਈ ਹੁੰਦਾ।

ਰੱਬ ਤੋਂ ਖੋਹ ਕੇ ਖਾਣ ਵਾਲੀ ਗੱਲ ਹੁੰਦੀ ਐ।

ਅਗਲੇ ਦਿਨ ਸਿਰ ਤੇ ਨਸਵਾਰੀ ਪੱਗ ਬੰਨ੍ਹਕੇ ਪੂਰੀ ਨਿਰਖ਼ ਕਰਕੇ, ਓਸ ਪਿੰਡ ਦੇ ਪਟਵਾਰੀ ਕੋਲ ਤਹਿਸੀਲ ਵਿੱਚ ਚਲਾ ਗਿਆ। ਦੋਵੇਂ ਹੱਥਾਂ ਵਿੱਚ ਮੁਕਾ ਫੜਕੇ ਮਾਣ ਨਾਲ਼ ਫਤਹਿ ਬੁਲਾਈ। ਪਟਵਾਰੀ ਨੇ ਪਿੰਨ ਦੇ ਪੁੱਠੇ ਪਾਸੇ ਨਾਲ਼ ਧੌਣ ਨੂੰ ਮੌਰ ਕੋਲੋਂ ਖੁਰਕ ਕਰਦੇ ਹੋਇਆਂ, ਐਨਕ ਦੇ ਫਰੇਮ ਓਤਦੀ ਉਹਦੇ ਵੱਲ ਝਾਕ ਕੇ ਧੌਣ ਹਿਲਾਕੇ ਹਾਮੀ ਭਰੀ ਤੇ ਨਾਲ਼ ਈ ਬਹਿਣ ਲਈ ਬੈਂਚ ਵੱਲ ਇਸ਼ਾਰਾ ਕਰ ਦਿੱਤਾ।

ਮੇਖਾਂ ਵਾਲੇ ਬੈਂਚ ਤੇ ਬਹਿ ਗਿਆ, ਜਿਹੜਾ ਲੋਕਾਂ ਦੇ ਬਹਿਣ ਨਾਲ਼ ਘਸ-ਘਸ ਕੇ ਮਲਾਈ ਵਾਂਗ ਕੂਲ਼ਾ ਹੋਇਆ ਪਿਆ ਸੀ। ਉਹਨੇ ਸਾਹਮਣੀ ਕੰਧ 'ਤੇ ਜਿਧਰ ਪਟਵਾਰੀ ਲੱਕੜ ਦੀ ਕੁਰਸੀ ਡਾਹ ਕੇ ਬੈਠਾ ਸੀ, ਵਿਸਨੂੰ ਭਗਵਾਨ ਦੀ ਤਸਵੀਰ ਲੱਗੀ ਵੇਖਕੇ, ਚਿੱਤ ਵਿੱਚ ਚੇਹ ਮੰਨੀ।

ਉਹਨੂੰ ਪੰਡਤ ਆਸੇ ਦੀ ਉਹ ਗੱਲ ਚੇਤੇ ਆ ਗਈ, ਜੇੜੀ ਉਹਨੇ ਕਈ ਵਰ੍ਹੇ ਪਹਿਲਾਂ, ਠਰੀ ਰਾਤ ਵਿੱਚ ਧੂਣੀ ਸੇਕੀ ਜਾਂਦੇ ਨੇ ਸੁਣੀ ਸੀ। ਅੱਖਾਂ ਬੰਦ ਕਰਕੇ, ਸੱਜੇ ਹੱਥ ਨਾਲ਼ ਖੱਬੀ ਬਾਂਹ ਦਾ ਜੋੜ ਫੜ ਲਿਆ ਤੇ ਖੱਬੀ ਬਾਂਹ ਦੀ ਹਥੇਲ਼ੀ ਤੇ ਠੋਢੀ ਧਰਕੇ, ਪੂਰੀ ਨੀਝ ਨਾਲ਼ ਗੱਲ ਨੂੰ ਦੁਬਾਰਾ ਸੁਣਨ ਲੱਗ ਪਿਆ.....।

'ਜਦੋਂ ਆਂਦੇ ਬੀ ਦੇਵਤਿਆਂ ਨਾਲ਼ ਰਲਕੇ ਅਸੁਰਾਂ ਨੇ ਸਾਗਰ ਨੂੰ ਰਿੜਕਿਆਂ ਨਾ, ਤਾਂ ਓਹਦੇ ਚੋਂ ਕਈ ਅਨਮੋਲ ਰਤਨ ਨਿਕਲੇ, ਹੋਨਾਂ 'ਚ ਸਭ ਤੋਂ ਕੀਮਤੀ ਰਤਨ ਅੰਮ੍ਰਿਤ ਸੀ, ਉਹਨੇ ਡੱਕੇ ਦੇ ਨਾਲ਼ ਧੂਣੀ ਦੇ ਕੋਲਿਆਂ ਨੂੰ ਫ਼ਰੋਲਿਆ ਤੇ ਡੱਕਾ ਵਿੱਚੇ ਈ ਸੁੱਟ ਦਿੱਤਾ, 'ਏਹ ਅੰਮ੍ਰਿਤ ਜੀਹਨੇ ਪੀ ਲੈਣਾ ਸੀਗਾ ਨਾ, ਆਂਦੇ ਬੀ ਉਹ ਅਮਰ ਹੋ ਜਾਣਾ ਸੀਗਾ, ਵਿਸ਼ਨੂ ਭਗਵਾਨ ਤੋਂ ਏਹ ਜਾਣੀ ਜਰਿਆ ਨੀ ਗਿਆ ਕੇ ਓਹ ਅਸੁਰ ਪੀਣ, ਪਹਿਲਾਂ ਵੀ ਵਿਸ਼ਨੂੰ ਨੇ ਚਾਲ਼ ਖੇਡ ਕੇ ਅਸੁਰਾਂ ਨੂੰ ਨਾਗ ਦੇ ਮੂੰਹ ਵੱਲ ਲਾਇਆ, ਆਂਦੇ ਆ ਨਾਗ ਦੇ ਮੂੰਹ ਚੋਂ ਅੱਗ ਵਰਦੀ ਸੀ, ਜੀਹਦੇ ਨਾਲ਼ ਕੋਈ ਭੀ ਭਸਮ ਹੋ ਸਕਦਾ ਸੀਗਾ'

ਧੂਣੀ ਵਿੱਚ ਅੱਗ ਫਰੋਲ਼ ਕੇ ਸਿੱਟੇ ਡੱਕੇ ਨਾਲ਼ ਧੂੰਆਂ ਹੋਣ ਲੱਗਿਆ ਤਾਂ ਬਲੌਰੇ ਨੇ ਚਾਕੇ ਪਰ੍ਹੇ ਸੁੱਟ ਦਿੱਤਾ ਸੀ ਤੇ ਫੇਰ ਚੁੱਪ ਈ ਅਗਲੀ ਬਾਤ ਸੁਣੀ ਗਿਆ, 'ਹੂੰ......'

'ਜਦੋਂ ਅਸੁਰਾਂ ਨੂੰ ਏਸ ਗੱਲ਼ ਦੀ ਭਿਣਕ ਪਈ ਤੇ ਵਿਸ਼ਨੂੰ ਦਿਉਤਿਆਂ ਦਾ ਪੱਖ

ਪੂਰੀ ਜਾਂਦੈ... ਓਨਾਂ ਨੇ ਰਾਇ ਕੀਤੀ ਬਈ ਰੱਬ ਨੇ ਕੀ ਵੈਂਗਣ ਦੇਣਾ' ਆਸੇ ਪੰਡਤ ਨੇ ਨਹੁੰ ਨਾਲ਼ ਮੂਹਰਲੇ ਦੰਦਾਂ ਵਿੱਚੋਂ ਅੜੀ ਛਿੱਡੀ ਕੱਡੀ ਤੇ ਬੋਲਿਆ, 'ਉਹ ਅੰਮ੍ਰਿਤ ਚਾਕੇ ਭੱਜ ਤੁਰੇ...ਫੇਰ ਵਿਸ਼ਨੂੰ ਨੇ ਨਾਰੀ ਦਾ ਰੂਪ ਧਾਰਕੇ ਧੋਖੇ ਨਾਲ਼ ਅਸੁਰਾਂ ਤੋਂ ਅੰਮ੍ਰਿਤ ਖੋਹ ਕੇ ਦੇਵਤਿਆਂ ਨੂੰ ਪਿਆਤਾ, ਜਾਣੀ ਮੁੱਕਦੀ ਗੱਲ, ਭਗਵਾਨ ਨੇ ਵੀ ਜਾਣੀ ਫੇਰ ਚਿੱਤ ਵਿੱਚ ਖੋਟ ਈ ਰੱਖਿਐ ਨਾ, ਇੱਕ ਸਾਬ ਨਾਲ਼ ਦੂਜਾ ਸਾਬ ਤੂੰ ਆਪੇ ਲਾ ਲਾ...'

'ਚਾਚਾ ਭਗਵਾਨ ਵੀ ਐਂ ਉਚ-ਨੀਚ ਕਰਦੈ, ਓਅ ਵੀ ਫੇ ਏਨ੍ਹਾਂ ਨੂੰ ਸੁਰਗ ਦੇ ਥੜ੍ਹੇ ਨੀ ਚੜਨ ਦਿੰਦਾ ਹੋਣਾ ਐਸ ਸਾਵ ਨਾਲ ਤਾਂ' ਬਲੌਰੇ ਨੂੰ ਰੱਬ ਦੀ ਕਰੀ ਏਹ ਵਧੀਕੀ ਬਹੁਤ ਈ ਰੜਕੀ ਤੇ ਫੇਰ ਹੱਥ ਵਿੱਚ ਕੋਲ ਪਈ ਕਸੌਲੀ ਫੜ ਲਈ ਤੇ ਜ਼ੋਰ ਨਾਲ਼ ਭੁੰਜੇ ਮਾਰੀ, 'ਚਾਚਾ ਫੇਰ'

'ਫੇਰ ਕੀ ਆਂਦੇ ਆ ਬੀ ਇੱਕ ਅਸੁਰ ਭੇਖ ਬਦਲ ਕੇ ਕਤਾਰ 'ਚ ਬਹਿ ਗਿਆ, ਅੰਮ੍ਰਿਤ ਪੀਣ ਲੱਗਿਆ ਤਾਂ ਚੰਦ ਨੇ ਚੁਗਲੀ ਕਰਤੀ, ਬੀ ਏਹ ਤੇ ਅਸੁਰ ਐ ਜੀ, ਏਨੂੰ ਤੁਸਾਂ ਅੰਮ੍ਰਿਤ ਪਿਆਤਾ' ਆਸੇ ਪੰਡਤ ਦੇ ਚਿਹਰੇ ਦੇ ਭਾਵ ਵੀ ਉਵੇਂ ਈ ਬਦਲੀ ਗਏ, 'ਵਿਸ਼ਨੂੰ ਨੇ ਫੇ ਆਂਦੇ ਬੀ ਨਿਹੱਥੇ ਅਸੁਰ ਤੇ ਵਾਰ ਕਰਕੇ ਓਹਦਾ ਗਲ ਧੜ ਨਾਲੋਂ ਵੱਖ ਕਰਤਾ, ਹੁਨ ਓਅ ਅੰਨੇ ਘੋੜਿਆਂ ਦੇ ਰੱਥ ਤੇ ਚੜ੍ਹਕੇ ਆਵਦਾ ਸਾਵ ਲੈਣ ਔਂਦੇ ਆ, ਰਾਤੂ ਕੇਤੂ ਬਣਕੇ'

'ਕਿੱਦਣ ਔਂਦੇ ਆ ਚਾਚਾ ਆਪਾਂ ਵਾਹਰ ਤਾਂ ਕਰਾਈਗੇ' ਉਹਨੇ ਕਸੋਲੀ ਨੂੰ ਜ਼ੋਰ ਨਾਲ਼ ਧਰਤੀ 'ਚ ਖੋਬ ਦਿੱਤਾ।

'ਜਿੱਦਣ ਚੰਦ ਗ੍ਰਹਿ ਲੱਗਦੈ, ਆਂਦੇ ਓਦਣ ਔਂਦੇ ਆ, ਇੱਕ ਬਾਬਾ ਨਾਨਕ ਸੀ ਜੀਹਨੇ ਲੰਗਰ ਚ ਸਬ ਨੂੰ ਬੈਠਾ ਕੇ ਪ੍ਰਸ਼ਾਦਾ ਛਕਾ ਦਿੱਤਾ ਸੀ, ਪਰ ਵਿਸ਼ਨੂੰ ਨੇ ਤਾਂ ਹੇਠੀ ਮੰਨੀ, ਜਿੰਨ੍ਹਾਂ ਦੀ ਚੀਜ਼ ਸੀ ਹੋਨਾਂ ਨੂੰ ਵੀ ਪੀਣ ਨਾ ਦਿੱਤੀ' ਉਹ ਅੰਬਰਾਂ ਦੇ ਵੱਲ ਝਾਕ ਕੇ ਰਾਤ ਦੇ ਕਾਲੇ ਹਨੇਰੇ ਵਿੱਚ ਚੰਦ ਨੂੰ ਵੇਖਦਾ ਰਿਹਾ ਤੇ ਵੇਖੀ ਈ ਗਿਆ।

'ਚਾਚਾ ਭਲਾਂ ਅਸੁਰ ਕੌਣ ਸੀ'

'ਅਸੁਰ' ਚਾਚੇ ਆਸੇ ਨੇ ਉਠਕੇ ਡੂਹੀ ਦਾ ਵਲ ਕੱਢਿਆ ਤਾਂ ਕੜਾਕੇ ਨਿਕਲੇ, ' ਅਸੁਰ ਤੇ ਭਤੀਜ ਓਈ ਐ ਜਿੰਨ੍ਹਾਂ ਨਾਲ਼ ਵਿਤਕਰਾ ਹੁੰਦੈ, ਸਰੀਕਾ ਕਰਦਾ ਰੱਬ, ਐਸ ਸਾਬ ਨਾਲ਼ ਤੇ ਆਪਾਂ ਵੀ ਅਸੁਰ ਆਂ, ਜਿੰਨ੍ਹਾ ਨੂੰ ਓਨਾਂ ਦਾ ਈ ਦਾਣਾ-ਪਾਣੀ ਖਾਣ ਈ ਦਿੰਦੇ ਗੇ'

ਖੂੰਢੇ ਦੇ ਨਾਲ਼ ਟਿੱਕੀ ਤੇ ਠਰੀ ਰਾਤ ਵਿੱਚ ਉਹ ਧਮਕਾਰ ਪਾਉਂਦਾ ਹੋਇਆ, ਘਰ ਨੂੰ ਤੁਰ ਪਿਆ। ਬਲੌਰੇ ਨੇ ਕੰਸੌਲੀ ਨੂੰ ਜ਼ੋਰ ਨਾਲ਼ ਪੱਕੀ ਇੱਟ ਵਿੱਚ ਮਾਰਿਆ ਤੇ ਇੱਟ ਦੀ ਫਾਕੜ੍ਹ ਲਹਿ ਕੇ ਉਹ ਪਰੇ ਜਾ ਪਈ, 'ਹੁਣ ਨੀ ਹੋਣ ਦੇਣਾ ਪੱਖ, ਸਿੱਧੀ ਟੱਕਰ ਈ ਲਾਵਾਂਗੇ, ਜਿੱਤ ਹਾਰ ਤੇ ਜੀਣ ਮਰਨ ਬਣਿਆ ਈ ਐ......'

ਅੱਖਾਂ ਬੰਦ ਕਰੀ ਬਲੌਰੇ ਨੂੰ ਪਟਵਾਰੀ ਨੇ ਉੱਚੀ ਬੋਲ 'ਚ ਪੁੱਛਿਆ, ' ਹਾਂ ਦੱਸ ਬੀ' ਤਾਂ ਉਹਨੇ ਹੱਥ ਉੱਚਾ ਕਰਕੇ ਉਹਨੂੰ ਬੋਲਣ ਤੋਂ ਰੋਕਿਆ, 'ਮਾੜੀ ਜੀ ਗੱਲ ਪੂਰੀ ਕਰਲਾਂ' ਤੇ ਫੇਰ ਓਵੇ ਈ ਠੋਢੀ ਤਲੀ ਤੇ ਧਰਕੇ ਬਹਿ ਗਿਆ।



'ਮਰੇ ਤੇ ਹੈਂਗੇ ਈ ਐਂ, ਜੀਉਂਣ ਦੀ ਖੇਚਲ ਕਰਨ ਲੀ ਮੱਥਾ ਤਾਂ ਲੌਣਾ ਈ ਪੈਣਾ' ਤੇ ਗੱਲ ਪੂਰੀ ਕਰਕੇ ਉਹ ਨੇ ਪੱਟਕ ਦਿਨੇ ਅੱਖਾਂ ਖੋਲ੍ਹੀਆਂ।

ਜਕ ਦਿਨੇ ਅੱਖਾਂ ਖੁਲੀਆਂ ਤਾਂ ਪਟਵਾਰੀ ਘਾਬਰ ਈ ਗਿਆ। ਅੱਖਾਂ 'ਚ ਰੱਤੀ ਭਾਅ ਮਾਰਦੀ ਸੀ। ਗਦਾਵਰੀ ਦੇ ਕੇ ਪਟਵਾਰੀ ਨੇ ਦੋ ਕੁ ਜਿਮੀਂਦਾਰਾਂ ਨੂੰ ਤੋਰ ਦਿੱਤਾ ਸੀ, 'ਦੱਸੋਂ ਕਵੇਂ ਔਣਾ ਹੋਇਆ' ਐਨਕਾਂ ਲਾਹ ਕੇ ਹੱਥ ਵਿੱਚ ਫੜ੍ਹੀ ਚਾਂਦੀ ਦੀ ਡੱਬੀ ਵਿੱਚ ਪਾ ਲਈਆਂ।

'ਮੇਰੇ ਆ ਲੀੜ੍ਹੇ-ਲੱਤੇ ਤੋਂ ਮੈਂ ਨੰਗ ਲੱਗਦੈਂ, ਕੇ ਅਸੁਰ' ਬਲੌਰੇ ਨੇ ਕੁੜਤੇ ਦੀ ਜੇਬ ਨੂੰ ਉਹਦੇ ਅੱਗੇ ਪੁੱਠਾ ਕਰਕੇ ਮਧਿਆ ਦਿਤਾ, 'ਤੂੰ ਬੋਲਦਾ ਨੀ ਹੁਣ' ਦੋਵਾਂ ਹੱਥਾਂ ਨਾਲ਼ ਬੈਂਚ ਦੀ ਅੱਸੀ ਫੜਕੇ ਹਿਲਾਈ 'ਆਹ ਵਿਸ਼ਨੂੰ ਦੀ ਫੋਟੋ ਵੇਖਕੇ ਲਾ ਤੇ ਮੈਂ ਅੰਦਾਜ਼ਾ ਲਿਆ ਸੀ ਤੂੰ ਕੇੜ੍ਹੀ ਮਿੱਟੀ ਦਾ ਬਣਿਆ ਬਾਵਾ ਏ'

ਪਟਵਾਰੀ ਨੇ ਦਬਕੇ ਵਿੱਚ ਆ ਕੇ, ਕਾਲ਼ੀ ਨਾਲ਼ ਚਾਂਦੀ ਦੀ ਡੱਬੀ ਵਿੱਚੋਂ ਐਨਕਾਂ ਕੱਢਣ ਦੀ ਕੋਸ਼ਿਸ਼ ਕੀਤੀ, ਉਹਨੂੰ ਮੁੜ ਧਿਆਨ ਨਾਲ਼ ਵੇਖਣ ਲਈ, ਪਰ ਡੱਬੀ ਬੁੜਕ ਕੇ ਭੁੰਜੇ ਪੈਰਾਂ ਵਿੱਚ ਸੀਮਿੰਟ ਦੀ ਉਖੜੀ ਫਰਸ਼ ਤੇ ਡਿੱਗ ਪਈ।

'ਨ....ਨ....ਈਂ....ਜੀ....ਅ' ਡਰ ਨਾਲ਼ ਘਾਬਰ ਕੇ ਥਥਲਾ ਵੀ ਗਿਆ।

'ਫੇਰ ਮੇਰੇ ਆਰੀ ਜੀ ਆਂ ਮੁੱਕਗੀਆਂ, ਇੱਕ ਅੱਧੀ ਮੇਰੇ ਵਾਰੀ ਵੀ ਨਾਲ਼ ਲਾ ਲੈਂਦਾ ਸਰਕਾਰ ਨੂੰ ਘਾਟਾ ਪੈ ਚੱਲਿਆ ਸੀਗਾ' ਉਹਨੂੰ ਪਟਵਾਰੀ ਦੀ ਰੁੱਖੇ ਲਹਿਜੇ ਨਾਲ਼ ਕੀਤੀ ਗੱਲ ਬਹੁਤ ਰੜਕੀ। ਏਸ ਤੋਂ ਪਹਿਲਾਂ ਜਿਹੜੇ ਦੋ ਬੰਦੇ ਗਰਦਾਵਰੀ ਲੈ ਕੇ ਗਏ ਸੀ, ਉਹਨਾਂ ਨੂੰ 'ਜੀ ਸਰਦਾਰ ਜੀ' ਆਖ ਕੇ ਬਲਾਇਆ ਤੇ 'ਜੀ ਜੀ' ਕਰਦੇ ਦੇ ਦੰਦ ਜੁੜੇ ਰਹੇ।

'ਨਈਂ ਸਰਦਾਰ ਜੀ' ਪਟਵਾਰੀ ਨੇ ਕੰਬਦੇ ਉਂਗਲਾਂ ਦੇ ਪੋਟਿਆਂ ਨਾਲ਼ ਹੇਠ ਪਈ ਡੱਬੀ ਚੱਕ ਕੇ ਖੋਲ੍ਹੀ ਤੇ ਕਾਲੀ 'ਚ ਮੂੰਹ ਤੇ ਐਨਕਾਂ ਦੀ ਛਿੱਕਲੀ ਚਾੜ੍ਹ ਲਈ। ਜਾਨ ਨੂੰ ਭਸੂੜੀ ਪੈਂਦੀ ਜਾਪੀ। ਉਹਦਾ ਮਨੀਮ ਵੀ ਬਾਹਰ ਖ਼ੋਖ਼ੇ ਤੇ ਚਾਹ ਲੈਣ ਗਿਆ, ਅਜੇ ਨਹੀਂ ਸੀ ਪਰਤਿਆ।

'ਲੈ ਤੂੰ ਤੇ ਭਰਾਵਾ ਹਜੇ ਵੀ ਮੰਨਦਾਂ' ਫੇਰ ਵਿਸ਼ਨੂੰ ਦੀ ਤਸਵੀਰ ਵੱਲ ਗਹੁ ਨਾਲ਼ ਵੇਖਕੇ ਸੱਜੀ ਮੁੱਕੀ ਵੱਟ ਲਈ, 'ਕੇ ਆਵਦੇ ਤੋਂ ਗ਼ਰੀਬ ਤੇ ਮਾੜੇ ਬੰਦੇ ਦੀ ਇੱਜ਼ਤ ਕਰਨ ਨਾਲ਼ ਆਵਦੀ ਬੇਜਤੀ ਹੋ ਜਾਂਦੀ ਐ'

'ਹਾਂ ਜੀ ਦੱਸੋ ਸਰਕਾਰ ਜੀ, ਕਵੇਂ ਔਣਾ ਹੋਇਆ ਜੀ ਜੀ' ਉਹਨੇ ਹਰਖ ਦੀ ਸਾਰੀ ਤੰਦ ਫੜਕੇ ਗੱਲ ਨੂੰ ਦੋਵੇਂ ਹੱਥ ਜੋੜ੍ਹਕੇ ਨਵੇਂ ਸਿਰੇ ਤੋਂ ਤੋਰਨ ਦੀ ਕੋਸ਼ਿਸ਼ ਕਰੀ। ਤੇ ਕੁਰਸੀ ਤੇ ਏਸ ਤਰੀਕੇ ਨਾਲ਼ 'ਹੱਥਾਂ ਪੈਰਾਂ' ਵਿੱਚ ਆ ਕੇ ਬਹਿ ਗਿਆ, ਜੇ ਕੋਈ ਚੀਜ਼ ਚਾਕੇ ਮਾਰਨ ਲੱਗਿਆ ਤਾਂ ਆਪਣੇ ਬਚਾ ਲਈ ਕੁਸ਼ ਕਰ ਸਕੇ।

'ਹੁਣ ਬਣੀ ਗੱਲ', ਬਲੌਰੇ ਨੇ ਬੂਹਾ ਭੇੜ ਕੇ ਦਿਲ ਦੀ ਰੀਝ ਦੱਸੀ, 'ਆਪਾਂ ਝੀਂਡ ਆਲੇ ਕੁੜੀ ਵਿਔਣੀ ਐ, ਪੂਰੀ ਫ਼ੱਬਤ ਨਾਲ਼' ਧੌਣ ਅਕੜਾ ਕੇ ਮੁੱਠੀ ਮੀਚ ਕੇ ਮੇਜ਼ ਤੇ ਮਾਰੀ ਤਾਂ ਪਾਣੀ ਦਾ ਗਲਾਸ ਕੰਬਿਆ ਤੇ ਨਾਲ਼ ਈ ਪਟਵਾਰੀ ਦਾ ਅੰਗ ਅੰਗ ਵੀ।

'ਜੀ ਅੱਛਾ ਜੀ' ਠਰਮੇ ਨਾਲ਼ ਹੁੰਗਾਰਾ ਭਰਿਆ, 'ਆ ਪਾਣੀ ਪਿਆ ਜੀ ਪੀਓ'

ਉਹਨੇ ਬਾਹਰ ਫਿਰਦੇ ਕਿਸੇ ਕਰਿੰਦੇ ਨੂੰ ਬੋਲ ਮਾਰਿਆ, ਉਹ ਬਹਾਨੇ ਨਾਲ਼ ਅੰਦਰ ਆ ਕੇ ਬੰਦ ਬੂਹਾ ਖੋਲ਼ ਦੇਵੇ।

ਪਾਣੀ ਦੇ ਗਲਾਸ ਵੱਲ ਵੇਖਿਆ ਤੇ ਬੋਲਿਆ, 'ਏਹ ਤੇ ਆਪ ਕੰਬੀ ਜਾਂਦਾ, ਪਾਣੀ ਦੀ ਲੋੜ ਨੀ ਹੈਗੀ, ਆਪਾਂ ਨੇ ਪੈਲ਼ੀ ਵੇਖਣੀ ਐਂ ਬੈਸ'

ਪਟਵਾਰੀ ਨੇ ਕੁਰਸੀ ਤੋਂ ਅੱਖ ਦੇ ਫਰੱਕੇ ਨਾਲ਼ ਉਠਕੇ ਅਲਮਾਰੀ ਵਿੱਚੋਂ ਰਿਕਾਰਡ ਵਾਲੇ ਲਾਲ ਜਿਲਦਾਂ ਵਾਲੇ, ਵੱਡੇ ਵੱਡੇ ਦੋ ਰਜ਼ਿਸਟਰ ਕੱਡ ਲਏ। ਜਿਨ੍ਹਾਂ ਤੇ ਉਹਦੇ ਹਲਕੇ ਦਾ ਸਾਰਾ ਹੀ ਰਕਬਾ ਦਰਜ਼ ਸੀ। ਜਿਲਤਾਂ ਤੇ ਜੰਮੀ ਧੂੜ ਨੂੰ ਉਹਨੇ ਡੰਡੇ ਨਾਲ਼ ਬੱਧੀ ਟਾਕੀ ਨਾਲ਼ ਸਾਫ਼ ਕਰਿਆ।

'ਦੱਸੋ ਕੀਹਦੀ ਵੇਖਣੀ ਆ ਪੈਲੀ ਜੀ' ਪਟਵਾਰੀ ਨੇ ਪੋਟਿਆਂ ਨੂੰ ਥੁੱਕ ਲਾ ਕੇ ਵਰਕੇ ਠੱਲ ਦਿੱਤੇ।

'ਓਅ ਥੋਨੂੰ ਪਤਾ ਝੀਂਡ ਆਲੇ ਸਵ ਤੋਂ ਵੱਧ ਰੱਜੇ ਬੰਦੇ ਕੌਣ ਐ' ਉਹ ਬਾਵਾਂ ਦੀਆਂ ਵੀਹਣੀਆਂ ਦੇ ਬਲ ਮੇਜ਼ ਤੇ ਝੁੱਕ ਕੇ ਖੜੋ ਗਿਆ। ਗਹੁ ਨਾਲ਼ ਅੱਖਾਂ ਝੱਪਕੇ ਬਗੈਰ ਈ ਵਰਕੇ ਵੇਖਣ ਲੱਗ ਪਿਆ।

'ਹਰਨੇਕ ਸਿੰਘ ਕੋਲ ਐ ਜੀ, ਐਨ ਪੂਰੇ ਚਾਲੀ ਘੁੰਮਾਂ' ਉਹਨੇ ਝਟਕੇ ਨਾਲ਼ ਫਾਇਲ ਉਹਦੇ ਵੱਲ ਸਰਕਾਕੇ ਦਿਖਾ ਦਿੱਤਾ। ਫਾਇਲ ਨੂੰ ਬੰਦ ਕਰਕੇ ਪਿੱਛੇ ਹੋ ਕੇ ਦੰਦਾਂ ਵਿਚ ਪਿੰਨ ਘੁੱਟ ਕੇ, ਖੜੋ ਗਿਆ।

ਬਲੌਰਾ ਪੈਰਾਂ ਭਾਰ ਕੋਲ ਪਈ ਕੁਰਸੀ ਤੇ ਜੱਚ ਕੇ ਬਹਿ ਗਿਆ ਤੇ ਫੇਰ ਠੋਡੀ ਤੇ ਹੱਥ ਧਰਕੇ ਸੋਚਣ ਲੱਗ ਪਿਆ, 'ਏਹ ਬੰਦੇ ਤਾਂ ਹੈਗੇ ਆ ਨਾਂ, ਕੇ ਕੱਲੇ ਰੱਜੇ ਈ ਐ' ਉਹਦੀ ਰਮਜ਼ ਬੁੱਝ ਕੇ ਪਟਵਾਰੀ ਨੇ ਸਿਰਫ਼ ਸਿਰ ਹਿਲਾਕੇ ਹਾਮੀ ਭਰੀ।

'ਹਾਂ ਜੀ ਹਾਂ ਜੀ, ਨਾਲੇ ਟੱਕ ਵੀ ਦੋ ਈ ਆ, ਪੈਲ਼ੀ ਵੀ ਪੂਰੀ ਸਾਫ਼ ਆ' ਉਂਗਲ ਦਾ ਪੁੱਠਾ ਠੌਲਾ ਮਾਰਕੇ ਸਾਰਾ ਸਾਬ੍ਹ-ਕਿਤਾਬ ਕੱਢ ਕੇ ਮੂਹਰੇ ਰੱਖ ਦਿੱਤਾ। ਚਾਨਣ ਕਰ ਦਿੱਤਾ।

ਬਲੌਰੇ ਨੇ ਸੱਜੀ ਅੱਖ ਬੰਦ ਕਰਕੇ ਤਲੀ ਨਾਲ਼ ਮਲੀ ਤੇ ਫੇਰ ਪਲਕ ਝਪਕ ਕੇ ਬਸ 'ਹੂੰ.....' ਈ ਕਿਹਾ।

'ਢੇਰੀ ਮਾੜੀ-ਧੀੜੀ ਨ੍ਹੀਂ ਪੈਹੇ ਬੌਤ ਲਵੌਣ-ਗੇ ਕਿੱਲੇ ਪਿੱਛੇ ਸੱਠ ਕੁ 'ਜ਼ਾਰ ਦਾ ਰੇਟ ਤਾਂ ਪੁੱਗਦੈ ਈ ਆ' ਅੱਜ ਕੱਲ ਪਟਵਾਰੀ ਨੇ ਮੰਗਿਆਈ ਦੇ ਦੌਰ ਵਿੱਚ ਚਲ ਰਹੇ ਦਾਜ-ਦਹੇਜ ਦਾ ਪੱਕਾ 'ਚਿੱਕਾ-ਛਿੱਕਾ' ਉਹਦੇ ਮੂਹਰੇ ਧਰ ਦਿੱਤਾ। ਫ਼ਾਇਲ ਚੱਕ ਕੇ ਮੁੜ ਅਲਮਾਰੀ ਵਿੱਚ ਚਿਣਦਾ ਹੋਇਆ, ਬੋਲਿਆ, 'ਤੀਹ ਕੁ ਲੱਖ ਨੂੰ ਠੁੱਲ੍ਹ ਲੱਗ ਈ ਜਾਊ'

'ਪੈਲੀ ਦਾ ਕੀ ਰੇਟ ਪੁੱਗੀ ਜਾਂਦੈ'

'ਜੇ ਨਹਿਰ ਜਾਂ ਸੜਕ ਦੇ ਮੁੱਢ ਤੇ ਹੋਵੇ ਤਾਂ ਪੰਦਾਂ-ਵੀਹ ਲੱਖ ਤਾਂ ਵੱਟ ਤੇ ਈ ਆ ਜੀ' ਨਈਂ ਤਾਂ ਫੇਰ ਓਈ ਐ ਸੱਤ-ਅੱਠ ਲੱਖ...ਹੁਰ ਕੀ' ਕਲ ਈ ਕਰਾਈ ਏਸ ਹਲਕੇ ਦੀ ਰਜਿਸਟਰੀ ਕਰਕੇ, ਉਹਨੇ ਝੱਟ ਈ ਕੀਤੇ ਸੌਦੇ ਦਾ ਪੰਜਾ-ਛਿੱਕਾ ਦੱਸਾ ਦਿੱਤਾ। ਪਿੰਨ ਨੂੰ ਉਂਗਲਾਂ ਵਿੱਚ ਫੜਕੇ ਝਟਕਿਆ।



ਉਹਦਾ ਦਿਲ ਹੁਣ ਆਪਣੀ ਸਹੀ ਰਫ਼ਤਾਰ ਨਾਲ਼ ਧੜਕਣ ਲੱਗ ਪਿਆ, ਜਿਹੜਾ ਬੂਹਾ ਜੜਨ ਕਰਕੇ ਘਬਰਾ ਰਿਹਾ ਸੀ।

'ਹੂੰ....ਹ' ਬੁੱਲ ਘੁੱਟ ਕੇ ਮੀਚ ਲਏ ਤੇ ਅੱਖਾਂ ਦੇ ਕੋਏ ਸਿਕੋੜੇ। ਗੀਜੇ ਚੋਂ ਸੌ ਦਾ ਨੋਟ ਕੱਢ ਕੇ ਪਟਵਾਰੀ ਦੇ ਮੂਹਰੇ ਕਰਕੇ ਮੇਜ਼ ਤੇ ਸੁੱਟ ਦਿੱਤਾ, ਜਿਵੇਂ ਕਤੀੜ ਨੂੰ ਬੁਰਕੀ ਪਾਈ ਦੀ ਹੁੰਦੀ ਆ। ਉਹਨੇ ਅੱਗੇ ਹੋ ਕੇ ਨੋਟ ਚੱਕਣ ਲਈ ਹੱਥ ਪੈਂਟ ਵਿੱਚੋਂ ਕੱਢ ਕੇ ਮੂਹਰੇ ਈ ਕਰਿਆ ਸੀ ਕਿ ਬਲੌਰੇ ਨੇ ਨਾਲ਼ ਈ ਬੁਸ਼ਕਰ ਮਾਰੀ, 'ਮੂੰਅ.....ਮੂੰਅ।'

ਪਟਵਾਰੀ ਨੇ ਝਟਕੇ ਨਾਲ਼ ਹੱਥ ਪਿੱਛੇ ਖਿੱਚ ਲਿਆ। ਏਸ ਨੋਟ ਨੂੰ ਚੱਕ ਕੇ ਜੇਬ ਵਿੱਚ ਪਾਉਂਣ ਦਾ ਹੀਆ ਨਹੀਂ ਪਿਆ। ਨੋਟ ਤੋਂ ਡਰੀ ਈ ਗਿਆ। ਫੇਰ ਨੋਟ ਨੂੰ ਰੁਮਾਲ ਨਾਲ਼ ਚਾਕੇ ਵਿਸ਼ਨੂੰ ਦੀ ਤਸਵੀਰ ਅੱਗੇ ਓਸ ਬੰਨੇ ਕਰਕੇ ਧਰ ਦਿੱਤਾ ਜਿੱਥੇ ਦੇਵਤਿਆਂ ਦੇ ਹਿੱਸੇ ਆਏ ਰਤਨ ਪਏ ਸੀ, ਜੋ ਸਾਗਰ 'ਚੋਂ ਰਿੜਕ ਕੇ ਕੱਡੇ ਸੀ।

* * *

ਬਲੌਰੇ ਨੇ ਨੋਟਾਂ ਨਾਲ਼ ਭਰੀ ਗੱਠੜੀ ਸੰਦੂਕ ਵਿੱਚ ਐਨ-ਜਵਾਂ ਰਜਾਈਆਂ ਦੇ ਹੇਠਾਂ ਦੱਬ ਕੇ ਰੱਖ ਦਿੱਤੀ। ਵੱਡਾ ਸਾਰਾ, ਪਿੱਤਲ ਦਾ ਮੁੱਠੀ ਜਿੰਦਰਾ ਕੁੰਡੇ ਨੂੰ ਲਾਇਆ। ਫੇਰ ਦੋਵਾਂ ਹੱਥ 'ਚ ਫੜਕੇ ਸਾਰੇ ਸਰੀਰ ਦਾ ਭਾਰ ਪਾ ਕੇ ਖਿੱਚ ਕੇ ਜੋਹਿਆ। ਜਿੰਦਰਾ ਭੋਰਾ ਨਹੀਂ ਜਕਿਆ।

ਤੇ ਚਾਬੀ ਬਾਹਰ ਆ ਕੇ ਦੀਸਾਂ ਨੂੰ ਬੋਲ ਮਾਰ ਕੇ ਫੜਾ ਦਿੱਤੀ, 'ਆਹ ਲੈ, ਕੁੰਜੀ ਆਵਦੇ ਨਾਲੇ ਨਾਲ਼ ਬੰਨ੍ਹ ਕੇ ਰੱਖੀਂ, ਤਿੱਖਾ ਜਿਹਾ ਝਾਕ ਕੇ ਉਹ ਪਰੇ ਨੂੰ ਤੁਰ ਗਈ।

ਚਾਬੀ ਉਹਦੇ ਹੱਥਾਂ ਵਿੱਚੋਂ ਥੁੜਕ ਕੇ ਭੁੰਜੇ ਡਿੱਗ ਪਈ।

ਚਾਬੀ ਨੂੰ ਭੁੰਜਿਓ ਚੱਕ ਕੇ, ਬਲੌਰੇ ਨੇ ਪੀੜੀ ਤੇ ਬੈਠੀ ਡੁਸਕ ਰਹੀ ਦੀਸਾਂ ਦੇ ਲਮਕ ਰਹੇ ਨਾਲੇ ਦਾ ਸਿਰਾ ਫੜਕੇ, ਨਖਾਰੇ ਵਿੱਚ ਕੀ ਲੰਘਾ ਕੇ ਓਤਦੀ ਐਨ ਪੂਰੀ ਜਚਾਕੇ ਗੰਢ ਮਾਰ ਦਿੱਤੀ। ਕਿਸੇ ਸਹਿਮ ਨਾਲ਼ ਉਹਦੇ ਚੇਰ੍ਹੇ ਵੱਲ ਝਾਕਣ ਲੱਗਾ ਪਿਆ।

ਅਜੈਵ ਨੇ ਵੀ ਅੱਖ ਦੀ ਲਿਸਕ ਨਾਲ਼ ਸਾਰਾ ਮਹੌਲ ਜਾਚ ਲਿਆ। ਮੱਥਾ ਠਣਕਿਆ। ਜਿਵੇਂ ਨੋਟਾਂ ਦੀ ਖੁਸ਼ਬੂ ਆ ਗਈ ਹੁੰਦੀ ਹੈ। ਦੋ ਬੀੜੀਆਂ ਨੂੰ ਉਂਗਲਾਂ ਦੇ ਸੰਨ੍ਹ ਵਿੱਚ ਫਸਾਕੇ, ਮੁੱਠੀ ਘੁੱਟਕੇ, ਜ਼ੋਰ ਨਾਲ਼ ਸੂਟਾ ਮਾਰਿਆ, 'ਐ ਕਾਦੇ ਵੱਟੀ ਫਿਰਦੈਂ ਮਣਾਂ' ਫੇਰ ਚਿੱਤ ਵਿੱਚ ਗੱਲ ਦੇੜੀ, 'ਪੈਸਾ ਚੀਜ਼ ਈ ਐਸੀ ਐ' ਫੇਰ ਉਹਦੇ ਅੰਗੂਠੇ ਵੱਲ ਝਾਕਿਆ, ਜੋ ਨੀਲਾ ਹੋਇਆ ਪਿਆ ਸੀ।

ਨੀਲੇ ਅਗੂੰਠੇ ਨੇ ਅਜੈਵ ਦਾ ਮੂੰਹ ਚਿੜਾ ਦਿੱਤਾ। ਦੋ ਸੂਟੇ ਕਾਹਲੀ ਨਾਲ਼ ਮਾਰਕੇ, ਮੂੰਹ ਦਾ ਸਾਰਾ ਮਾਸ ਨੱਕ ਕੋਲ ਇਕੱਠਾ ਕਰਕੇ, ਬੀੜੀਆਂ ਨੂੰ ਪਰੇ ਗੁੰਮੇ ਵਾਂਗ ਚਲਾਂਵਾਂ ਸੁੱਟ ਦਿੱਤਾ। ਸੁੱਕੀ ਪਰਾਲੀ ਤੇ ਬੀੜੀ ਡਿੱਗਣ ਕਰਕੇ ਕਾਫ਼ੀ ਧੂੰਆਂ ਉੱਠ ਖੜਿਆ।

ਚੇਰ੍ਹੇ ਦੇ ਸਾਂਤੀ ਦੇ ਭਾਵ ਰੱਖਕੇ, 'ਆਹ ਪੈਲੀ ਜੇਈ ਵੇਚੀ ਐ, ਜੇੜੀ ਤੇਰੇ ਤੋਂ ਵੇਹਰਗੀ, ਕੁੜੀ ਤਾਂ ਸਾਉਖੀ ਕਰੀਗੇ ਆਂਪਾਂ ਤੇ ਧੱਕੇ ਈ ਖਾਣੇ ਆਂ' ਇੰਨ੍ਹਾਂ ਆਖਕੇ ਬਲੌਰੇ ਨੇ ਉਹਦੇ ਕੋਲ ਦੀ ਲੰਘਣ ਲਈ ਸੱਜੇ ਪੈਰ ਦੀ ਪੱਬੀ ਈ ਪੱਟੀ ਸੀ ਕਿ ਅਜੈਵ

ਨਹੁੰਦਰਾਂ ਲੈ ਕੇ ਮਗਰ ਪੈ ਗਿਆ। ਮੰਜੇ ਤੇ ਈ ਖੜਾ ਹੋ ਗਿਆ।

'ਆਵਦੇ ਨਾਉਂ ਦੀ ਬਚੀ-ਖੁੱਚੀ ਮੁੱਢੀ ਵੀ ਪੱਟ ਕੇ ਧਰਤੀ' ਭੁੰਜੇ ਬਹਿਕੇ ਖੱਬੇ ਹੱਥ ਨਾਲ਼ ਮੱਥਾ ਫੜਕੇ, ਸਿਰ ਹਿਲਾਈ ਗਿਆ ਤੇ ਸੱਜੇ ਹੱਥ ਦੀ ਮੁੱਕੀ ਨਾਲ਼ ਹਿੱਕ ਪਿੱਟ ਕੇ ਵੈਣ ਪਾਇਆ, 'ਧੱਕੇ ਖਾਣ ਲੀ ਵੀ ਅੰਨ ਦੀ ਬੁਰਕੀ ਲੋੜੀ ਦੀ ਐ' ਹੇਠਾਂ ਤੋਂ ਉਠਕੇ, ਹਲੂਣੀ ਲੈ ਕੇ ਬਲੌਰੇ ਦੇ ਗਲਾਵੇਂ ਨੂੰ ਹੱਥ ਪਾਉਂਣ ਲੱਗਿਆ ਤਾਂ ਉਹਦੀ ਅੱਖ ਨਾਲ਼ ਅੱਖ ਰਲਾਕੇ ਭਮੰਤਰ ਗਿਆ। ਫੇਰ ਦੋਵੇਂ ਹੱਥਾਂ ਵਿੱਚ ਬੇਕਿਰਕੀ ਨਾਲ਼ ਆਵਦਾ ਈ ਗਲਾਵਾਂ ਫੜ੍ਹਕੇ ਹਲੂਣਿਆਂ।

ਆਪਣੀ ਈ ਹਿੱਕ ਤੇ ਮੁੱਕੀਆਂ ਮਾਰਨ ਲੱਗ ਪਿਆ।

ਬਲੌਰੇ ਦਾ ਚਿਤ ਕਰਿਆ, ਲੱਥਾ ਮਾਰਕੇ ਔਹ ਪਰੇ ਸੁੱਟਦੇ, ਪਰ ਪਤਾ ਨਈਂ ਕਿਸ ਸ਼ਰਮ ਤੇ ਹਯਾ ਨਾਲ਼ ਉਹਨੇ ਇਉਂ ਨਹੀਂ ਕੀਤਾ। ਅੱਖਾਂ ਵਿੱਚ ਹਰਖ ਦੀ ਹਸਵੀਂ ਕਾਤਰ ਵੇਖਕੇ ਅਜੈਵ ਦੇ ਹੱਥ ਆਪੇ ਈ ਢਿੱਲੇ ਹੋ ਗਏ। ਏਹ ਤਰਲਾ ਉਹਨੇ ਨਸੀਬੋ ਦੀਆਂ ਅੱਖਾਂ ਵਿੱਚ ਵੇਖਿਆ ਸੀ, ਜਦੋਂ ਅਜੈਵ ਅੰਗੂਠੇ ਤੇ ਫ਼ੋਕੀ ਪੱਟੀ ਬੰਨ੍ਹ ਕੇ ਘਰੇ ਆਉਂਦਾ ਹੁੰਦਾ ਸੀ।

ਪੱਟੀ ਤੋਂ ਨਸੀਬੋ ਕਿਸੇ ਪ੍ਰੇਤ ਦੇ ਵਾਂਗ ਡਰਦੀ। ਦੰਦਲ ਪੈਣ ਤੀਕ ਜਾਂਦੀ।

'ਸ਼ਾਵਾ-ਸੇ ਸ਼ਾਵਾ ਸੇ.....' ਆਪਣਾ ਰੋਣਾ ਥੰਮ ਕੇ ਅਜੈਵ ਨੇ ਹਵਾ ਵਿੱਚ ਈ ਹੱਥ ਨਾਲ਼ ਥਾਪੜ ਕੇ, ਉਹਨੂੰ ਹੱਲਾਸ਼ੇਰੀ ਦੇ ਕੇ ਸ਼ਰਮ ਦੇਣੀ ਚਾਹੀ। ਭੁੰਜੇ ਤੋਂ ਰੇਤੇ ਦੀ ਲੱਪ ਭਰਕੇ ਹਵਾ ਵਿੱਚ ਉਡਾਈ ਗਿਆ।

ਬਲੌਰਾ ਦੋ ਕਰਮਾਂ ਤੁਰ ਕੇ ਖੜੋ ਗਿਆ ਤੇ ਮੋਢੇ ਓਤਦੀ ਪਿਛਾਂ ਭਉਂਕੇ ਵੇਂਹਦਾ ਬੋਲਿਆ, 'ਜੇ ਸਾਵਾ-ਸੇ ਕਹਿਕੇ ਸ਼ਰਮ ਦਿੰਨਾ ਤਾਂ ਭੈਣ ਕਢਾ ਖੜੇ ਪੈਰੀਂ, ਜੇ ਦਿੰਨਾ ਹੌਸਲਾ ਤਾਂ ਬੁੜਿਆਂ ਮਰਨ ਤੋਂ ਪਹਿਲਾਂ ਤੈਨੂੰ ਸੂੰ ਆ-ਗੀ' ਜੇਬ ਵਿੱਚੋਂ ਕਾਗਜ਼ ਦਾ ਨੋਟ ਕੱਢ ਕੇ ਉਹਦੇ ਵੱਲ ਸੁੱਟ ਦਿੱਤਾ, 'ਆ ਚੱਕ ਨੋਟ, ਛੱਪੜੀ ਤੇ ਜਾ ਕੇ ਪ੍ਰਸ਼ਾਦ ਵੰਡ, ਨੀ ਤਾਂ ਡੱਫਲੀਂ.....'

ਅਜੈਵ ਨੇ ਪੂਰੇ ਜ਼ੋਰ ਨਾਲ਼ ਸੱਜੇ ਹੱਥ ਦੀਆਂ ਘਰੂੰਡਾਂ ਮੂੰਹ ਤੇ ਮਾਰੀਆਂ। ਮਾਸ ਉੱਚੜ ਕੇ ਨਹੁੰਆਂ ਵਿੱਚ ਅੜ੍ਹ ਗਿਆ। ਵਾਲਾਂ ਦੀਆਂ ਜੜ੍ਹਾਂ ਵੀ ਪੱਟੀਆਂ ਗਈਆਂ। ਹਵਾ ਨਾਲ਼ ਨੋਟ ਉਡਕੇ ਉਹਦੇ ਪੈਰਾਂ ਵਿੱਚ ਆ ਡਿੱਗਿਆ।

ਛੱਤੜੇ ਵਿੱਚ ਬੈਠਾ ਅਜੈਵ ਚਿੱਤ ਵਿੱਚ ਕੋਸਦਾ ਈ ਰਹਿੰਦਾ, ਜਦੋਂ ਵਿਹੜੇ ਵਿੱਚ ਕੰਮ ਕਰਦੀ ਦੀਸਾਂ ਨੂੰ ਤੱਕ ਲੈਂਦਾ, 'ਵਿਹਲੀ ਰੰਨ ਪਰੋਨਿਆਂ ਜੋਗੀ' ਬੀੜੀਆਂ ਧੁਖਾ ਕੇ ਉਡਦੇ ਕੌੜ੍ਹੇ ਧੂਏਂ ਵੱਲ ਝਾਕ ਕੇ ਗੱਲਾਂ ਕਰਦਾ, 'ਦੀਸਾਂ ਜੇ ਕਿਸੇ ਨਾਲ਼ ਨਿਕਲ ਜੇ ਤਾਂ ਪੌ-ਬਾਰਾਂ' ਧੂੰਏਂ ਦੀ ਲਕੀਰ ਫਿੱਕੀ ਪੈਂਦੀ ਤਾਂ ਫੇਰ ਦੱਬਕੇ ਸੂਟਾ ਮਾਰਕੇ ਬੱਦਲ ਬਣਾ ਲੈਦਾ, 'ਵਿਆ ਤੇ ਖਰਚ ਕਰਨਾ ਕੇੜਾ ਸਾਉਖਾ, ਬਾਲਾ ਈ ਹੁੰਦੈ, ਘਰ ਦਾ ਥੱਲਾ ਨਿਕਲ-ਜੂ ਬੀੜੀਆਂ ਤੋਂ ਵੀ ਹੱਥ ਧੋਕੇ ਬਹਿਜਾਂਗੇ' ਫੇਰ ਸੂਟਾ ਮਾਰਕੇ ਧੂੰਆਂ ਛੱਡਿਆ, 'ਚਹੁ ਦਿਨਾਂ ਦੀ ਚੁੰਜ ਚਰਚਾ ਈ ਐ, ਫੇਰ ਕੀ ਐ, ਕੈ ਲੱਖ ਰੁਪਈਆ ਪਾਣੀ ਆਨੂੰ ਵਹਿਜੂ' ਸੁਰਤ ਉਦੋਂ ਟੁੱਟ ਜਾਂਦੀ, ਜਦੋਂ ਬੀੜੀ ਸਾਰੀ ਮੱਚ ਕੇ ਉਂਗਲਾਂ ਦੇ ਪੋਟੇ



ਸਾੜ੍ਹ ਦਿੰਦੀ। ਉਂਗਲਾਂ ਤੇ ਫੂਕਾਂ ਮਾਰਦਾ, ਹੱਥ ਝਟਕਦਾ ਹੋਇਆ, 'ਕੁੜੀ ਵਿਔਣੀ ਤਾਂ ਨੰਗ ਜੱਟ-ਲੀ ਮੌਤ ਈ ਆ ਨਿਰੀ, ਨਾਲੇ ਉਂ ਸਾਡੀ ਵੀ ਕੇੜਾ ਅਲਿਦਾ ਨਿਕਲੂ, ਹੇ ਸੱਚੇ ਪਾਸਾ ਕਰਦੇ ਵਸਦਿਆਂ 'ਚ ਕਾਂਤੋਂ ਸਾਡੇ ਪਿੰਡੇਆਂ ਦੀ ਮਿੱਟੀ ਦਾ ਨਾਸ਼ ਮਾਰਦੈਂ....'

ਨੋਟ ਚਾਕੇ ਜੇਬ ਵਿੱਚ ਪਾਲਿਆ ਤੇ ਉਠਕੇ ਪਿੱਲੀ ਇੱਟ ਨੂੰ ਜ਼ੋਰ ਨਾਲ਼ ਠੁੱਡਾ ਮਾਰ ਕੇ ਭੰਨ ਦਿੱਤਾ। ਇੱਟਾਂ ਦੀ ਚੌਂਕੜੀ ਬਣਾ ਕੇ ਰੱਖੋ ਤੌੜੇ ਨੂੰ ਟੇਢਾ ਕਰਕੇ ਪਾਣੀ ਵਗਾਲਿਆ। ਅੱਖਾਂ, ਹੱਥ, ਮੂੰਹ ਨੂੰ ਪੂਰਾ ਮਲਕੇ ਧੋਤਾ। ਪੈਰਾਂ ਤੇ ਛਿੱਟੇ ਮਾਰ ਕੇ ਜਾਣੀ ਪੰਜ-ਇਸਨਾਨਾਂ ਕਰ ਲਿਆ। ਹੱਥ ਪੈਰ ਸਾਫ਼ੇ ਨਾਲ਼ ਪੂੰਜ ਕੇ, ਨੋਟ ਲੈ ਕੇ ਹੱਟੀ ਤੇ ਤੁਰ ਗਿਆ।

ਲੱਡੂਆਂ ਦਾ ਪ੍ਰਸਾਦ ਲਿਫ਼ਾਫੇ ਵਿੱਚ ਪਾ ਕੇ, ਸਾਫ਼ੇ ਦੇ ਲੜ੍ਹ ਬੰਨ੍ਹ ਕੇ ਮੋਢੇ ਤੋਂ ਪਿੱਛੇ ਮੌਰਾਂ ਤੇ ਸੁੱਟ ਲਿਆ। ਚਿੱਤ ਵਿੱਚ 'ਵਾਖਰੂ...ਵਾਖਰੂ...' ਦਾ ਜਾਪ ਕਰਦਾ ਹੋਇਆ, ਕਾਲ਼ੇ-ਪੈਰੀਂ ਚਲ ਪਿਆ। ਠਿੱਬੀ ਜੁੱਤੀ ਚੱਪਲਾਂ ਦੇ ਵਾਂਗ 'ਖੜੱਕ' ਦੀ ਅਵਾਜ਼ ਕਰਦੀ ਗਈ।

ਬੂਹੇ ਵਿੱਚ ਖੜੋਕੇ ਗੁਰੁਦੁਆਰੇ ਦੇ ਭਾਈ ਨੂੰ ਬੋਲ ਮਾਰਿਆ, 'ਓਏ ਬਾਬਾ ਜੀ, ਬਾਬਾ ਜੀ ਓਏ' ਉਹਦੇ ਬੋਲ ਵਿੱਚ ਕਿਸੇ ਦਬਕੇ ਜੇਹੀ ਗੜ੍ਹਕ ਸੀ। ਸਬਰ ਦਾ ਬੰਨ ਟੁੱਟ ਚੁੱਕਿਆ ਸੀ।

ਬਰਾਂਡੇ ਵਿੱਚ ਪੱਖਾ ਛੱਡਕੇ ਤਖ਼ਤ ਤੇ ਪਏ, ਰਾਤ ਦੀ ਰੌਲ ਤੇ ਬੈਠਣ ਕਰਕੇ, ਉਨੀਂਦੇ ਗ੍ਰੰਥੀ ਨੇ ਜੁੱਤੀ ਪੈਰਾਂ ਵਿੱਚ ਪਾਈ ਤੇ ਉਬਾਸੀ ਲੈਂਦਾ ਹੋਇਆ, ਆਪਣੇ ਵੱਡੇ ਸਾਰੇ ਢਿੱਡ ਨਾਲ਼, ਬੂਹੇ ਕੋਲ ਆ ਕੇ ਖੜੋ ਗਿਆ। ਵਿਰਲਾਂ ਵਿੱਚ ਦੀ ਅਜੈਵ ਨੂੰ ਵੇਖਕੇ, ਕੁੰਢਾ ਖੋਲ੍ਹੇ ਬਗੈਰ ਈ ਅੰਦਰੋਂ ਪੁੱਛਿਆ, 'ਦੱਸੋ ਜੀ' ਬੋਲਣ ਦੇ ਲਹਿਜੇ ਵਿੱਚ ਖ਼ਰਵਾਪਣ ਸੀ।

'ਆ ਅਰਦਾਸੀ ਜੀ ਕਰਨੀ ਐਂ' ਪ੍ਰਸ਼ਾਦ ਵਾਲੇ ਲਿਫ਼ਾਫੇ ਨੂੰ ਸਾਫ਼ੇ ਦੇ ਲੜ ਵਿੱਚੋਂ ਖੋਲਦਾ ਹੋਇਆ, 'ਆਜੋ ਦਬਕੇ ਜਿਹੇ' ਗੰਢ ਪਿਚਕ ਜਾਣ ਕਰਕੇ ਉਹ ਦੰਦਾਂ ਨਾਲ਼ ਖੋਲਣ ਲੱਗ ਪਿਆ। ਪਰ ਪੂਰਾ ਈ ਧਿਆਨ ਰੱਖਿਆ, ਮੂੰਹ ਨਾ ਲੱਗੇ। ਨਈਂ ਤਾਂ ਪ੍ਰਸ਼ਾਦ ਜੂਠਾ ਹੋ ਜਾਣਾ ਸੀ।

'ਆਥਣੇ ਜੇ ਆਜਿਆ ਜੇ' ਇਨ੍ਹਾਂ ਆਖਕੇ ਉਹ ਉਬਾਸੀ ਲੈ ਕੇ ਤਖਤਿਆਂ ਕੋਲੋਂ ਮੁੜਨ ਈ ਲੱਗਿਆ ਸੀ ਕਿ ਅਜੈਵ ਨੇ ਜ਼ੋਰ ਨਾਲ਼ ਤਖ਼ਤੇ ਥਾਪੇ, 'ਹੁਣੇ ਆ ਬਾਬਾ, ਓਦੋਂ ਨੂੰ ਤਾਂ ਕੰਮ ਈ ਹੱਥੋਂ ਰਿੜਜੂ, ਜੇੜਾ ਕੁਛ ਕਰੌਣਾ ਦਾਤੇ ਤੋਂ ਹੁਣੇ ਈ ਕਰੌਣਾ ਖੜੇਂ ਪੈਰੀਂ, ਬਾਚ ਕੀ ਫ਼ੈਦਾ ਤਰਲੇ ਕਰਨ ਦਾ'

ਅੱਖੜ੍ਹ ਬੋਲ਼ ਸੁਣਕੇ ਗ੍ਰੰਥੀ ਨੇ ਤਖ਼ਤੇ ਖੋਲ ਦਿੱਤੇ। ਡਰ ਗਿਆ, ਕਿਤੇ ਹੋਰ ਈ ਨਾ ਭੰਬਲ-ਭੂਸਾ ਵਧਾਕੇ ਬਹਿਜੇ। ਗਲ ਵਿੱਚ ਕਾਲੇ ਸੂਫ਼ ਦਾ ਸਾਫ਼ਾ ਪਾ ਲਿਆ। ਹਜ਼ੂਰੀ ਵਿੱਚ ਜਾਕੇ ਅਣਮੰਨੇ ਮਨ ਨਾਲ਼ ਮੂੰਹ ਵਿੱਚ ਗੁਣ-ਗੁਣ ਕਰੀ ਗਿਆ ਤੇ ਉਬਾਸੀਆਂ ਵੀ ਲਈ ਗਿਆ।

ਜਦੋਂ ਉਹ ਨਾਮ ਲੈ ਕੇ ਅਰਦਾਸ ਵਿੱਚ ਖੈਰ-ਸੁੱਖ ਮੰਗਣ ਲੱਗਾ ਤਾਂ ਅਜੈਵ ਨੇ 'ਖਗੂੰਰਾ' ਮਾਰ ਕੇ ਉਬਾਸੀ ਲੈਂਦੇ ਗੰਥੀ ਨੂੰ ਆਪਣੇ ਵੱਲ ਝਕਾ ਕੇ, ਹੱਥ ਦੇ ਇਸ਼ਾਰੇ ਨਾਲ਼ ਟੋਕ ਦਿੱਤਾ, 'ਖੜੋਜਾ' ਫੇਰ ਆਪਣੇ ਮਨ ਵਿੱਚ, ਅੱਖਾਂ ਬੰਦ ਕਰਕੇ, ਹੱਥ ਜੋੜ੍ਹਕੇ ਚਿੱਤ ਦੀ ਅਰਜੋਈ ਕੀਤੀ।

'ਸੱਚੇ ਪਾਸਾ ਸੁਣਲਾ, ਕਰਦੇ ਵਸਦਿਆਂ ਚ' ਦੁਆ ਮੰਗਕੇ ਫੇਰ ਸਿਰ ਦਾ ਇਸ਼ਾਰਾ ਮਾਰਕੇ, ਬਾਕੀ ਦੀ ਰਹਿੰਦੀ ਅਰਦਾਸ ਸਿਰੇ ਲਾਉਂਣ ਲਈ ਆਖ਼ ਦਿੱਤਾ। ਬਾਬਾ ਕਣੱਖੀ ਅੱਖ ਨਾਲ਼ ਅਜੈਵ ਵੱਲ ਝਾਕੀ ਗਿਆ, ਸੋਚਾਂ ਵਿੱਚ ਵਹਿ ਗਿਆ, ਅਰਦਾਸ ਕਰਦਾ ਹੋਇਆ। ਉਹਨੇ ਐਸੀ ਅਰਦਾਸ ਜੀਵਨ ਵਿੱਚ ਕਦੇ ਨਈਂ ਸੀ ਕੀਤੀ।

* * *

ਮੰਜੇ ਤੇ ਪੈਰਾਂ ਭਾਰ ਬਹਿਕੇ, ਇੱਕ ਹੱਥ ਵਿੱਚ ਥਾਲੀ ਫੜਕੇ ਦੂਜੇ ਹੱਥ ਨਾਲ਼ ਬੁਰਕੀ ਤੋੜਕੇ, ਰੋਟੀ ਖਾਈ ਜਾਂਦੇ ਅਜੈਵ ਦੀ ਜੀਭ ਦੰਦਾਂ ਹੇਠ ਆ ਕੇ ਕਿੰਨੇ ਵਾਰ ਛੇਹੀ ਗਈ। ਪੀੜ ਨਾਲ਼ ਚੀਕ ਈ ਪੈਂਦਾ ਤੇ ਮੂੰਹ ਖੋਲ੍ਹਕੇ ਜੀਭ ਨੂੰ ਫੂਕ ਮਾਰਦਾ। ਹੱਥ ਨਾਲ਼ ਝੱਲ ਵੀ ਮਾਰਦਾ।

'ਹਈ.....ਓ ਹੋ....' ਅੱਖਾਂ ਦੇ ਕੋਇਆਂ ਵਿੱਚ ਪਾਣੀ ਭਰ ਜਾਂਦਾ। ਭੁੱਖ ਉਹਨੂੰ ਬਾਲ਼ੀ ਨਈਂ ਸੀ ਲੱਗੀ। ਪਰਸੋਂ ਦੀ ਰੋਟੀ ਖਾਣੀ ਜਿਵੇਂ ਉਹਨੇ ਬੰਦ ਈ ਕਰ ਦਿੱਤੀ। ਚੌਂਤਰੇ ਤੇ ਚੁੱਲ੍ਹੇ ਮੂਹਰੇ ਬੈਠਾ ਬਲੌਰਾ, ਕਧੋਲੀ ਦੇ ਰੌਸ਼ਨਦਾਨਾਂ ਵਿੱਚ ਦੀ ਝਾਕ ਪੈਂਦਾ, ਜਦੋਂ ਪੀੜ ਨਾਲ਼ ਉਹ ਡੁਸਕਦਾ।

ਅਜੈਵ ਦੀ ਸੁਰਤ ਵਾਰ-ਵਾਰ ਸੁਆਤ ਵੱਲ ਜਾਂਦੀ ਪਈ ਸੀ, ਜੀਹਦੇ ਵਿੱਚ ਸੰਦੂਕ ਪਿਆ ਸੀ। ਨਿੰਮ ਦੀ ਲੱਕੜ ਦਾ ਬਣਿਆ, ਜੋ ਨਸੀਬੋ ਦਾਜ ਵਿੱਚ ਲੈ ਕੇ ਆਈ ਸੀ।

ਉਹਦੀ ਝਾਕਣੀ ਨੂੰ ਬਲੌਰਾ ਚੰਗੀ ਤਰ੍ਹਾਂ ਤਾੜ ਗਿਆ।

ਰੋਟੀ ਖਾਣੀ ਬਲੌਰੇ ਨੇ ਵਿੱਚ ਈ ਛੱਡ ਦਿੱਤੀ। ਚਿੱਤ ਵਿਚ ਖੋਹ ਪੈਣ ਲੱਗੀ। ਏਨੀ ਕਾਹਲੀ ਸੀ ਕਿ ਪਾਣੀ ਦੀ ਥਾਂ ਉਹਨੇ ਕੋਲ ਪਏ ਲੱਸੀ ਦੇ ਗਲਾਸ ਨਾਲ਼ ਈ ਹੱਥ ਧੋ ਲਏ। ਝੱਗੇ ਦੇ ਅਗਲੇ ਪੱਲੇ ਨਾਲ਼ ਹੱਥ ਪੂੰਜਦਾ ਹੋਇਆ, 'ਭੈਣੇ ਆ ਕੁੰਜੀ ਤਾਂ ਦੇਈ ਮਾੜੀ ਕੁ'

ਆਟੇ ਨਾਲ਼ ਉਹਦੇ ਹੱਥ ਲਿਬੜ੍ਹੇ ਸੀ ਤੇ ਪੇੜਾ ਵੀ ਹੱਥ ਵਿੱਚ ਸੀ, ਪੇੜਾ ਕਰਕੇ ਉਹਨੇ ਨਾਲੇ ਨਾਲ਼ ਬੱਧੀ ਚਾਬੀ ਦੰਦਾਂ ਨਾਲ਼ ਖੋਲ੍ਹਕੇ ਫੜਾ ਦਿੱਤੀ। ਉਠਕੇ ਅੰਦਰ ਗਿਆ ਤੇ ਸੰਦੂਕ ਵਿੱਚੋਂ ਨੋਟ ਕੱਢਕੇ ਜੇਬ ਵਿੱਚ ਪਾ ਕੇ ਚੌਂਤਰੇ ਤੇ ਆ ਗਿਆ, 'ਧਿਆਨ ਰੱਖੀ ਮਾੜਾ ਜਾ'

ਜ਼ਿੰਦਰਾ ਖੁੱਲਣ ਤੇ ਹੁੰਦੀ ਕੁੰਡਿਆਂ ਦੀ ਖੜਾਕ ਸੁਣ ਕੇ ਅਜੈਵ ਦੇ ਕੰਨ ਖੜ੍ਹੇ ਹੋ ਗਏ। ਬਲੌਰਾ ਓਸੇ ਵੇਲੇ ਈ ਤੁਰਤ ਪੈਰੀਂ ਜਾ ਕੇ ਓਮੇ ਕੀ ਹੱਟੀ ਤੋਂ ਇੱਕ ਜਿਸਤੀ ਲੋਹੇ ਦਾ ਸੰਗਲ਼ ਖ਼ਰੀਦ ਕੇ ਲੈ ਆਇਆ। ਪੂਰਾ ਈ ਨਰੋਆ ਸੀ। ਆਪਣੇ ਪੈਰ ਵਿੱਚ ਕੁੰਡਾ ਪਾ ਕੇ, ਦੂਜੇ ਸਿਰੇ ਨੂੰ ਦੋਵਾਂ ਹੱਥਾਂ ਨਾਲ਼ ਵਲੇਟ ਲਿਆ।



ਫੇਰ ਪੂਰੇ ਜ਼ੋਰ ਨਾਲ਼ ਸਾਰਾ ਤਾਣ ਲਗਾਕੇ ਉਹਨੂੰ ਖਿੱਚ ਕੇ ਤੋੜਨ ਲੱਗ ਪਿਆ। ਸਾਰਾ ਸਰੀਰ ਕੰਬ ਰਿਹਾ ਸੀ। ਪੈਰਾਂ ਤੇ ਹੱਥਾਂ ਵਿੱਚ ਇੱਕ ਰੱਸਾ-ਕੱਸੀ ਹੋਣ ਲੱਗੀ। ਦੋ-ਤਿੰਨ ਵਾਰ ਹੁੱਜਕੇ ਵੀ ਮਾਰੇ। ਹੱਥਾਂ ਪੈਰਾਂ ਦਾ ਸਾਰਾ ਲਹੂ ਨਾੜਾਂ ਵਿੱਚ ਜੰਮ ਗਿਆ।

ਦੋ ਲੰਮੇ ਸਾਹ ਲੈ ਕੇ ਸੁਰਤ ਟਿਕਾਣੇ ਸਿਰ ਕੀਤੀ, ਪੂਰੀ ਤੱਸਲੀ ਕੀਤੀ, 'ਲੋਟ ਐ' ਤੇ ਪਰੇ ਥੁੱਕ ਦਿੱਤਾ। ਓਮਾ ਉਹਦੇ ਏਸ ਕੌਤਕ ਨੂੰ ਵੇਖਦਾ ਰਿਹਾ। ਉਹਦੇ ਲੱਗਦੇ ਜ਼ੋਰ ਨਾਲ਼ ਉਹਦੇ ਵੀ ਦੰਦ ਕਰੀਚੇ ਗਏ।

'ਏਹ ਨੀ ਟੁੱਟਦਾ ਮੰਹਿ ਤੋਂ' ਉਹਦੀ ਸੱਜੀ ਜਾੜ੍ਹ ਦੁਖਣ ਲੱਗ ਪਈ, ਜੀਹਦੇ ਵਿੱਚ ਉਹਨੇ ਫੁਰਤੀ ਨਾਲ਼ ਗੱਲੇ ਵਿੱਚ ਪਿਆ ਲੌਂਗਾਂ ਦੇ ਤੇਲ ਵਿੱਚੋਂ, ਰੂੰ ਦਾ ਫੰਬਾ ਲਵੇੜ ਕੇ ਦੁੱਖਦੀ ਜਾੜ ਵਿੱਚ ਰੱਖ ਦਿੱਤਾ।

'ਮੰਹਿ ਨੂੰ ਤਾਂ ਸੌ ਸ਼ਰਮ ਹੁੰਦੀ ਐ, ਪਰ ਬੰਦੇ ਨੂੰ ਨਈਂ' ਬਾਕੀ ਵਧੇ ਰੁਪਏ ਉਹਨੇ ਖਾਤੇ ਵਿੱਚ ਕੱਟਾ ਦਿੱਤੇ ਸੀ। ਸੰਗਲ ਲੈ ਕੇ ਘਰ ਆ ਗਿਆ।

ਉਹਨੂੰ ਬੂਹੇ ਵਿੱਚ ਖੜੇ ਨੂੰ ਵੇਖਕੇ, ਅਜੈਵ ਐਵੇਂ ਹੀ ਤੂੜੀਂ ਦੇ ਕੁੱਪ ਤੇ ਬੈਠੀਆਂ ਚਿੱੜੀਆਂ ਨੂੰ 'ਹੋ' ਕਰਕੇ ਉਡਾਉਂਣ ਦਾ ਬਹਾਨਾ ਕਰਨ ਲੱਗ ਪਿਆ। ਸੰਗਲ ਦਾ ਇੱਕ ਸਿਰਾ ਮੰਜੇ ਦੀ ਬਾਹੀ ਨਾਲ਼ ਬੰਨ ਕੇ, ਜਿੰਦਰਾ ਮਾਰ ਦਿੱਤਾ ਤੇ ਦੂਜੇ ਸਿਰੇ ਨਾਲ਼ ਅਜੈਵ ਦੀ ਲੱਤ ਬੰਨਣ ਲੱਗਿਆ ਤਾਂ ਦੀਸਾਂ ਏਹ ਵੇਖਕੇ ਘਾਬਰ ਗਈ।

'ਆਹ ਕੀ ਕਮਲ਼ ਮਾਰੀ ਜਾਨਾਂ' ਅਜੈਵ ਨੇ ਹੱਥ ਅੱਗੇ ਕਰਕੇ, ਦੋਏ ਗਿੱਟੇ ਪਿੱਛੇ ਨੂੰ ਖਿੱਚਕੇ ਚੌਂਕੜੀ ਮਾਰ ਕੇ ਪੱਟ ਹੇਠਾਂ ਕਰ ਲਏ।

'ਦੀਦ੍ਹਾਂ ਈ ਐ, ਐਨੀ ਨਿਗ੍ਹਾ ਨ੍ਹੀ ਕੰਡਮ ਹੋਈ ਤੇਰੀ' ਉਹਨੇ ਖੱਬੀ ਲੱਤ ਨੂੰ ਖਿੱਚਕੇ ਫੇਰ ਚੌਂਕੜੀ ਚੋਂ ਬਾਹਰ ਵੱਲ ਨੂੰ ਕਰ ਲਿਆ। ਸੰਗਲ ਦਾ ਵਲ ਮਾਰਕੇ ਕੜੀਆਂ ਵਿੱਚੋਂ ਦੀ ਜਿੰਦਰਾ ਲੰਘਾ ਕੇ, ਚਾਬੀ ਘੁੰਮਾ ਦਿੱਤੀ। ਜਿੰਦਰੇ ਨੂੰ ਜੋਹਕੇ ਵੇਖਿਆ।

ਫੇਰ ਉਠਕੇ ਮੰਜੇ ਕੋਲ ਪਈ, ਉਹ ਹਰ ਸ਼ੈਅ ਚੱਕ ਕੇ ਪਰ੍ਹੇ ਸੁੱਟ ਦਿੱਤੀ, ਜੀਹਦੇ ਨਾਲ਼ ਠੋਕਰਾਂ ਮਾਰ ਕੇ ਜਿੰਦਰਾ ਭੰਨਿਆ ਜਾ ਸਕਦਾ ਸੀ।

'ਕਾਹਤੋਂ' ਅਜੈਵ ਨੇ ਫੇਰ ਚੱਸ ਜਿਹੀ ਕੀਤੀ। ਦੱਬਵੇਂ ਬੋਲ 'ਚ ਕੋਈ ਭੇਤ ਪੁੱਛਣ ਦੀ ਵਿੱਡ ਕੀਤੀ।

'ਘੁਣ ਜਿਹਾ ਖਾਈ ਜਾਦੈ ਕਿਤੇ ਪੈਸੇ ਚਾਕੇ ਈ ਨਾ ਟਿੱਬ ਜਾਵੇਂ, ਹੁਰ ਕੀ ਚੱਸ ਐ' ਚਾਬੀ ਨੂੰ ਝੱਗੇ ਦੇ ਗੀਝੇ ਵਿੱਚ ਪਾ ਲਿਆ ਤੇ ਹੱਥ ਝਾੜਕੇ ਬੋਲਿਆ, 'ਜੇ ਪਸਾਵ ਕਰਨਾ ਹੋਇਆ ਤਾਂ ਪੈਂਦ ਤੇ ਬਹਿ ਕੇ ਈ ਕਰਲੀਂ, ਐਂਵੇ ਨਾ ਸੁੱਤੇ ਪਏ ਨੂੰ ਠਾਦੀਂ'

ਤੇ ਆਪ ਸੰਦੂਕ ਦੇ ਮੂਹਰੇ ਮੰਜਾ ਡਾਹ ਕੇ ਪੈ ਗਿਆ।

* * *

# ਵੰਗ-ਵਾਣੀ

ਦੀਸਾਂ ਦੇ ਸਾਕ ਦੀ ਪੂਰੀ ਪੱਕ-ਠੱਕ ਹੋ ਗਈ।

ਉਹਦਾ ਰੰਗ-ਰੂਪ ਵੇਖਕੇ ਤਾਂ ਸਾਰਾ ਟੱਬਰ ਈ ਟੀਰ ਮੰਨ ਗਿਆ। ਕੰਮ ਕਰ-ਕਰ ਕੇ ਸਾਰਾ ਪਿੰਡਾ ਮੱਕੀ ਦੇ ਆਟੇ ਵਾਨੂੰ ਗੁੰਨਿਆ ਪਿਆ ਸੀ। ਕਿਸੇ ਨੇ ਮਿੱਸੀ 'ਨਾਂਹ-ਨੁੱਕਰ' ਵੀ ਨਈਂ ਕੀਤੀ। ਇੱਕ ਦੂਜੇ ਦੇ ਕੰਨਾਂ ਵਿੱਚ ਖੁਸਰ-ਮੁਸਰ ਕਰਦੇ ਹੋਇਆਂ ਸਭ ਦੀਆਂ ਧੌਣਾਂ ਹਾਮੀ ਵਿੱਚ ਹਿੱਲ ਰਹੀਆਂ ਸੀ।

ਬਲੌਰੇ ਨੇ ਜਦੋਂ ਗੁਰਦਵਾਰੇ ਵੜਨ ਦੇ ਲਈ, ਪਾਣੀ ਦੀ ਖੇਲ਼ ਵਿੱਚ ਪੈਰ ਭਿਉਂ ਕੇ ਧੋਣ ਲਈ ਪਲਾਂਘ ਪੁੱਟੀ ਤਾਂ ਪਾਣੀ ਦੇ ਵਿੱਚ ਆਵਦਾ ਪਰਛਾਵਾਂ ਵੇਖ ਕੇ ਕਚਿਆਣ ਮੰਨੀ। ਲੋਕਾਂ ਦੇ ਪੈਰਾਂ ਦੀ ਮੈਲ਼ ਨਾਲ਼ ਗੰਧਲ਼ੇ ਪਾਣੀ ਵਿੱਚ ਝਾਕ ਕੇ ਭਮੰਤਰ ਗਿਆ। ਲੱਤ ਨੂੰ ਉਂਵੇਂ ਈ ਹਵਾ ਵਿੱਚ ਠੱਲ੍ਹ ਲਿਆ। ਤੇ ਕੋਲ ਦੀ ਲੰਘਦੇ ਹਰਨੇਕ ਨੂੰ ਰੋਕਿਆ, ਪਾਣੀ ਵਿੱਚ ਦਿਸਦੇ ਆਪਣੇ ਮੂੰਹ ਤੇ ਨਾ ਪੈਰ ਰੱਖ ਦੇਵੇ।

ਬੂਹੇ ਵਿੱਚ ਥੜ੍ਹੇ ਤੇ ਬੈਠੇ ਛੋਟੇ-ਛੋਟੇ ਜਵਾਕ ਮੰਗਦੇ ਵੇਖੇ ਤਾਂ ਏਥੋਂ ਈ ਪਿੱਛੇ ਮੁੜ ਜਾਣ ਦਾ ਨਿਰਣਾ ਕਰ ਲਿਆ 'ਰੱਬ ਦੇ ਘਰ ਈ ਜਦੋਂ ਲੋਕ ਭੁੱਖੇ-ਭਾਣੇ ਫਿਰਦੇ ਐ ਫੇਰ ਕੀ ਕਰਨਾ ਚਲੋ ਕਿਤੇ ਹੋਰ, ਐਦੂੰ ਤੇ ਸਿਵਿਆਂ 'ਚ ਚੱਲਕੇ ਈ ਬਹਿਜੀਏ'

ਪੈਰ ਨੂੰ ਪਿੱਛੇ ਕਰਕੇ ਜੁੱਤੀ ਵਿੱਚ ਪਾ ਲਿਆ।

ਹਰਨੇਕ ਕੁਛ ਬੋਲਦਾ-ਬੋਲਦਾ ਕੁਝ ਝਿਜਕ ਮੰਨ ਗਿਆ, ਆਸੇ-ਪਾਸੇ ਝਾਕਿਆ ਤੇ ਸਭ ਦੇ ਚੇਹਰ੍ਰਿਆ ਤੇ ਆਏ ਸਹਿਮ ਦੇ ਨਾਲ਼ ਮੱਥਿਆਂ 'ਤੇ ਡੂੰਘੀਆਂ ਹੁੰਦੀਆਂ ਤਿਉੜੀਆਂ ਤਾੜ ਕੇ ਚੁੱਪ ਈ ਵੱਟ ਗਿਆ।

ਆਪਣੇ ਮੂਕੇ ਦੇ ਨਾਲ਼ ਚਾਦਰੇ ਨੂੰ ਝਾੜਦਾ ਹੋਇਆ ਬਲੌਰਾ ਤੁਰ ਪਿਆ ਤੇ ਨਾਲ਼ ਈ ਪਟਵਾਰੀ ਤੇ ਦੀਸਾਂ ਵੀ। ਪਟਵਾਰੀ ਨੇ ਧੌਣ ਮਾਰ ਕੇ ਤੁਰਨ ਦਾ ਇਸ਼ਾਰਾ ਕਰ ਦਿੱਤਾ, 'ਹੋਣੀਐ ਕਾਈ ਐਦ੍ਹੀ ਰੱਬ ਨਾਲ਼ ਲਾਗ-ਡਾਟ'

'ਗੁਰੂ ਦੇ ਦਰੋਂ ਐਂ ਮੁੜਨਾ ਚੰਗੀ ਗੱਲ ਨੀ ਹੁੰਦੀ' ਹਰਨੇਕ ਦੀ ਮਾਂ ਨੇ ਕਿਸੇ ਦੇ ਕੰਮ ਵਿੱਚ ਵਲੇਲ ਪਾਈ ਤੇ ਨਾਲ਼ ਈ ਭੁੱਲ ਬਖਸਾਣ ਦੇ ਲਈ ਹੱਥ ਜੋੜੇ। ਕਿਸੇ ਕਰੋਪੀ ਤੋਂ ਡਰ ਗਈ 'ਭੁੱਲ ਚੁੱਕ ਬਖਸ਼ੀ ਬਖਸਨਹਾਰਿਆ'

ਹਵਾ ਦਾ ਰੁੱਖ ਏਧਰ ਹੋਣ ਕਰਕੇ ਬਲੌਰੇ ਦੇ ਕੰਨ ਵਿੱਚ ਚੁਗਲ਼ੀ ਹੋ ਗਈ। ਤੇ ਉਹਨੇ ਚਿੱਤ ਦੀ ਕੱਢ ਮਾਰੀ, 'ਭੈਣ ਜੀ ਨਾ ਈਂ ਮੈਨੂੰ ਕਿਸੇ ਦੀ ਚੁੱਕ ਐ, ਨਾ-ਈ ਕੁਛ ਭੁੱਲਿਆਂ, ਭੁੱਲ-ਚੁੱਕ ਦੀ ਤੇ ਗੱਲ ਈ ਨ੍ਹੀ' ਫੇਰ ਤਾੜਵੀਂ ਜਿਹੀਂ ਨਿਗ੍ਹਾ ਨਾਲ਼ ਗੁਰਦਵਾਰੇ ਵੱਲ ਵੇਖਿਆ, ਮੁੱਛ ਤੇ ਹੱਥ ਮਲੋ-ਮੱਲੀ ਆ ਗਿਆ, 'ਆਲਸੀ ਬੰਦਿਆਂ ਨੂੰ ਰੱਬ ਤਾਈਂ ਗਉਂ ਹੁੰਦੈ, ਜੇੜ੍ਹੇ ਪੱਥਰਾਂ ਤੇ ਮੱਥਾ ਮਾਰੀ ਜਾਂਦੇ ਐ, ਹਰਾਮ ਦਾ ਖਾਣ ਗਿੱਜੇ ਐ, ਮੈਂ ਤੇ ਕਦੇ ਰੱਬ ਤੋਂ ਮੰਗਕੇ ਨੀ ਖਾਧਾ, ਹੱਡ-ਪੈਰ ਚਲਦੇ ਰੈਨ੍ਹ ਨਾਈ ਮੰਗਾਂ, ਹੱਥੀਂ ਕਮਾਕੇ ਖਾਨਾਂ ਜੀ' ਤੇ ਫੇਰ ਆਵਦੇ ਹੱਥਾਂ ਦੀਆਂ ਤਲ਼ੀਆਂ ਉਹਦੇ ਮੂਹਰੇ ਕਰ ਦਿੱਤੀਆਂ, ਜਿਨ੍ਹਾਂ ਤੇ ਮੋਟੇ-ਮੋਟੇ ਅੱਟਣ ਪਏ ਸੀ।



ਐਸੇ ਅੱਟਣ ਪਟਵਾਰੀ ਨੇ ਆਵਦੇ ਬਾਪੂ ਦੇ ਵੀ ਪਏ ਵੇਖੇ ਸੀ ਤੇ ਫੇਰ ਆਵਦੇ ਹੱਥਾਂ ਦੀਆਂ ਕੂਲੀਆਂ ਤਲੀਆਂ ਵੱਲ ਵੇਖਕੇ ਹੱਡੀਂ ਲੁੱਕੇ ਪਏ ਆਲਸ ਨੂੰ ਵੀ ਨਿਹਾਰ ਗਿਆ। ਕਾਲੀ ਨਾਲ਼ ਮੁੱਠੀਆਂ ਮੀਚ ਕੇ ਦੋਵੇਂ ਹੱਥ ਪਤਲੂਨ ਦੀਆਂ ਜੇਬਾਂ ਵਿੱਚ ਪਾ ਲਏ।

ਉੱਥੋਂ ਉਹ ਸਿੱਧੇ ਈ ਇੱਕ ਢਾਬੇ ਵਿੱਚ ਆ ਕੇ ਬਹਿ ਗਏ।

ਲੋਹੇ ਦੇ ਮੇਜ਼ ਤੇ ਟਾਕੀ ਮਾਰ ਕੇ, ਇੱਕ ਮੁੰਡਾ ਉਹਨਾਂ ਕੋਲ ਦੋਵੇਂ ਹੱਥ ਜੋੜਕੇ ਪੂਰੀ ਨਿਮਰਤਾ ਨਾਲ਼ ਬੋਲਿਆ, 'ਹਾਂ ਜੀ'

'ਕੰਢੇ-ਆਲੇ ਚਾਹ ਬਣਾ ਕੇ ਲਿਆ ਤੜਕਾ ਮਾਰਕੇ, ਨਾਲੇ ਪਾਣੀ ਫੜਾਜੀਂ' ਹਰਨੇਕ ਨੇ ਪੂਰੇ ਠਰਮੇ ਨਾਲ਼ ਲਿਆਕਤ ਬਣਾਕੇ ਗੱਲ ਤੋਰੀ ਤਾਂ ਬਲੌਰੇ ਨੇ ਖੁਸ਼ੀ ਨਾਲ਼ ਪਟਵਾਰੀ ਵੱਲ ਵੇਖਿਆ।

ਕੁਰਸੀ ਤੋਂ ਉਠਕੇ ਬਲੌਰੇ ਨੇ ਆਪਣੇ ਗੀਝੇ ਵਿੱਚੋਂ ਦਾਨਿਆਂ ਦੀ ਲੱਪ ਭਰਕੇ ਬਾਹਰ ਕੱਢੀ ਤੇ ਵਿੱਚੋਂ ਘੁੰਢੀਆਂ ਕੱਢਦਾ ਬੋਲਿਆ, 'ਬਾਈ ਸਵ ਪੜਤਾਲ ਕਰਲੋ ਜੋ ਵੀ ਕਰਨੀਂ ਐਂ, ਫੇਰ ਈ ਆਪਾਂ ਸ਼ਗਨ-ਵਿਹਾਰ ਜੋ ਕਰਨਾ ਕਰਲਾਂ-ਗੇ' ਚੂੰਡੀ-ਭਰ ਕੇ ਪੱਕੇ ਥਾਂ ਤੇ ਖਿਲ੍ਹਾਰ ਦਿੱਤੀ। ਰੁੱਖਾਂ ਤੇ ਬੈਠੇ ਸਾਰੀ ਪੰਛੀਆਂ ਦੀ ਉਡਾਰ ਹੇਠਾਂ ਨੱਚ ਕੇ ਚੋਗਾ-ਚੁਗਣ ਲੱਗੀ।

'ਸਾਡੇ ਵੱਲਿਓਂ ਤਾਂ ਅੱਧੀ ਛੁੱਟੀ ਸਾਰੀ ਆ' ਨਾਜਰ ਨੇ ਅੱਗੇ ਹੋ ਕੇ ਬਲੌਰੇ ਨੂੰ ਬੁੱਕਲ ਵਿੱਚ ਘੁੱਟ ਕੇ ਹੁਲਾਰਾ ਜਿਹਾ ਦਿੱਤਾ, 'ਕੱਲ ਈ ਆਜੀ-ਗੇ'

ਸਾਰੀ ਲੱਪ ਇੱਕ-ਦਿਨੇ ਈ ਖਿਲ੍ਹਾਰ ਕੇ ਅੱਗੋਂ ਉਹਨੇ ਵੀ ਜੱਫੀ ਵਿੱਚ ਘੁੱਟਿਆ, 'ਕੱਲ ਕੀਹਨੇ ਵੇਖਿਆ ਝਾਕਿਆ, ਹੁਣੇ ਈ' ਆਜੋ ਚੱਲੀਗੇ... ਤੇ ਫੇਰ ਇੱਕ ਲੱਪ ਹੋਰ ਭਰਕੇ ਅੰਬਰ ਵੱਲ ਸੁੱਟ ਦਿੱਤੀ ਜੋ ਓਨਾਂ ਤੇ ਕਣੀਆਂ ਦੇ ਵਾਂਗ ਦਾਣਾ ਦਾਣਾ ਹੋ ਕੇ ਡਿੱਗੀ।

ਹਰਨੇਕ ਦੀ ਮਾਂ ਤੇ ਭੈਣ ਦੋਵੇਂ ਜਾਣੀਆਂ ਈ ਉਥੋਂ ਉਠਕੇ ਮੰਡੀ ਨੂੰ ਆ ਗਈਆਂ। ਸਭ ਦੇ ਮੂੰਹਾਂ ਤੇ ਹਾਸੇ ਖੇੜੇ ਸੀ। ਸਾਰੀ ਸ਼ਗਨ ਵਾਲੀ ਸਮੱਗਰੀ ਤੇ ਹੋਰ ਨਿੱਕ ਸੁੱਕ ਲੈ ਕੇ ਤੁਰਤ-ਪੈਰੀਂ ਹੀ ਆ ਬਹੁੜੀਆਂ।

ਬਲੌਰੇ ਨੇ ਉਂਗਲ ਵਿੱਚੋਂ ਛਾਪ ਲਾਹਕੇ ਦੀਸਾਂ ਨੂੰ ਫੜਾ ਦਿੱਤੀ, ਪਰ ਦੀਸਾਂ ਨੇ ਏਹ ਛਾਪ ਆਪਣੀ ਉਂਗਲ ਵਿੱਚ ਪਾ ਲਈ ਤੇ ਫੇਰ ਘੀਚਰ ਦੀ ਦਿੱਤੀ ਛਾਪ ਲਾਹ ਕੇ ਹਰਨੇਕ ਦੀ ਉਂਗਲ ਵਿੱਚ ਪਾ ਦਿੱਤੀ। ਸਭ ਨੇ ਇੱਕ ਦੂਜੇ ਨੂੰ ਵਧਾਈ ਦਿੱਤੀ। ਦੀਸਾਂ ਤੋਂ ਹਰਨੇਕ ਅੱਖ ਦੀ ਚੋਬ ਨਹੀਂ ਸੀ ਪੱਟ ਰਿਹਾ।

'ਬਾਬਾ ਜੀ ਨੀ ਆਏ' ਨਾਜ਼ਰ ਨੇ ਐਂਵੇ ਸਰਸਰੀ ਈ ਪੁੱਛ ਲਿਆ।

ਬਲੌਰੇ ਨੇ ਬੋਲਣ ਦੇ ਲਈ ਮੂੰਹ ਖੋਲਿਆ ਈ ਸੀ ਕਿ ਪਟਵਾਰੀ ਨੇ ਜੱਕ ਦਿਨੇ

ਅੱਗਾ-ਜੁੱਫ਼ ਲਿਆ, ਡਰ ਗਿਆ ਕਿਧਰੇ ਹੋਰ ਈ ਨਾ ਕਸੂਤੀ ਭੁੱਬਲ ਕੱਢ ਮਾਰੇ, 'ਓ ਥੋੜ੍ਹਾ ਜਾ ਤਾਪ ਝੜਾਈ ਬੈਠੇ ਐ'

ਬਲੌਰੇ ਨੇ ਤੜਕੇ ਪੂਰੀ ਤਿਆਰੀ ਵੱਟ ਕੇ, ਮਾਵਾ ਲਾ ਕੇ ਸਿਰ 'ਤੇ ਪੋਚਵੀਂ ਪੱਗ ਬੰਨ੍ਹ ਲਈ। ਤੇ ਅਜੈਵ ਦੇ ਗਿੱਟੇ ਨਾਲ਼ ਬੱਧਿਆ ਸੰਗਲ, ਗੀਝੇ ਵਿੱਚੋਂ ਚਾਬੀ ਕੱਢਕੇ ਜਿੰਦਰਾ ਖੋਲਕੇ, ਖੋਲ ਦਿੱਤਾ, 'ਚੱਲੇ-ਗਾ ਸੱਗ' ਪਰ ਅੱਗੋਂ ਕੋਈ ਸੁਰ ਨਾ ਮਿਲਦਾ ਵੇਖਕੇ ਆਪ ਈ ਨਿਰਣਾ ਜਿਹਾ ਕਰਿਆ, 'ਕਰ ਮੌਜਾਂ ਬਾਪੂ, ਤੁਰ ਫਿਰਿਆ ਆਥਣ ਤੀਕ' ਨੋਟਾਂ ਵਾਲੀ ਗੱਠੜੀ, ਮੂਕੇ ਵਿੱਚ ਬੰਨ੍ਹ ਕੇ ਆਪਣੇ ਮੋਢੇ ਤੋਂ ਪਿੱਛੇ ਮੌਰਾਂ ਤੇ ਕਰਕੇ ਸੁੱਟ ਲਈ।

ਦੀਸਾਂ ਨੇ ਅੰਦਰੋਂ ਸੰਦੂਕੜੀਂ ਵਿੱਚੋਂ ਨਵੇਂ ਲੀੜੇ ਲਿਆ ਕੇ ਮੰਜੇ ਦੀਆਂ ਪੈਂਦਾ ਤੇ ਧਰ ਦਿੱਤੇ, 'ਜੇ ਨਾਲ਼ ਜਾਣਾ ਤਾਂ ਵੇਖਲਾ ਬਾਪੂ' ਨਲਕੇ ਤੋਂ ਪਾਣੀ ਦੀ ਬਾਲਟੀ ਭਰਕੇ ਨਹਾਉਂਣ ਖਾਨੇ ਵਿੱਚ ਧਰ ਦਿੱਤੀ, 'ਬਾਲੀ ਸਾਬਨ ਨਾ ਲਾਈਂ, ਸਿਰ 'ਚ ਜੰਮ-ਜੂ'

ਅਜੈਵ ਮੰਜੇ ਤੋਂ ਉਠਕੇ ਨਹਾਉਣ ਦੇ ਲਈ ਤੁਰ ਗਿਆ। ਪਰ ਸਾਰਾ-ਪਾਣੀ ਬੁੱਕ ਭਰ-ਭਰ ਕੇ ਆਪਣੇ ਸੰਗਲ ਵਾਲੇ ਗਿੱਟੇ ਤੇ ਧਾਰ ਬੰਨ੍ਹ ਕੇ ਪਾਈ ਗਿਆ। ਮਲ-ਮਲ ਕੇ ਏਸ ਗਿੱਟੇ ਨੂੰ ਧੋਣ 'ਚ ਈ ਡੋਲ ਦਿੱਤਾ। ਮੰਜੇ ਤੇ ਬੈਠਾ ਵੀ ਤੌੜੇ ਵਿਚਲਾ ਠੰਢਾ-ਠਾਰ ਪਾਣੀ ਗਲਾਸ ਨਾਲ਼ ਧਾਰ ਬੰਨ੍ਹ ਕੇ ਗਿੱਟੇ ਤੇ ਪਾਈ ਜਾਂਦਾ। ਜਿਵੇਂ ਏਸ ਲੋਹੇ ਦੇ ਸੰਗਲ ਨੂੰ ਉਹ ਖੋਰਨਾ ਚਾਹੁੰਦਾ ਸੀ।

ਗਿੱਟਾ ਧੋ ਕੇ ਉਹ ਫੇਰ ਛੱਤੜੇ ਹੇਠ ਪਏ ਵਾਣ੍ਹ ਦੇ ਮੰਜੇ ਤੇ ਆ ਕੇ ਪੈ ਗਿਆ। ਉਹਨਾਂ ਨਾਲ਼ ਨਈਂ ਸੀ ਆਇਆ ਸਗੋਂ ਚਿੱਤ ਵਿੱਚ ਗਾਰੇ ਵਾਂਗ ਖ਼ਰੀ ਗਿਆ।

ਪਟਵਾਰੀ ਦੇ ਮਾਰੇ ਝੂਠ ਨਾਲ਼ ਬਲੌਰੇ ਨੂੰ ਖਵੀ ਚੜ੍ਹੀ ਤੇ ਖਿਝ ਕੇ ਬੋਲਿਆ, 'ਤਾਪ ਤੂਪ ਨੀ ਕੋਈ ਚੜਿਆ ਜੀ, ਐਮੇ ਗੱਪ ਐ, ਸੰਗਲ ਲਾ ਕੇ ਆਇਆਂ ਜੀ' ਸਾਰਿਆਂ ਦੇ ਬੁੱਲ੍ਹਾਂ ਤੇ ਹਾਸੀ ਦੀਆਂ ਬੂੰਦਾਂ ਸਿੰਮ ਪਈਆਂ।

ਹਰਨੇਕ ਨੇ ਜਦੋਂ ਚਾਹ ਪੀ ਕੇ ਕੱਚ ਦੀ ਗਲਾਸੀ ਭੁੰਜੇ ਮੇਜ਼ 'ਤੇ ਰੱਖੀ ਤਾਂ ਉਹਦੇ ਵਿੱਚ ਦੋ-ਘੁੱਟਾਂ ਵਧੀ ਚਾਹ ਵੇਖਕੇ, ਬਲੌਰੇ ਨੂੰ ਕਾਫ਼ੀ ਤੱਸਲੀ ਹੋਈ। ਏਹ ਤਾਂ ਰੱਜੇ ਬੰਦੇ ਦੀ ਨਿਸ਼ਾਨੀ ਹੈ। ਪਰ ਪਟਵਾਰੀ ਨੇ ਇੱਕ ਬੂੰਦ ਵੀ ਨਹੀਂ ਸੀ ਛੱਡੀ।

ਨਾਜਰ ਨੇ ਦੋ ਘੁਟਾਂ ਚਾਹ ਨੂੰ ਚਾਕੇ ਪਰੇ ਖੂੰਜ 'ਚ ਕਰਕੇ ਡੋਲ੍ਹ ਦਿੱਤਾ ਤੇ ਬੋਲਿਆ, 'ਐਮੇਂ ਮੱਖੀਆਂ ਦੇ ਮਰਨ ਨੂੰ ਵਿੱਡ ਬਣੂੰ' ਉਹਦਾ ਏਹ ਪੁੰਨ ਧਰਮ ਵਾਲਾ ਕੰਮ ਵੇਖਕੇ ਚਿੱਤ 'ਚ ਚਾਅ ਚੜ੍ਹਿਆ।

ਬਲੌਰੇ ਨੇ ਪੂਰੀ ਰਚਕ ਬਹਾਕੇ ਆਖਿਆ, 'ਹਰਨੇਕ ਸਿਆਂ ਸੰਗੀ ਨਾ, ਕਾਰ-ਕੂਰ ਦੱਸਦੀਂ ਕੇੜੀ ਲੈਣੀ ਐਂ, ਕੱਲ੍ਹ ਨੂੰ ਸਾਡੀ ਭੈਣ ਨੂੰ ਮੇਹਣਾ ਨ ਮਾਰੀ ਜਾਈਂ'

'ਕਾਦਾ ਮੇਹਣਾ'

'ਆਹੀ ਬੀ ਤੇਰੇ ਨੰਗ ਭਰਾ ਨੇ ਦਿੱਤਾ ਈ ਕੱਖ ਨੀਂ' ਦੀਸਾਂ ਦੇ ਸਿਰ ਤੇ ਪੋਲ਼ਾ ਹੱਥ ਫੇਰਿਆ ਤੇ ਨੀਵੀਂ ਪਾ ਕੇ ਉਹ ਚੁੰਨੀ ਦੇ ਨਾਲ਼ ਮੱਥੇ ਦਾ ਮੁੜਕਾ ਪੂੰਝ ਗਈ।



'ਨਾ ਜੀ ਨਾ' ਨਾਜਰ ਨੇ ਪੂਰੀ ਸ਼ਰਧਾ ਨਾਲ਼ ਹੱਥ ਜੋੜੇ 'ਕਿਸੇ ਨੂੰ ਔਖਾ ਕਰਾਕੇ ਲਵਾਇਆ ਖੋਟਾ ਧੇਲਾ ਵੀ ਤੁੱਕਦਾ ਨ੍ਹੀ ਹੁੰਦਾ, ਸਭ ਕੁਛ ਦਿੱਤਾ ਵਿਐ ਦਾਤੇ ਨੇ'

'ਚਲੋ ਕਿਸੇ ਨੂੰ ਤਾਂ ਰਜਾਇਆ ਨਾ ਰੱਬ ਨੇ, ਨਈਂ ਤੇ ਲੋਕ ਲੁੱਟੀ ਈ ਜਾਂਦੇ ਆ, ਜੇੜਾ ਧਿੱਜ ਗਿਆ, ਲੁੱਟਿਆ ਗਿਆ' ਅਕਾਸ਼ ਵੱਲ ਝਾਕ ਕੇ ਬਲੌਰੇ ਨੇ ਢਿੱਡ ਵਿੱਚ ਭੇਲੀ ਭੰਨੀ। ਤੇ ਫੇਰ ਥੋੜ੍ਹੀ ਜਿਹੀ ਰੱਬ ਨੂੰ ਤਸੱਲੀ ਵੀ ਦਿੱਤੀ, 'ਚੱਲ ਤੈਨੂੰ ਫੁੜਕਾ ਕੇ ਛਾਂਵੇ ਸਿੱਟੂ'

ਕੰਨਾਂ ਵਿੱਚ ਸੂਪ ਦੀ ਚੁੰਨੀ ਨੂੰ ਅੜੁੰਗ ਕੇ, ਹਰਨੇਕ ਦੀ ਮਾਂ ਬੋਲੀ, 'ਦਾਜ-ਦੂਜ ਨੀ ਅਸੀਂ ਭਾਈ ਡੱਕਾ ਵੀ ਲੈਣਾ ਪੱਕੀ ਨਾਂ' ਵਿੱਚ ਹੱਥ ਖੜ੍ਹੇ ਕਰ ਗਈ।

'ਲੈ ਆ ਕੀ ਗੱਲ ਹੋਈ ਭਲਾਂ, ਦਾਜ-ਦੂਜ ਤਾਂ ਬੰਦੇ ਨੂੰ ਪੂਰਾ ਠੋਕ ਕੇ ਲੈਣਾ ਚਾਈਦੈ' ਨਾਲ਼ ਮੁੱਛ ਨੂੰ, ਉਂਗਲ ਤੇ ਜੀਭ ਲਾਕੇ, ਤਾਅ ਦਿੱਤੀ। ਸਾਰਿਆਂ ਦੇ ਚੇਹ੍ਰਿਆਂ ਵੱਲ ਝਾਕ ਕੇ ਆਪਣੀ ਟਣਕਾਈ ਗੱਲ ਦੇ ਪਏ ਪ੍ਰਭਾਵ ਦੀ ਨਿਰਖ ਕਰੀ।

'ਦਾਜ, ਏਹ ਤੇ ਬੁਰੀ ਬਲਾ' ਹਰਨੇਕ ਨੇ ਹੈਰਾਨੀ ਦੇ ਨਾਲ਼ ਸੰਗਦੇ ਹੋਇਆਂ ਆਪਣੀ ਕਹੀ ਹੋਈ ਪੜ੍ਹਾਈ ਦੀ ਸਿਆਣਫ਼ ਦੇ ਪ੍ਰਭਾਵ ਵਿੱਚ ਇਨਕਾਰ ਕੀਤਾ।

'ਏਹ ਤਾਂ ਤੇਰੇ ਮਨ 'ਚ ਓਹਲਾ ਐ, ਕੌਣ ਸਾਲਾ ਆਂਦਾ ਕਰਾ ਮੂੰ ਤੇ ਦੀਸਾਂ ਬੀ ਅੱਧ ਦੀ ਮਾਲਕ ਐ ਜੀ, ਭੈਣ ਦੀ ਥਾਂਉ ਮੇਰਾ ਭਰਾ ਹੁੰਦੀ ਫੇਰ ਵੀ ਅੱਧ ਵੰਡਾ ਲੈਂਦੀ ਡਾਂਗ ਨਾਲ਼' ਬਲੌਰੇ ਨੇ ਇਸ਼ਾਰੇ ਨਾਲ਼ ਢਾਬੇ ਦੇ ਮੁੰਡੇ ਨੂੰ ਬਿੱਲ ਲੈ ਕੇ ਆਉਂਣ ਲਈ ਆਖਿਆ, 'ਲੋਕਾਂ ਦਾ ਵੀ ਸਰਿਆ ਪਿਐ'

'ਏਨਾਂ ਦੀ ਸਮਝ ਤਾਂ ਰੱਬ ਨੂੰ ਵੀ ਨਾ ਆਈ' ਪਟਵਾਰੀ ਨੇ ਮਾਮਲਾ ਭਖਦਾ ਵੇਖ ਕੇ ਤੰਦ ਰਲਾ ਦਿੱਤੀ।

'ਅਹੀਂ, ਰੱਬ ਵੀ ਕੇੜਾ ਬੰਦੇ ਦੇ ਮੱਥੇ ਲੱਗਕੇ ਓਦੀ ਸੁਣਦੈ, ਅੰਨਾਂ ਵੰਡੇ ਰਿਊੜਿਆਂ ਤੇ ਮੁੜ-ਮੁੜ ਆਵਦਿਆਂ ਨੂੰ ਦੇਵੇ' ਫੇਰ ਗੱਲ ਨੂੰ ਤਰਕ ਨਾਲ਼ ਪੂਰਾ ਕਰਿਆ 'ਕੁੜੀ-ਧਿਆਣੀ ਦੇ ਵਿਆ ਤੇ ਵੀਹ ਲੱਖ ਲੌਣ ਤੋਂ ਜਕਦੇਆਂ, ਪਰ ਓਦੇ ਹਿੱਸੇ ਬਹਿੰਦੀ ਲੱਖਾਂ ਦੀ ਪੈਲ਼ੀ ਕਵਜੇ ਚ ਕਰਨੋ ਟਲ਼ਦੇ ਨੀ.....ਹੂੰ....'

ਏਹ ਚਿਤਾਰੀ ਸੁਣਕੇ ਸਾਰਿਆਂ ਦੇ ਚੇਹ੍ਰਿਆਂ ਤੋਂ ਮੱਖੀ ਨਈਂ ਉੱਡੀ। ਜਿਵੇਂ ਉਹਨਾਂ ਨੂੰ ਨਵਾਂ ਚਾਨਣ ਹੋ ਗਿਆ ਹੁੰਦਾ। ਕੱਚਾ ਧੂੰਆਂ ਮਾਰ ਕੇ ਸਾਰਿਆਂ ਨੇ ਹੁੰਗਾਰਾ ਭਰਿਆ, 'ਹੂੰ....!'

ਢਾਬੇ ਦਾ ਸਾਰਾ ਖ਼ਰਚ ਦੇ ਕੇ ਬਲੌਰਾ, ਦੀਸਾਂ ਨੂੰ ਜੀਪ ਵਿੱਚ ਚੜਾਕੇ ਬਸ ਸਟੈਂਡ ਵੱਲ ਨੂੰ ਆ ਗਿਆ। ਫੁੱਲਾਂ ਵਾਲੇ ਨਾਕੇ ਕੋਲ ਜੀਪ ਰੁਕਵਾ ਲਈ, 'ਆਹ ਰੋਕੀ ਮਾੜੀ ਜੀ' ਚਾਲਕ ਨੇ ਟਾਲ਼ ਤੇ ਕਰਕੇ ਰੋਕ ਲਈ।

'ਪਸਾਵ ਜਾ ਕਰ ਆਵਾਂ ਇੱਕੋ ਮਿੰਟ' ਕਾਲ੍ਹੀ ਨਾਲ਼ ਚਾਦਰੇ ਦਾ ਲੜ੍ਹ ਉੱਪਰ ਨੂੰ ਚੱਕ ਕੇ, ਨਾਲ਼ ਈ ਗਲ਼ੀ ਤੁਰ ਗਿਆ। ਚਿਰ ਬਾਦ ਮਿੱਟੀ ਨਾਲ਼ ਆਪਣੇ ਹੱਥ ਮਲਕੇ, ਸੁੱਚੇ ਕਰਦਾ ਏਧਰ ਆ ਗਿਆ, 'ਚਲ ਬੀ ਖਿੱਚੋ ਦੇ ਕੰਮ' ਕੋਲ਼ ਦੀ ਫਰਾਟਾ ਮਾਰ ਕੇ

ਲੰਘੀ ਕਾਰ ਵੱਲ ਵੇਖਕੇ ਬਲੌਰੇ ਨੇ ਚਿੱਤ ਵਿੱਚ ਸੋਚਿਆਂ, 'ਮਨਾਂ ਐਵੂੰ ਚਾਰ ਉਂਗਲਾਂ ਵੱਡੀ ਗੱਡੀ ਈ ਦਵੌਣੀ ਆਂ ਦੀਸਾਂ ਨੂੰ'

* * *

ਬਲੌਰੇ ਨੇ ਬਚੀ ਸਾਰੀ ਪੈਲੀ ਚੜ੍ਹੱਕਤੀ ਸੀ, ਪਰ ਇੱਕ ਕਨਾਲ਼ ਜੋ ਸੜਕ ਦੇ ਬੰਨੇ ਤੇ ਲੱਗਦੀ ਸੀ, ਉਹ ਬੈ ਨਹੀਂ ਸੀ ਕਰੀ। ਉਹਦੇ ਵਿੱਚ ਚਿੱਤ ਦੀ ਰੀਝ ਬੀਜ ਦਿੱਤੀ।

ਓਮਾ ਹੱਟੀ ਤੇ ਬੈਠਾ, ਆਪਣੇ ਵੱਡੇ ਸਾਰੇ ਢਿੱਡ ਤੇ ਹੱਥ ਫੇਰਦਾ ਹੋਇਆ, ਉਬਾਸੀਆਂ ਲੈਂਦਾ ਰੇਡੀਉ ਤੇ ਚੱਲ ਰਿਹਾ ਗਾਣਾ ਸੁਣੀ ਜਾਂਦਾ ਸੀ।

'ਮਾਂ ਦੀਏ ਲਾਡੋ ਨੀ ਟਾਹਲੀ ਵਾਲੇ ਖੇਤ ਨਾ ਜਾਈਂ,
ਖੇਤ ਨਾ ਜਾਈਂ, ਖੇਤ ਨਾ ਜਾਈਂ,
ਮਾਂ ਦੀਏ ਲਾਡੋ ਨਾ ਟਾਹਲੀ ਵਾਲੇ ਖੇਤ......।'

ਗਲ਼ੀ ਵਿੱਚ ਲੰਘਦੇ ਬਲੌਰੇ ਨੇ ਪੈਰ ਮਲ ਲਏ। ਧਰਤੀ ਦੀ ਮਿੱਟੀ ਵਿੱਚ ਜਾਣੋ ਗੱਡੇ ਈ ਗਏ। ਹਰਸ਼ ਦੀ ਐਸੀ ਚਿੱਤ ਨੂੰ ਕਚਿਆਣ ਚੜ੍ਹੀ, ਉਹ ਚਕਵੇਂ ਪੈਰੀਂ ਹੱਟੀ ਤੇ ਜਾ ਕੇ ਖੜੋ ਗਿਆ। ਗਾਣਾ ਚੱਲੀ ਗਿਆ। ਉਹਦੀ ਬੁੱਕਲ ਵਿੱਚ ਰੇਡੀਉ ਨੂੰ ਚੱਕ ਕੇ ਜ਼ੋਰ ਨਾਲ਼ ਭੁੰਜੇ ਮਾਰਿਆ, ਪਰ ਉਹ ਫੇਰ ਖਰੜ ਅਵਾਜ਼ ਵਿੱਚ ਗਾਈ ਗਿਆ :

'ਮਾਂ ਦੀਏ ਲਾਡੋ ਨੀ ਟਾਹਲੀ ਵਾਲੇ ਖੇਤ ਨਾ ਜਾਈ.....।

ਪਰੇ ਪਿਆ, ਚਾਰ-ਪੰਜ ਇੱਟਾਂ ਦਾ ਖੰਗਰ ਚੁੱਕ ਕੇ ਜ਼ੋਰ ਨਾਲ਼ ਉੱਤੇ ਮਾਰਿਆ। ਥੋੜ੍ਹਾ ਜਿਹਾ ਧੂੰਆਂ ਨਿਕਲਿਆ ਤੇ ਬੰਦ ਹੋ ਗਿਆ। ਓਮਾ ਉਠਕੇ ਅੰਦਰਲੇ ਬੂਹੇ ਕੋਲ ਖੜ੍ਹੋ ਗਿਆ। ਕਿਤੇ ਭੂਸਰਿਆ ਬੰਦਾ ਉਹਦੇ ਈ ਨਾ ਕੁਛ ਚਾਕੇ ਮਾਰੇ। ਮੂੰਹ ਵਿੱਚੋਂ ਚੂੰ ਨੀ ਕੱਢੀ।

ਬਲੌਰੇ ਨੇ ਜ਼ੋਰ ਨਾਲ਼ ਥੁੱਕ ਦਿੱਤਾ, ਅੰਬਰ ਵੱਲ ਝਾਕ ਕੇ ਤੇ ਓਮੇ ਵੱਲ ਆਪਣੀ ਜੁਬਾਨ ਤੇ ਕਾਬੂ ਕਰਦਾ ਬੋਲਿਆ, 'ਕੈ ਰੁਪਈਆਂ ਦਾ ਸੀਗਾ ਤੇਰਾ ਆਹ ਢਿੱਮ-ਡੈਨ੍ਹਾ ਜਾ'

'ਛੀ ਸਉ ਦਾ' ਨਾ ਚਾਹੁੰਦੇ ਹੋਇਆਂ ਵੀ ਉਹਦੇ ਮੂੰਹੋਂ ਨਿਕਲ ਗਿਆ। ਜਦੋਂ ਬਲੌਰਾ ਫੇਰ ਝਾਕੀ ਈ ਗਿਆ ਤਾਂ ਉਹਨੇ ਨਾਲ਼ ਦੀ ਨਾਲ਼ ਆਪਣਾ ਬਿਆਨ ਬਦਲ ਲਿਆ, 'ਪੁਰਾਣਾ ਸੀਗਾ ਹੁਣ ਤੇ ਮਸਾਂ ਈ ਚਾਰ ਕੁ ਸਾਉ ਦਾ ਹੋਣੈਂ'

'ਕੋਈ ਨ ਖ਼ਾਤੇ ਚ ਲਿਖਲੀ ਦੇ-ਜੂੰ-ਗਾ ਮੈਂ ਆਪੇ ਈ' ਤੇ ਫੇਰ ਤੁਰ ਗਿਆ। ਉਦੋਂ ਈ ਘੀਚਰ ਕੀ ਟਰਾਲੀ ਤੇ ਚੜ੍ਹ ਕੇ ਉਹ ਸ਼ਹਿਰ ਆ ਗਿਆ। ਆਉਂਦੇ ਵਾਰ ਉਹਤੇ ਤੇ ਟਾਹਲੀਆਂ ਦੀ ਪਨੀਰੀ ਲੱਧ ਕੇ ਲੈ ਆਇਆ। ਜੋ ਉਹਦੇ ਲੱਕ ਜਿੰਨੀਆਂ ਉੱਚੀਆਂ ਸੀ। ਵਰਮੇ ਦੇ ਨਾਲ਼ ਧਰਤੀ ਵਿੱਚ ਸੁਰਾਖ ਮਾਰਕੇ ਲੰਮੀਆਂ ਪਾਂਤਾਂ ਬਣਾਕੇ ਸਾਰੀ ਪਨੀਰੀ ਗਡੋ ਦਿੱਤੀ।

ਚਾਰੇ ਬੰਨੇ, ਵੱਟ ਦੇ ਅੰਦਰ ਵਾਰ ਕਰਕੇ ਕਿੱਕਰਾਂ ਦੇ ਝਾਫ਼ੇ ਵੱਡ ਕੇ ਮੋੜਿਆਂ ਦਾ ਵਲਗਣ ਕਰ ਦਿੱਤਾ। ਕੋਈ ਅਵਾਰਾ ਗਾਂ-ਮੰਹਿ ਇੰਨਾਂ ਨੂੰ ਮੁੱਛ ਨਾ ਜਾਵੇ। ਚੇਰ੍ਹੇ ਤੇ ਮੂਕੇ ਦਾ ਮੜਾਸਾ ਮਾਰ ਲਿਆ, ਜਿਵੇਂ ਉਹਦੇ ਹੱਡਾਂ ਨੂੰ ਠਾਕਾ ਕੁਤਰ-ਕੁਤਰ ਕੇ ਖਾ



ਰਿਹਾ ਹੋਵੇ। ਕੋਲ ਵਗਦੀ ਆਢ ਵਿੱਚੋਂ ਪਾਣੀ ਦੀਆਂ ਬਾਲਟੀਆਂ ਭਰ ਕੇ, ਇੰਨਾ ਸੱਜਰ ਲਾਈਆਂ ਟਾਹਲੀਆਂ ਨੂੰ ਪਾ ਦਿੱਤੀਆਂ।

ਏਹ ਟਾਹਲੀਆਂ ਦਿਨਾਂ ਵਿਚ ਈ ਬਹਾਲ਼ ਕਰ ਲਈਆਂ।

ਦੀਸਾਂ ਦੇ ਵਿਆਹ ਦੇ ਦਿਨ ਨੇੜ ਨੂੰ ਆ ਗਏ ਤਾਂ ਘਰ ਦੋ ਮੰਜੇ ਜੋੜਕੇ, ਸੁਆਤ ਦੀ ਛੱਤ ਤੇ ਉੱਤੇ ਰੱਸੀ ਨਾਲ਼ ਸਪੀਕਰ ਬੰਨ੍ਹ ਦਿੱਤਾ। ਜੀਹਦੇ ਤੇ ਅੱਠੇ ਪਹਿਰ ਈ ਗਾਣੇ ਚੱਲੀ ਜਾਂਦੇ। ਰਾਜਾ ਟੇਪ ਤੇ ਰੀਲ਼ਾਂ ਪਿੱਛੇ ਕਰਕੇ ਲਾਈ ਜਾਂਦਾ।

ਕੁੱਜੇ ਨੂੰ ਪੱਟਾਂ ਤੇ ਧਰਕੇ ਉਹਦੇ ਨਾਲ਼ ਗੱਲਾਂ ਕਰਕੇ ਚਿੱਤ ਪਰਚਾਈ ਜਾਂਦਾ। ਉਂਗਲਾਂ ਦੇ ਪੋਟਿਆਂ ਦੀ ਥਾਪ ਦੇ ਕੇ ਵਜਾਉਂਦਾ ਹੋਇਆ ਕੁਛ ਨਾ ਕੁਛ ਗਾਈ ਵੀ ਜਾਂਦਾ। ਜਿਹਦੀ ਕੋਈ ਸਮਝ ਨਾ ਪੈਂਦੀ, ਪਰ 'ਤੁੰਨ-ਤਨਾ ਤਨਾ-ਤਨਾ ਤਨ' 'ਚ ਕੋਈ ਵੈਰਾਗ ਹੁੰਦਾ। ਕੋਈ ਅਰਥ ਹੁੰਦਾ।

ਮੰਜੇ ਤੇ ਬੈਠੇ ਨੂੰ ਜਦੋਂ ਵੀ ਕਿਸੇ ਦੇ ਲੈਣ-ਦੇਣ ਦਾ ਖਿਆਲ ਆ ਜਾਂਦਾ ਤਾਂ ਉਹ ਜਿੰਨਾ ਮਰਜ਼ੀ ਥੱਕਿਆ ਹੁੰਦਾ ਤਾਂਵੀ ਤੜਾਫਾ ਮਾਰ ਕੇ ਉੱਠਦਾ। ਭਾਂਵੇ ਦੀ ਅੱਧੀ ਰਾਤ ਦਾ ਵੇਲਾ ਹੁੰਦਾ, ਚਿੱਤ ਤੇ ਭਾਰ ਪੈਣ ਲੱਗ ਪੈਂਦਾ।

ਉਹ ਸੰਦੂਕ ਵਾਲੇ ਅੰਦਰ ਜਾਂਦਾ, ਜਿੱਥੇ ਦੀਸਾਂ ਸੁੱਤੀ ਪਈ ਹੁੰਦੀ।

ਜੇ ਉਹ ਜਾਗਦੀ ਪਈ ਹੁੰਦੀ ਤਾਂ ਆਪ ਈ ਚਾਬੀ ਕੱਢਕੇ ਫੜਾ ਦਿੰਦੀ। ਜੇ ਉਹ ਸੁੱਤੀ ਪਈ ਹੁੰਦੀ, ਐਨ ਘੂਕ ਤਾਂ ਜਗਾਉਂਣ ਦੀ ਕੋਸ਼ਿਸ਼ ਨਈਂ ਸੀ ਕਰਦਾ। ਆਪ ਈ ਮੰਜੇ ਕੋਲ ਹੇਠਾਂ ਪੈਰਾਂ ਭਾਰ ਜਾਂ ਗੋਡਿਆਂ ਦੇ ਭਾਰ ਸਿਰ ਬਹਿਕੇ, ਲਮਕ ਰਹੇ ਨਾਲੇ ਨੂੰ ਫੜਕੇ, ਉਹਦੇ ਨਾਲ਼ ਗੰਢ ਮਾਰ ਕੇ ਬੱਧੀ ਚਾਬੀ ਖੋਲ੍ਹ ਲੈਂਦਾ।

ਗੰਢ ਪਿੱਚਕੀ ਹੁੰਦੀ ਤਾਂ ਦੰਦਾਂ ਨਾਲ਼ ਖੋਲਦਾ।

ਚਾਬੀ ਨਾਲ਼ ਸੰਦੂਕ ਦੇ ਕੁੰਢੇ ਨੂੰ ਲੱਗਿਆ ਪਿੱਤਲ ਦਾ ਜਿੰਦਰਾ ਖੋਲ੍ਹਕੇ ਵਿੱਚੋਂ ਫਰੋਲਾ ਫਰਾਲੀ ਕਰਕੇ, ਲੀੜਿਆਂ ਦੀ ਤਹਿ ਹੇਠ ਪਈ ਨੋਟਾਂ ਦੀ ਗੱਠੜੀ 'ਚੋਂ ਬਣਦੇ ਰੁਪਏ ਕੱਢ ਕੇ ਜੇਬ ਵਿੱਚ ਪਾ ਲੈਂਦਾ ਅਤੇ ਜਿੰਦਰਾ ਲਾ ਕੇ ਚਾਬੀ ਨੂੰ ਫੇਰ ਦੀਸਾਂ ਦੇ ਰੇਸ਼ਮੀ ਨਾਲੇ ਨਾਲ਼ ਗੰਢ ਮਾਰ ਕੇ ਬੰਨ ਦਿੰਦਾ।

ਜਦ ਪਹਿਲੀ ਵੇਰ ਉਹਨੇ ਸੁੱਤੀ ਪਈ ਦੀਸਾਂ ਦੇ ਨਾਲੇ ਨੂੰ ਹੱਥ ਪਾਇਆ ਸੀ ਤਾਂ ਉਹ ਛਾਪਲ ਕੇ ਪਈ ਰਹੀ। ਥੋੜ੍ਹੀ ਜੇਹੀ ਡਰ ਵੀ ਗਈ ਪਰ ਸਾਹ ਨੂੰ ਰੋਕੀ ਰੱਖਿਆ। ਹੱਥ ਦੀ ਛੂਹ ਨਾਲ਼ ਰੱਤੀ-ਭੂਕ ਹੋ ਗਈ।

ਇਕੇਰਾਂ ਤਾਂ ਉਹਨੂੰ ਸਵਾਤ ਦੀ ਸਾਰੀ ਛੱਤ ਬਾਲਾ-ਬਾਲਾ ਕਰਕੇ ਉੱਤੇ ਡਿਗਦੀ ਦਿਸਣ ਲੱਗੀ। ਕੰਧਾਂ ਜਰਕ ਦੀਆਂ ਮਹਿਸੂਸ ਹੋਣ ਲੱਗੀਆਂ, ਜਿਵੇਂ ਵਿਚਲਾ ਸ਼ਤੀਰ ਟੁੱਟ ਗਿਆ ਹੁੰਦਾ ਪਰ ....ਪਰ.....

ਰੁਪਏ ਜੇਬ ਵਿੱਚ ਪਾ ਕੇ ਉਹਨੇ ਬਾਹਰ ਆ ਕੇ ਛੱਤੜੇ ਹੇਠ ਪਏ ਅਜੈਵ ਦੇ ਗਿੱਟੇ ਨਾਲ਼ ਬੱਧੇ ਸੰਗਲ਼ ਦੀ ਪੂਰੀ ਤਰ੍ਹਾਂ ਨਿਰਖ਼ ਕਰੀ, ਕਿਤੇ ਖੁੱਲ੍ਹਾ ਤਾਂ ਨਈਂ। ਪੂਰੀ ਤਸੱਲੀ ਕਰਕੇ ਮੋਦਨ ਕੇ ਘਰ ਨੂੰ ਤੁਰ ਗਿਆ......।

'ਲੈ ਬੀ ਆ' ਗੀਝੇ ਵਿੱਚੋਂ ਨੋਟਾਂ ਦੀ ਥਹੀ ਕੱਢ ਕੇ ਫੜਾ ਦਿੱਤੀ।

ਮੋਦਨ ਨੇ ਉਹਦੇ ਹੱਥਾਂ ਵਿੱਚ ਈ ਨੋਟ ਗਿਣ ਲਏ ਸੀ। ਕੱਣਖੀ ਜਿਹੀ ਝਾਤੀ ਨਾਲ਼, ਫੜਕੇ ਆਪਣੇ ਝੱਗੇ ਦੀ ਜੇਬ ਵਿੱਚ ਤੂੜ ਲਏ। ਬਲੌਰੇ ਨੇ ਉਹਦੀ ਅਣਗੈਲੀ ਵੇਖਕੇ ਆਖਿਆ, 'ਮਨਾਂ ਗਿਣ ਤਾਂ ਲੈਂਦਾ'

'ਲੈ ਜਾਰ ਗਿਣਤੀ-ਮਿਣਤੀ 'ਚ ਕੀ ਪਿਐ ਭਲਾਂ, ਤੈਂ ਕੇੜਾ ਥੋੜ੍ਹੇ ਦੇਜੇਗਾ' ਉਹਨੇ ਮੋਢੇ ਤੇ ਹੱਥ ਧਰਕੇ ਭਰੋਸੇ ਦਾ ਨਾਅਰਾ ਮਾਰਿਆ, 'ਜੇ ਚਾਈਦੇ ਐ ਤਾਂ ਲੈਜਾ ਫੇਰ ਦੇਜੀਂ' ਗੀਝੇ ਵਿੱਚ ਹੱਥ ਪਾ ਲਿਆ, ਫੇਰ ਨੋਟ ਕੱਡਕੇ ਫੜਾਉਂਣ ਲਈ, 'ਦੇਵਾਂ'

'ਖਾਲੀ ਜੇਵ 'ਚ ਹੱਥ ਪਾਈ ਜਾਨੈ ਮੋਦਿਆ' ਉਹਦੀ ਮਾਰੀ ਫੋਕੀ ਸੁਲ੍ਹਾ ਤੇ ਟਕੋਰ ਵਿੰਨੀ, 'ਪੈਸੇ ਦੂਈ ਜੇਵ 'ਚ ਪਾਈ ਫਿਰਦੈਂ, ਐਥੋਂ ਕੱਖ ਨੀ ਨਿਕਲਣਾ, ਡੱਕਾ ਵੀ' ਲੋਕਾਂ ਦੀ ਐਸੀ ਹਰਕਤ ਵਿੱਚੋਂ ਰੱਬ ਦੇ ਕਿਸੇ ਸਰਾਪ ਦੀ ਬੋ ਆਉਂਣ ਲੱਗ ਪੈਂਦੀ।

'ਨੀ-ਨੀ ਐਵਜੀ ਗੱਲ ਨੀ' ਉਹ ਕੱਚਾ ਹੋ ਗਿਆ।

'ਮਰਨ ਤੋਂ ਪਹਿਲਾਂ ਬੰਦੇ ਨੂੰ ਆਵਦਾ ਸਵ 'ਸਾਵ-ਕਤਾਵ' ਨੱਕੀ ਕਰ ਦੇਣਾ ਚਾਈਦੈ' ਚਾਦਰਾ ਪੱਟਾਂ ਤਾਂਈਂ ਉੱਚਾ ਚੱਕ ਲਿਆ, 'ਨੀ ਤੇ ਭੋਗ ਤੇ ਬੈਠੇ ਅਗਲੇ ਝੂਰੀ ਜਾਂਦੇ ਆ, ਪੈਸੇ ਡੁੱਬ-ਗੇ'

'ਕੋਈ ਰੈਲੀ ਜੀ ਗੱਲ ਕਰ-ਖਾਂ'

'ਰੈਲੇ ਬੰਦੇ ਈ ਰੈਲੀ ਗੱਲ ਕਰਦੇ ਆ, ਆਪਾਂ ਤੇ ਢਿੱਬਰੀ ਆਨੂੰ ਸਦਾ ਟੈਟ ਈ ਰਹੇ ਆਂ' ਉਹ ਜੁੱਤੀ ਨਾਲ਼, ਵੀਹੀ ਦੇ ਰੇਤੇ ਨੂੰ ਠੁੱਠੇ ਮਾਰਦਾ, ਧੂੜ੍ਹਾਂ ਪੱਟਦਾ ਹੋਇਆ, ਘਰ ਨੂੰ ਆ ਗਿਆ।

ਕੁੱਜੇ ਨੂੰ ਬੋਰੀ ਤੋਂ ਚਾਕੇ ਮੰਜੇ ਦੇ ਪਾਵੇ ਤੇ ਧਰ ਲਿਆ। ਸਿਰ ਦਾ ਮੂਕਾ ਲਾਹਕੇ ਉੱਤੇ ਧਰ ਦਿੱਤਾ ਤੇ ਗੀਝੇ 'ਚੋਂ ਸੌ ਦਾ ਨੋਟ ਕੱਢ ਕੇ ਕੁੱਜੇ ਨੂੰ ਵਖਾਇਆ, 'ਆ ਵੇਖੀਂ, ਭਲਾ ਕੀ ਕਮੀ-ਪੇਸ਼ੀ ਐਂ ਹੈਦੇ 'ਚ'

ਕਿੰਨਾ ਚਿਰ ਈ ਉਵੇਂ ਬੈਠਾ ਹੋਇਆ ਕੁੱਜੇ ਦੀਆਂ ਅੱਖਾਂ ਮੂਹਰੇ ਕਰੀ ਗਿਆ, 'ਲੈ ਤੂੰ ਤੇ ਪਤੰਦਰਾ ਮੋਢੇ ਈ ਜੱਦਰ ਗਿਆਂ, ਤੇਰੀ ਭਿਆਂ, ਮੈਂ ਦੱਸਾਂ ਫੇ' ਸੈਨਤ ਮਾਰਕੇ ਕੁੱਜੇ ਦੀ ਰਜਾ ਪੁੱਛੀ, 'ਜੇ ਮੈਥੋਂ ਈ ਸੁਨਨੀ ਐ ਤਾਂ ਸੁਣ ਲੈ, ਐਦੇ ਤੇ ਕੱਲੇ ਗਾਂਧੀ ਦੀ ਮੂਰਤ ਐ, ਡਾਂਗ ਹੈ ਨ੍ਹੀ, ਜੇ ਹੱਥ ਚ ਡਾਂਗ ਫੜ੍ਹੀ ਹੁੰਦੀ ਨਾ ਸਾਰਿਆਂ ਨੇ ਡਾਂਗ ਆਨੂੰ ਸਿੱਧੇ ਹੋਣੀ ਸੀ, ਜਵਾਂ ਝੋਲ ਨੀ ਸੀ ਪੈਣੀ, ਕਦੇ ਕਿਸੇ ਨੇ ਪੁੱਠਾ ਕੰਮ ਨ੍ਹੀ ਸੀ ਕਰਨਾ'

ਕੁੱਜੇ ਤੇ ਉਂਗਲਾਂ ਨਾਲ਼ ਫੇਰ ਥਾਪ ਦਿੱਤੀ।

'ਹਾਹੋ, ਡਾਂਗ ਵੱਡੇ ਲੋਕਾਂ ਦੇ ਹੱਥ ਐ, ਜਵੇਂ ਉਹ ਕਈ ਜਾਂਦੇ ਐ, ਗਾਂਧੀ ਵਚਾਰਾ ਨਿਹੱਥਾ ਓਮੇਂ-ਜਵੇਂ ਕਰੀ ਜਾਂਦੈ' ਫੇਰ ਸਪੀਕਰ ਦੀ ਅਵਾਜ਼ ਉੱਚੀ ਕਰ ਦਿੱਤੀ, 'ਸਵ ਗਾਂਧੀ ਦੇ ਪੁੱਤ ਐ, ਪਿਉ ਦਾ ਐਥੇ ਕਾਈ ਨੀ....'

ਕੋਲ ਬੈਠਾ ਅਜੈਵ, ਉਹਦੀਆਂ ਸਾਰੀਆਂ ਗੱਲਾਂ ਸੁਣੀ ਗਿਆ। ਪਰ ਬੋਲਿਆ ਕੁਛ ਵੀ ਨਈਂ। ਹੁਣ ਉਹਨੇ ਬੋਲਣਾ ਈ ਬੰਦ ਕਰ ਦਿੱਤੀ ਸੀ।

* * *



ਦੀਸਾਂ ਦੀ ਬਰਾਤ ਐਨ ਪੂਰੀ ਤੁੰਨ ਕੇ ਆਈ। ਬਰਾਤ ਦੀ ਸੇਵਾ ਕਰਨ ਵਿੱਚ ਵੀ ਪੂਰੀ ਡੱਚ ਕੱਢ ਦਿੱਤੀ। ਕੋਈ ਕਸਰ ਨਾ ਰਹਿਣ ਦਿੱਤੀ।

ਜਦ ਪਾਠੀ ਨੇ ਸਪੀਕਰ ਵਿੱਚ, 'ਕੰਨਿਆਦਾਨ' ਕਰਨ ਦਾ ਅਦੇਸ਼ ਦਿੱਤਾ ਤਾਂ ਅਜੈਵ ਚਾਦਰੇ ਦੇ ਲੜ੍ਹ ਸੰਭਾਲ ਕੇ, ਉਠਿਆ। ਅਜੇ ਕੋਢੀ-ਢੂਹੀ ਈ ਹੋਇਆ ਸੀ, ਗੋਢੇ ਤੇ ਹੱਥ ਧਰਕੇ, ਬਲੌਰੇ ਨਾਲ਼ ਅੱਖ ਰਲੀ। ਉਹਦੀ ਵੱਟੀ ਘੂਰੀ ਨੇ ਅਜੈਵ ਨੂੰ ਗਿੱਚੀ ਤੋਂ ਫੜਕੇ ਫੇਰ ਭੁੰਜੇ ਈ ਬੈਠਾ ਦਿੱਤਾ।

ਭੁੰਜੇ ਬਹਿਕੇ ਉਹ ਆਪਣੀ ਸੱਜੀ ਕੱਛ ਨੂੰ, ਗਲਮੇਂ ਦੇ ਵਿੱਚ ਦੀ ਹੱਥ ਪਾ ਕੇ ਨਹੁੰਆਂ ਨਾਲ਼ ਖੁਰਕ ਕਰਨ ਲੱਗਿਆ। ਪਰ ਜਦੋਂ ਬਲੌਰਾ ਵੀ ਨਈਂ ਉਠਿਆ ਤਾਂ ਪਾਠੀ ਨੇ ਫੇਰ ਬੋਲ ਦੁਹਰਾਏ।

'ਓਏ ਜੈਵ' ਸਾਰੇ ਕੱਠ ਵਿੱਚੋਂ ਰਲਵੇਂ ਬੋਲ਼ ਗੂੰਜਣ ਲੱਗ ਪਏ।

'ਹੂੰ .....'

'ਜੈਵ ਓਏ' ਅਜੈਵ ਕੋਲ ਬੈਠੇ ਪਿੰਡ ਦੇ ਮੋਹਤਵਾਰ ਬੰਦਿਆਂ ਨੇ ਉਹਨੂੰ ਬਾਂਹ ਤੋਂ ਫੜ੍ਹਕੇ ਹਲੂਣ ਦਿੱਤਾ, 'ਸੌਰਿਆ ਬੋਲਾ ਤਾਂ ਨ੍ਹੀ ਹੋ ਗਿਆ'

ਉਹ ਸਿਰ ਨੂੰ 'ਹਾਂ-ਨਾਂਹ' ਵਿੱਚ ਫੇਰ ਗਿਆ।

'ਮਾਰਦੇ ਫੂਕ ਬਿੰਦ ਝੱਟ ਸਾਰੇ ਸਨਸਿਆਂ ਨੂੰ, ਹੋ ਕਰੜਾ, ਪੁੰਨ-ਧਰਮ ਦਾ ਕੰਮ ਕਰਲਾ, ਉਠ-ਖੜੋ' ਨਾਲ਼ ਈ ਪਾਣੀ ਦਾ ਗਲਾਸ ਟਰੇਅ ਵਿੱਚੋਂ ਚੱਕ ਕੇ ਫੜਾ ਦਿੱਤਾ, 'ਪੀ' ਪਾਣੀ ਦਾ ਗਲਾਸ ਜਿੰਨਾ ਪੀਤਾ ਗਿਆ, ਪੀ ਲਿਆ, ਬਾਕੀ ਬੱਚੇ ਪਾਣੀ ਦੀ ਪਤਲੀ ਸਾਰੀ ਧਾਰ ਬੰਨ੍ਹ ਕੇ, ਆਪਣੇ ਗਿੱਟੇ 'ਤੇ ਪਾਉਂਣ ਲੱਗ ਪਿਆ।

ਏਹ ਹਰਕਤ ਵੇਖਕੇ ਸਾਰੇ ਦੰਗ ਈ ਰਹਿ ਗਏ।

ਜਲ਼ੇਬੀਆਂ ਵਾਲੀ ਪਰਾਂਤ ਕਿਸੇ ਹੋਰ ਮੁੰਡੇ ਨੂੰ ਫੜਾਕੇ, ਘੀਚਰ ਭੱਜਕੇ ਪੰਡਾਲ ਵਿੱਚ ਨੰਗੇ ਸਿਰ ਈ ਆ ਕੇ ਖੜੋ ਗਿਆ। ਬਲੌਰਾ ਨੀਵੀਂ ਪਾਈ ਬੈਠਾ ਰਿਹਾ।

ਦਲੇਰੀ ਕਰਕੇ ਘੀਚਰ ਨੇ ਅੱਗੇ ਹੋ ਕੇ, ਇੱਕ ਬਰਾਤੀ ਦੇ ਮੋਢੇ ਧਰਿਆ ਪਰਨਾ ਚੱਕ ਕੇ ਸਿਰ ਤੇ ਧਰ ਲਿਆ ਤੇ ਜੇਬ ਵਿੱਚ ਨੋਟ ਕੱਢਕੇ ਦੀਸਾਂ ਤੇ ਹਰਨੇਕ ਦੀ ਝੋਲ਼ੀ ਵਿੱਚ ਧਰ ਦਿੱਤੇ। ਮੋਢੇ ਨਾਲ਼ ਲਟਕ ਰਹੇ ਦਸਾਲੇ ਨਾਲ਼ ਚੁੰਨੀ ਦਾ ਲੜ੍ਹ ਘੁੱਟ ਕੇ ਬੰਨ ਦਿੱਤਾ। ਗੰਢ ਪੂਰੀ ਤਿੰਗ ਕੇ ਪੀਂਢੀ ਪਾਈ। ਜਿਵੇਂ ਏਹ ਗੰਢ ਖੁੱਲਣ ਦਾ ਡਰ ਸੀ।

ਖੱਬੇ ਹੱਥ ਦੇ ਅੰਗੂਠੇ ਨਾਲ਼ ਦੀ ਉਂਗਲ ਵਿੱਚੋਂ ਛਾਪ ਲਾਹਕੇ, ਜੋ ਦੀਸਾਂ ਨਾਲ਼ ਤੂਤ ਹੇਠਾਂ ਖੜਕੇ ਵਟਾਈ ਸੀ, ਹਰਨੇਕ ਦੀ ਉਂਗਲ ਵਿੱਚ ਪਾ ਦਿੱਤੀ। ਪਾਈ ਵੀ ਉਸੇ ਈ ਉਂਗਲ ਵਿੱਚ। ਸਾਰੀ ਰਸਮ ਪੂਰੀ ਕਰਕੇ, ਹੱਥੀਂ ਲਾਵਾਂ ਦੁਆ ਕੇ, ਪੰਡਾਲ ਵਿੱਚੋਂ ਬਾਹਰ ਚਲਾ ਗਿਆ।

ਦੀਸਾਂ ਨੇ ਥਾਲੀ ਵਿੱਚ ਦੀ ਕਣੱਖੀ ਨਿਗ੍ਹਾ ਨਾਲ਼ ਝਾਤੀ ਮਾਰ ਕੇ ਘੀਚਰ ਦੇ ਵੱਲ ਵੇਖਿਆ, ਉਹਦੇ ਬੁੱਲਾਂ ਤੇ ਕੋਈ ਅਗੰਮੀ-ਖੁਸ਼ੀ ਸੀ ਤੇ ਅੱਖਾਂ ਵਿੱਚ ਅੱਥਰੂ। ਐਸੀ ਖੁਸ਼ੀ ਪਹਿਲੀ ਮਿਲਣੀ ਤੇ ਹੋਈ ਸੀ।

ਪਲ-ਭਰ ਵਿੱਚ ਸਾਰੇ ਰਿਸ਼ਤੇ ਬਦਲ ਗਏ।

ਆਥਣੇ ਡੋਲੀ ਤੋਰ ਕੇ ਬਲੌਰੇ ਨੇ ਹੱਥ ਵਿੱਚ ਛੈਣੇ ਫੜ ਲਏ ਤੇ ਨੱਚਣ ਲੱਗ ਪਿਆ। ਕੋਲ ਖੜੇ ਦੋ ਢੋਲੀ ਵਾਰ-ਵਾਰ ਸਾਹ ਲੈ ਲੈ ਕੇ ਢੋਲ ਵਜਾ ਰਹੇ ਸੀ। ਘੀਚਰ ਪਤਾ ਨਈਂ ਕਿਸ ਵੇਲੇ ਆਕੇ ਉਹਦੇ ਨਾਲ਼ ਨੱਚਣ ਲੱਗ ਪਿਆ।

ਉਹਦੇ ਹੱਥ ਵਿੱਚ ਗੰਡਾਸੀ ਫੜੀ ਸੀ, ਜੀਹਦੇ ਦਸਤੇ ਵਿੱਚ ਚੂੜੀਆਂ ਸੀ, ਜਿੰਨ੍ਹਾਂ ਨੂੰ ਕੰਨ ਕੋਲ਼ ਕਰਕੇ ਛਣਕਾ ਰਿਹਾ ਸੀ।

ਛੈਣੇ ਸੁੱਟਕੇ, ਬਲੌਰੇ ਨੂੰ ਪਤਾ ਨਹੀਂ ਕੀ ਸੁੱਝੀ, ਭੱਜਕੇ ਸੁਆਤ ਵਿੱਚ ਗਿਆ ਤੇ ਬੋਰੀ ਵਿੱਚੋਂ ਟਾਹਲੀ ਦਾ ਦੋ-ਫੁੱਟਾ ਤਣਾ ਚੱਕ ਕੇ ਲੈ ਆਇਆ। ਏਸ ਤਣੇ ਤੇ ਕੁੱਜੇ ਨੂੰ ਟੰਗ ਕੇ ਸਿਰ ਤੋਂ ਉੱਚਾ ਕਰਕੇ ਨੱਚੀ ਗਿਆ......

ਅੱਧੀ ਰਾਤ ਢੋਲ ਦੇ ਡਮੱਕੇ ਦੀਆਂ ਅਵਾਜਾਂ ਪਿੰਡ ਦੀ ਜੂਹ ਤੀਕ ਗੂੰਜੀ ਗਈਆਂ।

* * *



# ਚਵਾ-ਚਵੀ

ਘਰ ਦੇ ਵਿਹੜੇ ਵਿੱਚ ਬਲੌਰਾ ਅੱਧੀ ਰਾਤ ਨੂੰ ਉਠਕੇ ਕਹੀ ਨਾਲ਼ ਟੋਏ ਪੱਟਣ ਲੱਗ ਪਿਆ। ਕਹੀ ਦੇ ਵੱਜਦੇ ਟੱਕ ਦੀ ਅਵਾਜ਼ ਸੁਣਕੇ, ਅਜੈਵ ਨੇ ਆਪਣੀ ਧੌਣ ਪੱਲੀ ਤੋਂ ਉੱਚੀ ਕੀਤੀ ਤੇ ਫੇਰ ਲਾਲਟੈਣ ਦੇ ਚਾਨਣ 'ਚ ਉਹਨੂੰ ਵੇਖਦਾ ਹੋਇਆ, ਉਵੇਂ ਈ ਬਾਂਹ ਪਰਨੇ ਲੇਟ ਗਿਆ।

ਅਜੈਵ ਨੇ ਹੁਣ ਮੰਜੇ ਤੇ ਪੈਣਾ ਛੱਡ ਦਿੱਤਾ ਸੀ। ਛਟੀਆਂ ਦੀ ਸੱਥਰੀ ਭੁੰਜੇ ਸਿੱਟ ਕੇ ਉੱਤੇ ਪੱਲੀ ਵਿਛਾਕੇ ਲੇਟ ਜਾਂਦਾ। ਚਿੱਤ ਵਿੱਚ ਖਿਆਲ਼ ਭਖਿਆ, 'ਏਨੂੰ ਐਸ ਵੇਲੇ ਕੀ ਕਮਲ ਕੁੱਦਿਆ' ਫੇਰ ਆਪ ਈ ਛਾਈਂ ਮਾਈਂ ਹੋ ਗਿਆ। ਕਿਤੇ ਐਂਵੇ ਨਾ ਮਕਾਲ ਰਿੰਨ ਕੇ ਬਹਿ ਜਾਵੇ।

ਪੱਕੀ ਮਿੱਟੀ ਦਾ ਵਿਹੜਾ ਹੋਣ ਕਰਕੇ ਕਹੀ ਧਰਤੀ ਤੋਂ ਥੁੜਕ ਜਾਂਦੀ। ਪਲਾਂਘ ਪਟਦਾ ਛਾਲ ਮਾਰ ਕੇ ਤੇ ਅਗਲੇ ਪੈਰ ਦੀ ਨਸ਼ਾਨੀ ਮਾਰ ਕੇ ਟੋਆ ਪੁੱਟ ਲੈਂਦਾ।

ਗਲ਼ੀ ਵਿੱਚ ਬੈਠੇ ਅਵਾਰਾ ਕੁੱਤੇ ਉਹਨੂੰ ਵੇਖ ਕੇ ਅੱਜ ਭਾਉਂਕੇ ਨਹੀਂ। ਹੈਰਾਨੀ ਨਾਲ਼ ਉਹਦੀ ਰੂਹ ਚਿੱਥੀ ਗਈ। ਕਾਲੇ ਕੁੱਤੇ ਵੱਲ ਬਾਂਹ ਦੀ ਮੁੱਕੀ ਵੱਟਕੇ, ਦਾਬਾ ਮਾਰਿਆ, 'ਹਟ' ਪਰ ਕੁੱਤੇ ਦੇ ਮੂੰਹ ਤੋਂ ਮੱਖੀ ਨਈਂ ਉੱਡੀ। ਉਬਾਸੀ ਲੈ ਕੇ ਉਵੇਂ ਈ ਪਿਆ ਰਿਹਾ।

ਬਲੌਰੇ ਨੇ ਆਪਣੀ ਨਬਜ਼ ਨੂੰ ਦੂਜੇ ਹੱਥ ਵਿੱਚ ਫੜਕੇ ਟੋਇਆ. ਕੋਈ ਰੜਕ ਨਈਂ ਫੁਰੀ। ਜਾਪਿਆ, ਇਨ੍ਹਾਂ ਲਈ ਮਰ ਗਿਆ। ਏਹ ਕੁੱਤੇ ਤਾਂ ਉਹਨੂੰ ਗਲ਼ੀ 'ਚ, ਦੂਰੋਂ ਈ ਆਉਂਦੇ ਨੂੰ ਵੇਖਕੇ, ਵੱਡ ਖਾਣ ਤੀਕ ਆਉਂਦੇ ਸੀ, ਪਰ ਅੱਜ ਏਨ੍ਹਾਂ ਨੇ ਕੀ ਨੇਸ਼ਤੀ ਲੜ ਬੱਧੀ ਹੋਈ ਸੀ।

ਦੀਸਾਂ ਦੇ ਵਿਆਹ ਤੋਂ ਬਾਦ ਉਹ ਘਰੋਂ ਬਾਹਰ ਨਈਂ ਸੀ ਨਿਕਲਿਆ। ਘਰੇ ਖਾਣ ਲਈ ਕਿੰਨੀ ਸਾਰੀ ਭਾਜੀ ਪਈ ਸੀ, ਤੌੜਿਆਂ ਵਿੱਚ, 'ਬਾਪੂ ਮੇਰੀ ਤਾਂ ਤੇਰੇ ਨਾਲ਼ ਐਨੇ ਕੁ ਅੰਨ-ਜਲ਼ ਦੀ ਈ ਸਾਂਝ ਐ...' ਇਹਦੇ ਵਿੱਚੋਂ ਈ ਬਾਟੀ ਭਰਕੇ ਅਜੈਵ ਨੂੰ ਫੜਾ ਦਿੰਦਾ। ਬੱਕਰੀ ਚੋ ਕੇ ਖਾਰਾ ਦੁੱਧ ਪੀ ਲੈਂਦਾ।

ਇੰਨ੍ਹਾਂ ਦੋ ਚਿੱਤੀਆਂ ਵਿੱਚ ਉਹ ਪੀਰੂ ਕੇ ਬੂਹੇ ਮੂਹਰੇ ਜਾ ਕੇ ਖੜੋ ਗਿਆ। ਲੱਕੜ ਲੰਘ ਕੇ ਅੰਦਰ ਗਿਆ। ਝਾਫਿਆਂ ਦੀ ਵਾੜ੍ਹ ਈ ਸੀ, ਕੰਧਾਂ ਦੀ ਥਾਂਵੇਂ, ਜੀਹਨੇ ਉਹਦੇ ਕੱਚੇ ਕੋਠੇ ਨੂੰ ਘੇਰਾ ਪਾਇਆ ਸੀ।

'ਗਾਂਹ ਈ ਆਜਾ, ਆ-ਬਹਿਜਾ' ਪੀਰੂ ਨੇ ਆਪਣੇ ਹੇਠ ਪਈਆਂ ਦੋ ਇੱਟਾਂ ਵਿੱਚੋਂ ਇੱਕ ਇੱਟ ਕੱਢਕੇ ਅੱਗੇ ਧਰ ਦਿੱਤੀ। ਸਾਫ਼ੇ ਨਾਲ਼ ਝਾੜਿਆ ਤੇ ਕਿਹਾ, 'ਹੁਨ ਬਹਿ ਤਖ਼ਤ ਤੇ' ਉਹ ਚਿਲ਼ਮ ਨੂੰ ਬੀੜ੍ਹੀ ਅਤੇ ਸੁੱਖੇ ਦੇ ਸੁੱਕੇ ਪੱਤਿਆਂ ਨਾਲ਼ ਮਲ ਕੇ

ਬਣਾਏ ਗੋਬਲੇ ਨਾਲ਼ ਨੱਪ-ਨੱਪ ਕੇ ਭਰ ਰਿਹਾ ਸੀ।

ਬਲੌਰੇ ਦੀਆਂ ਅੱਖਾਂ ਵਿੱਚ ਉਨੀਂਦਰੇ ਦੀ ਰੜਕ ਪੈ ਰਹੀ ਸੀ। ਰਾਤੀਂ ਕਿੰਨੀ ਈ ਮਿੱਟੀ ਕਹੀ ਦੇ ਟੱਕੇ ਚੋਂ ਬੁੜ੍ਹਕ ਕੇ ਉਹਦੀ ਅੱਖ ਵਿੱਚ ਪੈ ਜਾਂਦੀ। ਜੀਹਨੂੰ ਕੱਢਣ ਦੀ ਕੋਸ਼ਿਸ਼ ਕਰਦਾ ਤਾਂ ਰੜਕ ਬਾਲੀ ਈ ਪੈਂਦੀ।

ਘਰ ਦੀ ਹਰ ਸ਼ੈਅ ਨੂੰ ਵੇਖਣ ਲੱਗ ਪਿਆ ਤਾਂ ਪੀਰੂ ਨੇ ਉਹਦੀ ਨਿਗ੍ਹਾ ਵੱਲ ਵੇਖਕੇ ਪੁਛਿਆ, 'ਕਾਦੀ ਨਿਰਖ ਕਰੀ ਜਾਨੈ-ਬਾਈ' ਚਿਲ਼ਮ ਨੂੰ ਭਰਕੇ, ਉਹਦੇ ਹੇਠ ਲ਼ੀਰ ਵਲੇਟ ਲਈ, ਜੀਹਦੇ ਨਾਲ਼ ਮੂੰਹ ਲਾ ਕੇ ਸੂਟਾ ਮਾਰਦਾ ਸੀ।

'ਤੂੰ ਇੱਕ ਆਹ ਕੋਠੇ 'ਚ ਈ ਸਾਰੀ ਉਮਰ ਕੱਟ ਲੀ, ਲੋਕੀਂ ਤਾਂ ਸਭ ਕੁਛ ਹੁੰਦਿਆਂ-ਸੁੰਦਿਆਂ ਵੀ ਲੁੱਟ ਮਚਾਈ ਬੈਠੇ ਐ' ਮੋਢੇ ਮਾਰ ਕੇ, ਸੋਚਾਂ ਵਿੱਚ ਗੋਤਾ ਖਾ ਗਿਆ, 'ਕਮੇਂ ਲੰਘੀ ਐ ਜ਼ਿੰਦਗੀ'

'ਐਨ ਬੌਤ ਵਧੀਆ, ਨਾ ਫਿੱਕਰ ਨਾ ਫਾਕਾ ਖਾਣ ਨੂੰ ਰੋਟੀ ਜੁੜ ਜਾਂਦੀਐ, ਰੈਣ ਨੂੰ ਖੋਲਾ ਆ, ਤੇ ਪੌਣ ਲੀ ਤਿੰਨ ਲੀੜੇ ਹੋਰ ਕੀ ਬੰਦੇ ਨੂੰ ਵੈਂਗਣ ਚਾਈਦੈ' ਪੀਰੂ ਨੇ ਆਪਣੀ ਰਾਮ-ਕਹਾਣੀ ਸੁਣਾਕੇ, ਤੀਲੀ ਬਾਲ਼ ਕੇ ਚਿਲਮ ਵਿੱਚ ਸੁੱਟ ਦਿੱਤੀ।

'ਹੂੰ, ਬਾਕੀ ਤੇ ਫੇ ਸਵ ਰੋਲ-ਘਚੋਲ ਐ' ਉਹ ਅੰਬਰ ਵੱਲ ਝਾਕ ਕੇ ਦਾੜ੍ਹੀ ਖੁਰਕਣ ਲੱਗ ਪਿਆ, 'ਜੇੜ੍ਹੀ ਸ਼ੈਅ ਬੰਦਾ ਆਪ ਹੱਥੀਂ ਕਮਾ-ਬਣਾ ਲੈਂਦਾ, ਉਹ ਰੱਬ ਤੋਂ ਮੰਗਣ ਦੀ ਨੇਚਾ ਨ੍ਹੀ'

'ਮੱਤ ਈ ਮੰਗੇ ਰੱਬ ਤੋਂ ਤਾਂ' ਚਿਲਮ 'ਚੋਂ ਨਿਕਲ ਦੇ ਧੂੰਏਂ ਵੱਲ ਝਾਕ ਕੇ, 'ਐਦਾ ਸੂਟਾ ਮਾਰ ਕੇ ਟਿੱਲੇ ਤੇ ਜਾਣ ਦੀ ਲੋੜ੍ਹ ਨੀ, ਘਰੇ ਆ ਕੇ ਈ ਹੀਰ ਦਰਸ਼ ਦਖੌਂਦੀ ਐ, ਕਵੇਂ ਔਣੇ ਕੀਤੇ, ਮੇਰੇ ਬੂਹੇ ਦਾ ਵਰਕਾ ਕਵੇਂ ਠੱਲ੍ਹਿਆ'

ਝੋਲਾ ਬੁੱਕਲ ਵਿੱਚੋਂ ਕੱਢਕੇ, ਉਹਦੀ ਝੋਲੀ ਵਿੱਚ ਧਰ ਦਿੱਤਾ, 'ਆਹ ਕਾਟ ਵੰਡਦੀ'

'ਲੈ ਹੇ ਰਾਤੇ ਰਾਤ ਈ ਵੰਡਦੂੰ' ਹੱਥ ਨਾਲ਼ ਝੋਲੇ ਨੂੰ ਥਾਪੜਿਆ।

'ਐਨੀ ਕਾਲ-ਨ੍ਹੀ ਵਖੌਣੀ, ਨਾਲੇ ਆਪਾਂ ਕੇੜ੍ਹਾ ਹਲੇ ਮਰ ਚੱਲੇਂ ਆਂ' ਪੀਰੂ ਲਈ ਹਰ ਅੱਖਰ ਈ ਤੋਕੜ ਮੰਹਿ ਵਰਗਾ ਸੀ।

ਓਸ ਦਿਨ

ਬਲੌਰਾ ਆਪਣੀ ਪੈਲ਼ੀ ਦੀ ਰਜ਼ਿਸਟਰੀ ਕਰਵਾ ਕੇ, ਜਦੋਂ ਵਾਪਸ ਆ ਰਿਹਾ ਸੀ ਤਾਂ ਬੱਸ ਅੱਡੇ ਕੋਲ ਇੱਕ ਖੂੰਜ 'ਚ ਕਰਕੇ, ਆਪਣੀ ਪਾਟੀ ਬੋਰੀ ਵਿਛਾਕੇ ਉੱਤੇ ਤਿੰਨ-ਚਾਰ ਪੋਥੀਆਂ ਰੱਖੀ, ਕਾਲੇ ਰੰਗ ਦਾ ਇੱਕ ਪੰਡਤ ਬੈਠਾ ਨਿਗ੍ਹਾ ਪਿਆ। ਜੀਹਦੇ ਅੱਗੇ ਕਿੰਨੀਆਂ ਈ ਪਿੱਤਲ਼ ਤੇ ਲੋਹੇ ਦੀਆਂ ਛਾਪਾਂ ਪਈਆਂ ਸਨ। ਹੱਥ 'ਚ ਫੜੀ ਪਿੱਤਲ਼ ਦੀ ਟੱਲੀ ਵਜਾ ਰਿਹਾ ਸੀ ਤੇ ਇੱਕ ਧੂਫ ਮਹਿਕਾਂ ਖਿੰਡਾ ਰਹੀ ਸੀ, ਦੇਵੀ ਦੇਵਤਿਆਂ ਦੀ ਮੂਰਤੀ ਅੱਗੇ।

ਟੱਲੀ ਦੀ ਟਮਕਾਰ ਸੁਣਕੇ ਬਲੌਰਾ ਉਹਦੇ ਕੋਲ ਪਈ ਪੀੜ੍ਹੀ ਤੇ ਜਚਕੇ ਜੇ ਬਹਿ ਗਿਆ। ਸੱਜੇ ਹੱਥ ਦੀ ਤਲ਼ੀ ਨੂੰ ਹਿੱਕ ਨਾਲ਼ ਘਸਾਕੇ ਸਾਫ਼ ਕਰਿਆ ਤੇ ਉਹਦੇ ਅੱਗੇ ਕਰ ਦਿੱਤਾ।



'ਵਾਹ ਜੀ ਵਾਹ' ਪੰਡਤ ਇਉਂ ਹੱਲਾਸ਼ੇਰੀ ਦਿੰਦਾ ਹੋਇਆ, ਆਪਣੀ ਧੋਤੀ ਦੇ ਨਾਲ਼, ਰੱਸੀ ਨਾਲ਼ ਬੰਨ੍ਹ ਕੇ ਗਲ 'ਚ ਲਮਕਾਈ ਐਨਕ ਦੇ ਸ਼ੀਸ਼ੇ ਸਾਫ਼ ਕਰਨ ਲੱਗ ਪਿਆ ਤੇ ਐਨਕ ਅੱਖਾਂ ਤੇ ਚਾੜਕੇ ਮੂੰਹ ਤੇ ਹਾਸੀ ਲਿਆਕੇ ਕਿੰਨਾ ਕੁਸ਼ ਈ ਬੋਲੀ ਗਿਆ। ਬਲੌਰਾ ਸੁਣੀ ਗਿਆ ਤੇ ਅਖ਼ੀਰ ਜਦ ਉਹਨੇ ਕਚਕੌਲ ਅੱਗੇ ਕੀਤੀ, ਦਕਸ਼ਨਾ ਮੰਗਣ ਲਈ ਤਾਂ ਉਹਨੇ ਤੇਵਰ ਬਦਲ ਕੇ ਖਿੱਝ ਕੇ ਕਿਹਾ, ' ਪੰਡਤ ਜੀ ਜੋ ਕੁਛ ਮੈਂ ਪੁਛਣਾ ਸੀ, ਉਹ ਤੇ ਤੂੰ ਦੱਸਿਆ ਈ ਨਈਂ'

'ਪੁੱਛੋ ਜ਼ਜ਼ਮਾਨ' ਫੇਰ ਪੰਡਤ ਬਨਾਉਂਟੀ ਜਿਹੀ ਚਾਹਤ ਨਾਲ਼ ਝਾਕਿਆ, 'ਲੇਖ ਬੌਤ ਈ ਤਿੱਖੇ ਨੇ, ਪੱਕਾ ਈ ਸੁਰਗ ਮਿਲੂ'

'ਸੁਰਗ ਤਾਂ ਪੰਡਤ ਜੀ ਆਪਾਂ ਡਾਂਗ ਨਾਲ਼ ਲਵਾਂਗੇ, ਜੇ ਓਨੇ ਨਾ ਵੀ ਦਿੱਤਾ' ਬਲੌਰੇ ਨੇ ਮੁੱਛ ਨੂੰ ਵਟਾ ਚਾੜਿਆ ਤੇ ਪੰਡਤ ਦੇ ਗਲ ਵਿੱਚ ਪਾਈ ਸਿਵ ਜੀ ਦੀ ਤਸਵੀਰ ਵੱਲ ਝਾਕ ਕੇ ਘੂਰੀ ਵੱਟੀ, 'ਐਥੇ ਨਰਕ ਥੋੜ੍ਹਾ ਭੋਗ ਲਿਆ' ਫੇਰ ਉਹਦੇ ਚਿੱਤ 'ਚ ਫੁਰਨਾ ਫੁਰਿਆ, ਜਦੋਂ ਕਿਸੇ ਬੰਦੇ ਨੂੰ ਹੱਥ ਪੱਲਾ ਹਲਾਏ ਬਿਨਾਂ ਈ ਸਵ-ਕੁਛ ਮਿਲੇ, ਉਹ ਹੁੰਦੈ ਸਵਰਗ 'ਚ ਤੇ ਜੀਹਨੂੰ ਹੱਥੀਂ ਕਰਕੇ ਵੀ ਨਾ ਕੁਛ ਮਿਲੇ ਓਅ ਈ ਨਰਕ।

ਪੰਡਤ ਨੇ ਆਪਣਾ ਹੱਥ ਢਿੱਲ਼ਾ ਕਰ ਲਿਆ, ਜੀਹਦੇ 'ਚ ਬਲੌਰੇ ਦਾ ਹੱਥ ਫੜਿਆ ਸੀ ਤੇ ਸਲਾਹ ਦਿੱਤੀ, 'ਫੇਰ ਜੇ ਸਵ ਕੁਛ ਡਾਂਗ ਨਾਲ਼ ਈ ਲੈਣਾ ਤਾਂ ਮੇਰੇ ਜਿਹੇ ਨੂੰ ਹੱਥ ਵਖੌਣ ਦਾ ਕੀ ਲਾਭ'

'ਆਹ ਵੇਖ ਕੇ ਦੱਸ ਖਾਂ, ਬੀ ਮਰਨ ਲੀ ਕੇੜ੍ਹਾ ਦਿਨ ਚੰਗਾ ਰਹੂ, ਕਦੋਂ ਆਹ ਰੱਬ ਜਾ ਮੱਥੇ ਲੱਗੂ' ਜੇਬ ਚੋਂ ਸੌ ਦਾ ਨੋਟ ਕੱਢ ਕੇ ਉਹਦੀ ਕਚਕੌਲ 'ਚ ਧਰ ਦਿੱਤਾ। ਪੰਡਤ ਉਹਦੇ ਹੱਥ ਨੂੰ ਪਰਖੀ ਗਿਆ।

ਲਕੀਰਾਂ ਦਾ ਅੰਦਾਜ਼ਾ ਲਗਾ ਕੇ ਪੋਥੀ ਖੋਲ਼ ਲਈ। ਖੋਲ ਕੇ ਲਕੀਰਾਂ ਦੀ ਮੇਲ-ਤੁਕਾਂਤ ਕਰਕੇ ਮਨ 'ਚ ਭਵਿੱਖ ਬਾਣੀ ਬਣਾਈ ਗਿਆ ਤੇ ਕੁਸਕਿਆ, 'ਜੇੜ੍ਹੇ ਬੰਦੇ ਐਂਤਕੀ ਦੀ ਪੂਰਨਮਾਸ਼ੀ ਨੂੰ ਮਰਨ-ਗੇ ਓ ਜਾਣਗੇ ਸਿੱਧੇ ਈ ਰੱਬ ਦੇ ਚਰਨੀ'

'ਚਰਨਾਂ ਚ.... ਹੂੰ.....' ਚੇੜ ਮੰਨੀ ਤੇ ਆਪਣੇ ਨਾਲ ਈ ਗੱਲਾਂ ਕਰਨ ਲੱਗਿਆ, 'ਜਿਉਂਦੇ ਜੀਅ ਨੂੰ ਘੱਟ ਠੁੱਡੇ ਮਾਰੇ ਆ ਬੀ ਮਰਨ ਤੋਂ ਬਾਦ ਵੀ ਜਾਕੇ ਉਹਦੇ ਪੈਰਾਂ 'ਚ ਜਾ ਕੇ ਬਹਿ ਜਾਈਗੇ ....ਹੂੰ...' ਝਟਕੇ ਨਾਲ਼ ਖੜ੍ਹਾ ਹੋ ਗਿਆ, 'ਬਾਕੀ ਮੈਂ ਵੇਖੂੰ ਕੀ ਬਣਦੈ...!'

ਤੇ ਹੁਣ ਪੀਰੂ ਨੂੰ ਕਾਰਡ ਵੰਡਣ ਦੀ ਪੱਕੀ-ਠੋਕਵੀਂ ਹਦਾਇਤ ਦਿੱਤੀ, 'ਪੂਰਨਮਾਸ਼ੀ ਤੋਂ ਅਗਲੇ ਦਿਨ ਈ ਵੰਡਣੇ ਆ, ਬਾਈ'

* * *

ਘਰ ਦੇ ਵਿਹੜੇ ਵਿੱਚ ਲਾਈਆਂ ਟਾਹਲੀਆਂ ਨੂੰ ਕਈ ਦਿਨ ਬੀਤ ਗਏ।

ਟਾਹਲੀਆਂ ਨੇ ਜੜ੍ਹ ਮਾਰ ਲਈ ਸੀ, ਸਿਰਫ਼ ਪੰਜ ਕੁ ਟਾਹਲੀਆਂ ਈ ਸੁੱਕੀਆਂ, ਜਿਨ੍ਹਾਂ ਦੀ ਜੜ੍ਹ ਨਾਲ਼ੋਂ ਮਿੱਟੀ ਜਵਾਂ ਈ ਭੁਰ ਗਈ ਸੀ, 'ਜੇੜ੍ਹੇ ਬੂਝੇ ਦੀ ਜੜ੍ਹ ਰੱਬ ਨੂੰ ਦਿਖ-ਜੇ, ਓ ਬਹਾਲ੍ਹ ਨੀ ਹੁੰਦਾ, ਸੁੱਕ ਜਾਂਦੈ' ਜਦੋਂ ਉਹਨੂੰ ਨਸੀਬੋ ਦੀ ਗੱਲ ਚੇਤੇ ਆਈ

ਤਾਂ ਖਿੱਝ ਕੇ ਹੱਸ ਪਿਆ। ਫੇਰ ਫੁਰਨਾ ਫੁਰਿਆ, 'ਸੈਂਤ ਓਨ੍ਹਾਂ ਦੀ ਜੜ੍ਹ ਰੱਬ ਤੂੰ ਦਿਖ-ਗੀ ਹੋਣੀਐ ਤਾਂਈ ਓਹ ਬਾਲ੍ਹ ਨੀ ਹੋਏ ਗੇ'

ਏਨ੍ਹਾਂ ਸੁੱਕੀਆਂ ਟਾਹਲੀਆਂ ਦੀ ਥਾਂਏ ਵਾਧੂ ਖਰੀਦ ਕੇ ਧਰੀਆਂ ਟਾਹਲੀਆਂ ਗਡੋ ਦਿੱਤੀਆਂ। ਪਾਣੀ ਪਾ ਦਿੱਤਾ। ਘੀਚਰ ਦੋਵਾਂ ਦੀ ਰੋਟੀ ਥਾਲ਼ੀ ਵਿੱਚ ਪਾਕੇ ਲੈ ਆਇਆ ਤਾਂ ਵਿਹੜੇ 'ਚ ਏਸ ਕੌਤਕ ਨੂੰ ਵੇਖ ਕੇ ਸਕਤੇ ਵਿੱਚ ਆ ਗਿਆ।

ਬੋਚਕੇ ਲੰਘਦਾ ਹੋਇਆ, ਬਲੌਰੇ ਕੋਲ ਜਾਕੇ ਪੈਰਾਂ ਭਾਰ ਈ ਬਹਿ ਗਿਆ, ਜੋ ਟੋਏ ਵਿੱਚ ਗੜਵੀ ਨਾਲ਼ ਧਾਰ ਬੰਨ੍ਹ ਕੇ ਪਾਣੀ ਪਾਈ ਜਾਂਦਾ ਸੀ।

'ਘੀਚਰਾ ਜੇ ਹੇਨਾਂ ਬੂਝਿਆਂ ਚੋਂ ਕੋਈ ਦਿਲ ਡੁਲਾ-ਜੇ ਨਾ, ਜੇਰਾ ਬਨਾਜਿਆ ਕਰੀਂ' ਬਲੌਰੇ ਨੇ ਡੋਲੂ ਦਾ ਡੱਕਣ ਖੋਲ੍ਹਕੇ ਓਕ ਲਾ ਕੇ ਅੱਧੀ ਲੱਸੀ ਪੀ ਕੇ ਡਕਾਰ ਲਈ। ਰੋਟੀ ਖਾਣ ਨੂੰ ਚਿੱਤ ਨਹੀਂ ਮੰਨਿਆ।

'ਜੀ ਬਾਈ ਚੰਗਾ' ਓਹ ਜੂਠੇ ਭਾਂਡੇ ਚੱਕ ਕੇ ਉਵੇਂ ਈ ਆ ਗਿਆ।

ਸੰਦੂਕ ਤੇ ਪਈ ਆਪਣੀ ਫੋਟੋ ਚੱਕ ਕੇ ਪੱਟਾਂ ਤੇ ਧਰ ਲਈ। ਕਾਗਜ਼ ਲਾਹ ਕੇ ਪਰੇ ਸੁੱਟ ਦਿੱਤਾ। ਉਹਦੀ ਮੁੱਛ ਵੇਖਕੇ ਆਪਣੀ ਮੁੱਛ ਨੂੰ ਵਟਾ ਦਿੱਤੀ। ਸੰਦੂਕੜੀ ਵਿੱਚੋਂ ਖੱਫ਼ਣ ਦਾ ਚਿੱਟਾ ਲੀੜਾ ਕੱਢਕੇ, ਸੁਆਤ 'ਚ ਪਏ ਮੰਜੇ ਤੇ ਰੱਖਿਆ। ਖੰਮਣੀ ਨਾਲ਼ ਬੱਧਿਆ ਇੱਕ ਲਲ਼ੇਰ ਤੇ ਰੁਮਾਲ਼ ਦੀ ਗੰਢ ਖੋਲ੍ਹਕੇ ਤੋਲੇ-ਤੋਲੇ ਦੀਆਂ ਮੁਰਕੀਆਂ ਵੀ।

ਪੂਰੀ ਤਿਆਰੀ ਕਰਕੇ, ਘੜੀ ਤੋਂ ਸਮਾਂ ਵੇਖਕੇ ਉਹ ਸੁਆਤ ਵਿੱਚੋਂ ਬਾਹਰ ਨਿਕਲ਼ ਕੇ ਛੱਤੜੇ ਵਿੱਚ ਪੈਰਾਂ ਭਾਰ ਮੰਜੇ ਤੇ ਬੈਠੇ ਅਜੈਵ ਕੋਲ ਆਕੇ ਬਹਿ ਗਿਆ। ਚਾਨਣੀ ਰਾਤ ਵਿੱਚ, ਉਹਨੇ ਗੀਝੇ ਵਿੱਚੋਂ ਚਾਬੀ ਕੱਢਕੇ ਉਹਦੇ ਗਿੱਟੇ ਨਾਲ਼ ਬੱਧੇ ਸੰਗਲ ਨੂੰ ਖੋਲ ਦਿੱਤਾ।

'ਮੈਂ ਚੱਲਿਆਂ ਬੇਬੇ ਕੋਲ੍ਹ, ਜੇ ਕਾਈ ਸਿਣਿਆਂ ਦੇਣਾ ਤਾਂ ਦੇਹ, ਤੇ ਨਾਲੇ ਹਾਹੋ, ਘੀਚਰ ਕੇ ਘਰੋਂ ਰੋਟੀ ਦੀ ਬੁਰਕੀ ਖਾ-ਲਿਆ ਕਰੀਂ, ਐਂਵੇ ਨਾ ਮੰਗਦਾ ਫਿਰੀਂ' ਫੇਰ ਵਿਹੜੇ ਵਿੱਚ ਲਾਈਆਂ ਟਾਹਲੀਆਂ ਵੱਲ ਮੋਹ ਨਾਲ਼ ਝਾਕਿਆ, 'ਐਨਾਂ ਦੀ ਨਿਰਖ਼ ਰੱਖੀਂ, ਕਿਤੇ ਜਨੌਰ ਈ ਨਾ ਮੁੱਛ ਜਾਣ, ਖਰਾ ਕਰਨਾ ਏਨ੍ਹਾਂ ਨੂੰ'

'ਹੈਂ....!' ਅਜੈਵ ਆਪਣੇ ਖੁਸ਼ਕ ਹੋਏ ਗਿੱਟਿਆਂ ਨੂੰ ਨਹੁੰਆਂ ਨਾਲ਼ ਖੁਰਕੀ ਗਿਆ।

'ਕਰਲਾ ਜੋ ਚਾਰ ਗੱਲਾਂ ਕਰਨੀਆਂ ਤਾਂ ਫੇਰ ਨਾ ਕਹੀਂ ਬਾਪੂ, ਪਤਾ ਨੀ ਕੇੜੇ ਜਰਮ 'ਚ ਮੇਲੇ ਹੋਣੇਆਂ' ਉਹ ਖੜਾ ਹੋ ਗਿਆ, ਸਿਰ ਤੋਂ ਸਾਫ਼ਾ ਲਾਹਕੇ ਲੱਕ ਨਾਲ਼ ਬੰਨ ਲਿਆ, 'ਏਸ ਜੱਗ ਤੇ ਮੈਨੂੰ ਤਾਂ ਕਾਈ ਟੱਕਰਿਆ ਨੀ ਬਾਪੂ ਜੀਹਦੇ ਨਾਲ਼ ਪੰਗਾ ਲੈ ਕੇ ਮੇਰੇ ਕੰਨਾਂ 'ਚੋਂ ਸੇਕਾ ਨਿਕਲ਼ੇ, ਹੁਣ ਪਾਉਨਾ ਜਾ ਕੇ ਮੈਂ ਰੱਬ ਦੇ ਗਲਾਵੇਂ 'ਚ ਸਾਫ਼ਾ, ਐਨੇ ਲੱਛਣ ਕੀ ਫੜਿਆ ਭੈਣ...' ਫੇਰ ਉਹ ਗਾਲ਼ ਕੱਡਦਾ ਹੋਇਆ ਥਾਏਂ ਛਹਿ ਗਿਆ, 'ਭੈਣ ਦੀ ਗਾਲ਼ ਤਾਂ ਕਾਨੂੰ ਕੱਡਣੀ ਐ ਏਹ ਤਾਂ ਸਭ ਦੀਆਂ ਸਾਂਝੀਆਂ ਹੁੰਦੀਆਂ' ਅੰਬਰ ਵੱਲ਼ ਝਾਕ ਕੇ ਮੁੱਛ ਨੂੰ ਤਾਅ ਦਿੱਤੀ, 'ਔਨਾ ਐਥੇ ਤੇਰੀ ਸੰਘੀ ਤੇ ਗੋਡਨੀ ਧਰਨ ਲਈ ਭੱਜੀ ਨਾ ਕਿਤੇ ਜੇ ਇੱਕ ਪਿਉ ਦੀ ਔਲਾਦ ਐਂ ਤਾਂ। ਕਚੀਚੀ ਲਈ ਤਾਂ ਬੱਦਲਾਂ



ਨੂੰ ਤੇਜ਼ੀ ਨਾਲ਼ ਤੁਰਦਿਆਂ ਵੇਖਕੇ ਇਉਂ ਲੱਗਿਆ ਜਿਵੇਂ ਰੱਬ ਅੱਡੀਆਂ ਨੂੰ ਥੁੱਕ ਲਾ ਕੇ ਟਿੱਬ ਗਿਆ ਹੋਵੇ।

ਸਵਾਤ ਵਿੱਚ ਆ ਕੇ ਲਾਲਟੈਣ ਬਾਲ ਲਈ ਤੇ ਸੰਗਲ ਨੂੰ ਬੂਹੇ ਦੀ ਚੂਲ਼ ਕੋਲ ਧਰ ਦਿੱਤਾ।

ਘੜੀ ਤੇ ਵੇਲਾ ਵੇਖਿਆ, ਫੇਰ ਲਾਲਟੈਣ ਦੇ ਮਿੱਸੇ ਚਾਨਣ ਵਿੱਚ ਸਆਤ ਦੀ ਇੱਕ ਖੂੰਜ ਨੂੰ ਦੋਏ ਹੱਥਾਂ ਦੀਆਂ ਨਹੁੰਦਰਾਂ ਨਾਲ਼ ਪੱਟਕੇ ਇੱਕ ਸਿਲ਼ਵਰ ਦੀ ਬੋਤਲ਼ ਕੱਡ ਲਈ। ਝੱਗੇ ਦੇ ਅਗਲੇ ਪੱਲ਼ੇ ਨਾਲ਼ ਏਨੂੰ ਸਾਫ਼ ਕਰਕੇ ਮੰਜੇ ਦੀ ਬਾਹੀ ਤੇ ਧਰ ਲਈ।

ਬੋਰੀ ਉੱਤੇ ਪਿਆ, ਕੁੱਜਾ ਚੱਕ ਕੇ ਜੰਗਲ਼ੇ ਵਿੱਚ ਲਾਲਟੈਣ ਨਾਲ਼ ਰੱਖ ਲਿਆ। ਦਾਣਿਆਂ ਵਾਲੀ ਬੋਰੀ ਵਿੱਚੋਂ ਬੁੱਕ ਭਰ ਭਰ ਕੇ ਸਾਰੇ ਵਿਹੜੇ ਵਿੱਚ ਖਲ੍ਹਾਰ ਦਿੱਤੇ। ਕੋਠੇ ਦੀਆਂ ਛੱਤਾਂ ਤੇ ਵੀ। ਦਾਣੇ ਗਵਾਢੀਆਂ ਦੇ ਘਰੇ ਵੀ ਡਿੱਗ ਪਏ।

ਦਾਣਿਆਂ ਦਾ ਗੱਫਾ ਭਰਕੇ ਹਵਾ ਵਿੱਚ ਅਤਾਂ ਨੂੰ ਉਛਾਲ ਦਿੰਦਾ ਤੇ ਫੇਰ ਮੂੰਹ ਖੋਲ ਕੇ ਅਤਾਂ ਕਰਕੇ, ਬਾਹਵਾਂ ਖਲ੍ਹਾਰ ਗੋਲ਼-ਗੋਲ਼ ਘੁੰਮਦਾ। ਖੁਦ ਨੂੰ ਕਣੀਆਂ ਦੇ ਵਾਂਗ ਦਾਣਿਆਂ ਨਾਲ਼ ਭਿਉਂਨ ਦੀ ਚਾਅ ਕਰੀ। ਨਿੱਕਾ ਹੁੰਦਾ ਵਿਹੜੇ ਮੀਂਹ 'ਚ ਨਹਾਉਂਦਾ ਹੋਇਆ ਗਾਉਂਦਾ ਸੀ।

'ਕਾਲੀਆਂ ਇੱਟਾਂ ਕਾਲੇ ਰੋੜ ਮੀਂ ਵਰਸਾਦੇ ਜ਼ੋਰੋ ਜ਼ੋਰ'

ਪਰ ਅੱਜ ਉਹਦੇ ਦਿਲ ਨੇ ਕੂਕਲੀ ਮਾਰੀ, ਚਾਂਗਰ ਮਾਰੀ, 'ਕਾਲੀਆਂ ਇੱਟਾਂ ਕਾਲੇ ਰੋੜ੍ਹ, ਵਰਸਾਦੇ ਦਾਣੇ ਜੋਰੋ-ਜੋਰ' ਹਿੱਕ ਤੇ ਦਾਣੇ ਉਪਰ ਨੂੰ ਸੁੱਟ ਕੇ ਮਾਰਦਾ।

ਕਾਹਲ਼ੀ ਨਾਲ਼, ਕੁੱਜੇ ਦੇ ਸਿਰ ਤੇ ਨਸਵਾਰੀ ਪੱਗ ਬੰਨ ਦਿੱਤੀ। ਪਾਂਡੋ ਮਿੱਟੀ ਦੀ ਡਲ਼ੀ ਨਾਲ਼ ਮੁੱਛਾਂ ਹੋਰ ਕੁੰਢੀਆਂ ਕਰ ਦਿੱਤੀਆਂ। ਗੀਝੇ 'ਚੋਂ ਸਟੀਲ਼ ਦਾ ਗਲਾਸ ਕੱਢਕੇ, ਵਿੱਚ ਦਾਰੂ ਪਾ ਲਈ।

ਗੱਲ੍ਹ ਤੇ ਚੂੰਡੀ ਭਰਕੇ ਚੁੰਮੀ ਲਈ, 'ਮੂੰਆਂ, ਆਪਾਂ ਤੇ ਪਟਾਸ 'ਚ ਪਾਕੇ ਬੰਦਾ ਚਲਾਦੀਏ' ਫੋਟੋ ਵੱਲ ਝਾਕ ਕੇ ਫੇਰ ਮੁੱਛ ਨੂੰ ਵਟਾ ਚਾੜਿਆ। ਗਲ਼ਾਸ ਬੁੱਲ੍ਹਾਂ ਤੇ ਆਕੇ ਰੁੱਕ ਗਿਆ। ਮੱਥੇ ਤੋਂ ਮੁੜਕੇ ਦੀ ਤਰੇਲ਼ੀ ਚਿਉਂਕੇ ਠੋਢੀ ਤੇ ਆ ਗਈ। ਦੋ ਕੁ ਤੁਪਕੇ ਗਲਾਸ 'ਚ ਡੁੱਲ੍ਹੇ।

'ਓਏ ਕੁੱਜਿਆ' ਥੋੜ੍ਹਾ ਜਿਹਾ ਅੱਗੇ ਝੁੱਕ ਕੇ ਦਬਵੀਂ ਬੋਲ 'ਚ ਬੋਲਿਆ, 'ਸਾਲਾ, ਬੰਦੇ ਦੇ ਅੰਦਰ ਰੱਬ ਹੁੰਦੈ, ਸੱਚੀ ਹੁੰਦੈ, ਤੇ ਹੁਣ ਮੈਨੂੰ ਆਖੀ ਜਾਂਦੈ, ਦਾਰੂ ਨਾ ਪੀ, ਨਾ ਪੀ, ਮੋਕ ਮਾਰੀ ਜਾਂਦੈ, ਕੰਨੀ ਭੰਨਦਾ' ਫੇਰ ਜੰਗਲੇ ਵਿੱਚ ਦੀ ਅਤਾਂ ਨੂੰ ਝਾਕ ਕੇ ਬੋਲਿਆ, 'ਜੇੜੀ ਕੇਰਾਂ ਚਿੱਤ 'ਚ ਧਾਰ ਲੀ ਬਸ ਧਾਰ-ਲੀ, ਐਥੇ ਆ ਕੇ ਕੱਢੂ ਤੇਰੀਆਂ ਰੜਕਾਂ, ਚੱਡਿਆਂ 'ਚ ਪੂਛੜ ਲੈ ਕੇ ਭੱਜੀ ਨਾ' ਲੱਕ ਨਾਲ਼ ਬੱਧੇ ਸਾਫ਼ੇ ਨੂੰ ਚੰਗੀ ਤਰ੍ਹਾਂ ਕਸ ਕੇ ਇੱਕ ਗੰਡ ਹੋਰ ਮਾਰ ਲਈ, 'ਆਹ ਨਾ ਕਿਤੇ ਐਥੇ ਭੁੱਲ ਜਾਂ ਜਾਨ ਲੱਗਿਆ' ਨਾਲ਼ ਈ ਕਾਪਾ ਚੱਕ ਕੇ ਡੱਬ ਵਿੱਚ ਤੁੰਨ ਲਿਆ।

'ਵੇਖੀ ਕਿਤੇ ਘਰੇੜ ਈ ਨਾ ਕੱਢ ਜੀਂ, ਜੇ ਬੱਚ ਗੇ ਫੇਰ ਕਿਧਰ ਨੂੰ ਜਾਂਵਾਂਗੇ'

ਬਲੌਰੇ ਦਾ ਸੰਘ ਥੁੱਕ ਨਾਲ਼ ਭਰ ਗਿਆ। ਬੁਲ੍ਹਾਂ ਦੀਆਂ ਝੀਥਾਂ 'ਚੋਂ ਥੁੱਕ ਰਿਸ ਕੇ ਬਾਹਰ ਲ਼ਾਰ ਬਣਕੇ ਡਿੱਗਣ ਈ ਲੱਗਿਆ ਸੀ, ਜਿਹਨੂੰ ਉਂਗਲ ਨਾਲ਼ ਬੋਚਕੇ ਅੰਦਰ ਸੁੱਟ ਲਿਆ, 'ਹੁਣ ਨਾ ਬੰਦੇ ਦੀ ਜੂਨ ਪਾਈਂ ਜਿਉਂ ਲੈਣ ਦੀ'

ਬਾਹਰ ਛੱਤੜੇ ਹੇਠ ਬੈਠੇ ਅਜੈਵ ਨੂੰ ਠਕ-ਠਕ ਦੀ ਅਵਾਜ਼ ਸੁਣਾਈ ਦੇਣ ਲੱਗੀ। ਮੰਜੇ ਦੀਆਂ ਚੂਲ਼ਾਂ ਦੀ ਜਰਕਣ ਦੀ ਅਵਾਜ਼। ਚੰਦ ਭਾਵੇਂ ਜੰਗਲੇ ਵਿੱਚੋਂ ਦੀ ਦਿਖਣਾ ਬੰਦ ਹੋ ਗਿਆ। ਪਰ ਕੁੱਜੇ ਕੋਲ਼ ਪਈ ਲਾਲਟੈਣ ਬਲਦੀ ਰਹੀ, ਜੀਹਦੇ ਵੱਲ਼ ਮਰ ਚੁੱਕੇ ਬਲੌਰੇ ਦੀਆਂ ਅੱਖਾਂ ਝਾਕੀ ਜਾ ਰਹੀਆਂ ਸੀ। ਭਾਵੇਂ ਦੀ ਸਿਰੇ ਚੜ੍ਹਦੀ ਧੁੱਪ ਏਸ ਲਾਲਟੈਣ ਦੇ ਚਾਨਣ ਨੂੰ ਖਾ ਗਈ ਪਰ ਫੇਰ ਵੀ ਏਹ ਜੰਗਲ਼ੇ ਦੀਆਂ ਗੁੱਠਾਂ ਵਿੱਚ ਹੋ ਰਿਹਾ ਸੀ, ਜਿੱਥੇ ਧੁੱਪ ਦਾ ਚਾਨਣ ਕਦੇ ਵੀ ਨਹੀਂ ਸੀ ਜਾਂਦਾ।

* * *

ਚਾਦਰੇ ਦੇ ਲੜ ਫੜਕੇ ਅੰਗਰੇਜ਼ ਢਾਕਾਂ ਤੇ ਧਰ ਲਏ ਤੇ ਬੂਹੇ ਵਿੱਚ ਖੜੋਕੇ ਵਿਹੜੇ ਵਿੱਚ ਲੱਗੀਆਂ ਟਾਹਲੀਆਂ ਵੇਖਕੇ ਕੇਰਾਂ ਤਾਂ ਭਮੰਤਰ ਈ ਗਿਆ। ਕਿੰਨਾ ਚਿਰ ਸਭ ਟੋਇਆਂ ਨੂੰ ਗਹੁ ਨਾਲ਼ ਵੇਖੀ ਗਿਆ। ਘਰੇ ਕੋਈ ਜਣਾ ਵੀ ਨਿਗ੍ਹਾ ਨਈਂ ਚੜ੍ਹਿਆ।

'ਓਏ ਬਲੌਰੀ, ਓਏ ਬੌਲਿਆ, ਕਿੱਦਰ ਰਿਛਕ ਗਿਐਂ' ਉੱਚੀ ਹਾਕ ਮਾਰੀ, ਪਰ ਅੱਗੋਂ ਕੋਈ ਸੁਰ ਨਾ ਮਿਲਿਆ ਤਾਂ ਚਿੜ ਮੰਨੀ। ਹਾਕ ਮਾਰਦਾ ਹੋਇਆ ਅੱਗੇ ਈ ਤੁਰਿਆ ਗਿਆ ਟੋਇਆਂ ਤੋਂ ਪੈਰ ਵਜਦਾ, ਬਚਾਕੇ ਤੁਰਦਾ ਹੋਇਆ, ਸੁਆਤ ਦੀ ਚੁਗਾਠ ਕੋਲ ਜਾ ਖੜਿਆ, ਮੰਜੇ ਤੇ ਬਲੌਰੇ ਦਾ 'ਘੋਗਾ-ਚਿੱਤ' ਹੋਇਆ ਵੇਖਕੇ ਲੇਰ ਮਾਰੀ, 'ਆਹ ਕੀ ਕਹਿਰ ਘੱਤਿਆ ਕੰਜਰਾ, ਹਜੇ ਤੇ ਪੂਰਾ ਈ ਸੀਜ਼ਨ ਪਿਆ ਸੀ'

ਉਹਦੀ ਹਿੱਕ ਤੇ ਪਏ ਦਾਣਿਆਂ ਨੂੰ ਗੋਲੇ ਕਬੂਤਰ ਬੜੇ ਈ, ਨਿਡਰ ਹੋ ਕੇ ਚੁਗਦੇ ਪਏ ਸੀ। ਵਿਹੜੇ ਵਿੱਚ ਵੀ ਚਿੜੀਆਂ-ਗਟਾਰਾਂ ਦਾ ਇੱਜੜ ਈ ਬੈਠਾ ਚੋਗਾ ਚੁੱਗੀ ਜਾਂਦਾ ਸੀ। ਇੰਨੇ ਪੰਛੀ ਉਹਨੇ ਕਦੇ ਨਈਂ ਸੀ ਜ਼ਿੰਦਗੀ ਭਰ ਇਕੱਠੇ ਵੇਖੇ। ਅੱਖਾਂ ਐਨ ਖੁਲੀਆਂ ਸੀ, ਜੋ ਜੰਗਲੇ ਵਿੱਚ ਪਏ ਕੁੱਜੇ ਵੱਲ਼ ਝਾਕੀ ਜਾਂਦੀਆਂ ਸੀ। ਮੁੱਛਾਂ ਪੂਰੀਆਂ ਕੁੰਢੀਆਂ ਸੀ। ਸੱਜੀ ਬਾਂਹ ਮੰਜੇ ਤੋਂ ਹੇਠਾਂ ਲਮਕ ਰਹੀ ਸੀ ਜੀਹਦੀ ਮੁੱਠੀ ਵਿੱਚ ਭਰੀ ਹੋਈ ਦਾਣਿਆਂ ਦੀ ਲੱਪ ਨੂੰ ਇੱਕ ਚਿੜੀ ਗੁੱਟ ਤੇ ਟੇਡੇ ਲੋਟ ਹੋ ਕੇ ਬੈਠੀ ਚੁਗ ਰਹੀ ਸੀ।

ਉਹਦੀ ਐਸੀ ਤੱਕਣੀ ਵੇਖਕੇ ਇਕੇਰਾਂ ਤਾਂ ਅੰਗਰੇਜ਼ ਡਰ ਨਾਲ਼ ਗੜੁੱਚ ਹੋ ਗਿਆ।

ਫੇਰ ਕਾਹਲ਼ੀ ਸੁਰਤ ਸੰਭਾਲੀ ਤੇ ਸਵਾਤ ਵਿੱਚ ਨਿਗ੍ਹਾ ਮਾਰੀ। ਖੱਫ਼ਣ ਦੇ ਲਈ ਬਣਾਇਆ ਸੂਤੀ 'ਕੁੜਤਾ-ਚਾਦਰਾ' ਚੱਕ ਕੇ ਡੱਬ ਵਿੱਚ ਤੁੰਨ ਲਿਆ। ਮੰਜੇ ਦੇ ਸੰਘੇ ਕੋਲ ਪਈਆਂ, ਸੋਨ-ਮੁਰਕੀਆਂ ਵੀ ਚਾਕੇ ਜੇਬ 'ਚ ਪਾ ਲਈਆਂ। ਸਾਰਾ ਕੁਛ ਹੂੰਜਕੇ ਉਹ ਚਕਵੇਂ ਪੈਰੀਂ ਸਿੱਧਾ ਘਰ ਨੂੰ ਆ ਗਿਆ। ਵਿਹੜਾ ਸੁੰਬਰ ਕੇ ਹਟੀ, ਮੂਰਤੀ ਕੰਧੋਲੀ ਕੋਲ਼ ਖੜੀ ਦੋਵਾਂ ਹੱਥਾਂ ਨਾਲ਼ ਆਪਣਾ ਲੱਕ ਮੰਡਣ ਲੱਗ ਪਈ। ਜਦੋਂ ਅੰਗਰੇਜ਼ ਉਹਦੇ ਕੋਲ਼ ਦੀ ਕੱਤਰੀ ਬੰਨ੍ਹ ਕੇ ਲੰਘਿਆ ਤਾਂ ਮੱਥਾ ਠਣਕਿਆ।

ਪੇਟੀਆਂ ਤੇ ਪਏ ਟਰੰਕ ਦੇ ਕੁੰਡਿਆਂ ਦੇ ਖੜਕਣ ਦੀ ਅਵਾਜ਼ ਆਈ। ਜੰਗਲੇ ਵਿੱਚ ਵੇਖਿਆ ਤਾਂ ਉਹ ਸਾਰਾ ਸਮਾਨ ਕੱਢ ਕੇ ਬਾਹਰ ਸੁੱਟ ਰਿਹਾ ਸੀ ਤਾਂ ਮੂਰਤੀ ਨੇ



ਸਖ਼ਤੀ ਨਾਲ਼ ਆਖਿਆ 'ਕਾਤੋਂ ਹੱਥੋ-ਕੋਲਾ ਦੇਈ ਜਾਨਾ, ਕੀ ਗਮਾਚ ਗਿਐ'

'ਕਾਈ ਪੁਰਾਣਾ ਸਰਾਣਾ ਲੀੜਾ ਲੱਤਾ ਹੈ ਗਾ, ਝੱਗਾ ਈ ਭਾਲ ਕੇ ਦੇ' ਤਰਦੀ ਜਿਹੀ ਨਿਗ੍ਹਾ ਮੂਰਤੀ ਤੇ ਮਾਰੀ, ਉਹ ਉਵੇਂ ਈ ਕੰਧੋਲ਼ੀ ਕੋਲ ਢਾਕਾਂ ਮੰਡਦੀ ਹੋਈ ਖੜੀ ਰਹੀ, 'ਐਥੇ ਕਵੇਂ ਡੁੰਨ ਬਣੀ ਖੜੀਐਂ, ਹੱਥ ਪੱਲਾ ਮਾਰਲਾ'

'ਹੂੰ' ਕੰਧ ਦੀ ਕਿੱਲੀ ਤੋਂ ਚਿੱਟਾ ਮੂਕਾ ਲਾਹਕੇ, ਗੁੱਛੀ-ਮੁੱਛੀ ਕਰਕੇ ਫੜਾ ਦਿੱਤਾ, 'ਆ ਚੱਕ ਲੈ-ਲਾ ਫਾਹਾ'

ਅੰਗਰੇਜ਼ ਦਾ ਚਿੱਤ ਕਰਿਆ, ਵੱਟਕੇ ਲੱਥਾ ਮਾਰੇ, 'ਜਾਬੜਾਂ ਨਾ ਭੰਨਾਲੀ' ਤੇ ਡੱਬ ਵਿੱਚੋਂ ਖੱਫ਼ਣ ਕੱਢ ਕੇ ਫੜਾ ਦਿੱਤਾ, ਨਾਲ਼ ਈ ਗੀਝੇ 'ਚੋਂ ਸੋਨ-ਮੁਰਕੀਆਂ।

'ਹੈਂ' ਸੋਨਾ ਵੇਖਕੇ ਮੂਰਤੀ ਦੇ ਸਾਰੇ ਸਨਸੇ ਮੁੱਕ ਗਏ।

'ਜਕ ਕਰਕੇ ਨੀ ਰਿਆ ਜਾਂਦਾ, ਅੰਤਰੇ ਈ ਲਈ ਜਾਨੀਐਂ' ਉਹ ਫੇਰ ਹਵਾ ਦੇ ਬੁਲ੍ਹੇ ਵਾਂਗ ਅੰਦਰੋਂ ਨਿਕਲ਼ ਕੇ ਬਾਹਰ ਗਲ਼ੀ ਵਿੱਚ ਆ ਗਿਆ। ਗਹੀਰਿਆਂ ਕੋਲ਼ ਦੀ ਕਾਰਡ ਵੰਡਦਾ ਹੋਇਆ ਪੀਰੂ ਤੁਰਿਆ ਆਉਂਦਾ ਵਖਾਈ ਦੇ ਗਿਆ। ਭੁੱਕੀ ਤੇ ਚਾਹ ਦੀ ਤਲ਼ਬ ਉਹਦੇ ਹੱਡਾਂ ਨੂੰ ਖੋਲਾ ਕਰਦੀ ਪਈ ਸੀ।

ਕੋਲ਼ ਦੀ ਲੰਘਦੇ ਅੰਗਰੇਜ਼ ਨੂੰ ਉਹਨੇ ਹੱਥੀਂ ਗਲਾਬੀ ਕਾਰਡ ਫੜਾ ਦਿੱਤਾ ਤੇ ਭਾਖਿਆ, 'ਭਾਈ ਸਾਰੇ ਪਰਵਾਰ ਨੂੰ ਕਿਆ ਔਣ ਲੀ ਬਲੌਰ ਸਿਉਂ ਨੇ'

'ਹਏਂ' ਅੰਗਰੇਜ਼ ਦੇ ਪੈਰ ਧਰਤੀ ਵਿੱਚ ਗੱਡੇ ਗਏ। ਕਾਰਡ ਖੋਲ੍ਹਕੇ ਕਾਹਲ਼ੀ ਨਾਲ਼ ਪੜ੍ਹਿਆ ਤੇ ਫੇਰ ਉਹਦੇ ਟੋਟੇ-ਟੋਟੇ ਕਰਕੇ ਪੀਰੂ ਦੇ ਮੂੰਹ ਤੇ ਮਾਰ ਘੱਤੇ। ਏਸ ਗੁਲਾਬੀ ਕਾਰਡ ਤੇ ਬਲੌਰੇ ਦੇ ਭੋਗ ਦਾ ਸੱਦਾ ਸੀ। ਆਂਢ-ਗਵਾਂਢ ਦੀਆਂ ਬੁੜੀਆਂ ਕੱਠੀਆਂ ਹੋ ਕੇ ਇਧਰ ਆ ਗਈਆਂ।

ਅਜੈਵ ਹਾਲ਼ੇ ਵੀ ਖੁਰਲ਼ੀ ਵਿੱਚ ਸੁੱਤਾ ਪਿਆ ਸੀ। ਰੌਲ਼ਾ ਸੁਣਕੇ ਉਹਨੇ ਉਠਕੇ ਆਪਣੇ ਲੀੜਿਆਂ ਤੋਂ ਤੂੜੀ ਦੇ ਸੁੱਕੇ ਕਣ ਝਾੜੇ ਤਾਂ ਕੀੜਿਆਂ ਦੇ ਲੱਗੇ ਭੌਣ ਵੱਲ ਵੇਖਿਆ ਜੋ ਕਿ ਵੱਡੀ ਕਿੱਕਰ ਦੀਆਂ ਜੜਾਂ ਵਿੱਚ ਸੀ। ਕੀੜਿਆਂ ਦੀ ਦੋ-ਤਿੰਨ ਲੰਮੀਆਂ ਕਤਾਰਾਂ ਸੀ, ਜਿਨ੍ਹਾਂ ਦੇ ਮੂੰਹਾਂ ਵਿੱਚ ਇੱਕ-ਇੱਕ ਦਾਣਾ ਸੀ, ਕਣਕ ਦਾ।

ਕੀੜੀਆਂ ਦੀ ਏਸ ਕਤਾਰ ਪਿੱਛੇ ਉਹ ਨੀਵੀਂ ਪਾ ਕੇ ਤੁਰਦਾ ਹੋਇਆ, ਬਲੌਰੇ ਦੀ ਲਾਸ਼ ਕੋਲ਼ ਆ ਗਿਆ। ਪੰਛੀ ਦਾਣੇ ਚੁਗਦੇ ਪਏ ਸੀ। ਕੰਧੋਲੀ ਕੋਲ਼ ਕਿੰਨੇ ਈ ਬੰਦੇ ਸੱਥਰ ਵਿਛਾ ਕੇ ਬੈਠੇ ਅਫਸੋਸ ਵਿੱਚ ਡੂੰਘੇ ਧਸੇ ਗਏ। ਪਰ ਕੀਰਨੇ ਪਾਉਂਣ ਵਾਲਾ ਕੋਈ ਵੀ ਸੀ। ਆਪਣੇ ਸਿਰ ਤੇ ਪੱਗ ਦੇ ਟੇਢੇ ਵਲਾਵੇਂ ਮਾਰੇ ਤੇ ਅੱਧੀ ਪੱਗ ਆਪਣੇ ਹੱਥ ਵਿੱਚ ਫੜਕੇ, ਉਹਨਾਂ ਕੋਲ਼ ਆ ਗਿਆ। ਸਪਰੇ ਦੀ ਹਵਾੜ੍ਹ ਤੋਂ ਨੱਕ ਘੁੱਟਿਆ ਤੇ ਚੁਗਾਠ ਨਾਲ਼ ਡੋਅ ਲਗਾਕੇ ਈ, ਤਖ਼ਤਿਆਂ ਕੋਲ਼ ਲੱਤਾਂ ਨਿਸਾਲ਼ ਕੇ ਬਹਿ ਗਿਆ।

ਅੱਧਾ-ਅੱਥਰੂ ਵੀ ਕੇਰਿਆ।

ਸੱਥਰ ਤੇ ਬੈਠੇ ਸਭ ਦੀਸਾਂ ਦੇ ਆਉਂਣ ਦੀ ਉਡੀਕ ਕਰ ਰਹੇ ਸੀ, ਕਦੋਂ ਉਹ ਆਵੇ ਤੇ ਸਿਵੇ ਵੱਲ ਚਾਲੇ ਪਾਏ ਜਾਣ। ਅੰਗਰੇਜ਼ ਨੇ ਘਰੋਂ ਲਿਆਂਦੇ ਲੀੜੇ ਬੰਦਿਆਂ ਨੂੰ ਫੜਾ ਦਿੱਤੇ, 'ਬਾਈ ਨੁਹਾਕੇ ਤੇੜ ਆ ਲੀੜ੍ਹੇ ਪਾਦਿਓ'

ਘੀਚਰ ਦੇ ਨਾਲ਼ ਚਾਰ-ਕੁ ਸਿਆਣੇ ਬੰਦੇ ਰਲਕੇ ਬਲੌਰੇ ਨੂੰ ਨੁਹਾਉਂਣ ਲਈ ਪਰ੍ਹੇ ਓਹਲੇ ਵਿੱਚ ਲੈ ਗਏ। ਨਲਕੇ ਤੋਂ ਪਾਣੀ ਦੀਆਂ ਬਾਲਟੀਆਂ ਭਰਕੇ ਨੁਹਾਉਂਣ ਲੱਗ ਪਏ ਤਾਂ ਬੀੜੀ ਪੀਵੀ ਜਾਂਦੇ ਅਜੈਵ ਨੇ ਹੋਕਰ ਮਾਰੀ, 'ਸਾਬਨ ਨਾ ਲਾਇਆ ਜੇ ਪਾਨੀ ਨਾਲ਼ ਜੰਮ ਜਾਂਦੀਐ' ਤੇ ਫੇਰ ਚੁੱਟਕੀ ਮਾਰ ਕੇ ਰਾਖ਼ ਝਾੜ ਦਿੱਤੀ।

ਲੀੜੇ ਪਵਾਕੇ ਸੀੜੀ ਤੇ ਚੱਕ ਕੇ ਪਾ ਲਿਆ।

ਜਦੋਂ ਹਵਾ ਦੇ ਵਰੋਲੇ ਨੇ ਬਲੌਰੇ ਦੇ ਮੂੰਹ ਦਿੱਤਾ ਚਿੱਟਾ ਕੱਪੜਾ ਉਡਾਕੇ ਲਾਹਿਆ ਤਾਂ ਅੰਗਰੇਜ਼ ਦੀ ਨਿਗ੍ਹਾ ਕੁੰਢੀਆਂ ਮੁੱਛਾਂ ਤੇ ਜਾ ਪਈ। ਮੁੱਛਾਂ ਹਿੱਕ 'ਚ ਸੇਲੇ ਵਾਂਗ ਖੁੱਬ ਗਈਆਂ। ਉਹ ਵੀ ਆਦਤ ਮੁਜਬ ਮੁੱਛ ਨੂੰ ਵਟਾ ਚਾੜਨ ਲੱਗ ਪਿਆ।

'ਵਾਹ ਬੀ ਤੈ-ਰੱਖ ਵਖਾਈ ਗੇਜ ਸਿਆਂ, ਜਾਂਦੀ ਆਰ ਦਾ ਨੰਗ ਵੀ ਤੂੰਹੀਂ ਕੱਜਿਆ' ਬਚਨ ਨੇ ਹੌਲੀ ਕੁ ਦਿਨੇ ਕਿਹਾ ਸੀ।

ਪਰ ਉਹਨੂੰ ਕੁਸ ਨੀ ਸੁਣਿਆ, ਉਹ ਬਲੌਰੇ ਦੀਆਂ ਕੁੰਢੀਆਂ ਮੁੱਛਾਂ ਵੱਲ ਈ ਝਾਕੀ ਗਿਆ।

* * *



# ਮਰਜੀਵੇਂ

ਅੰਗਰੇਜ਼ ਆਪਣੇ ਨਵੇਂ ਕੁੜਤੇ ਪਜਾਮੇ ਨਾਲ਼ ਬਲੌਰੇ ਦੇ ਭੋਗ ਤੇ ਚੌਂਕੜੀ ਮਾਰ ਕੇ ਸਜਿਆ ਬੈਠਾ ਸੀ। ਮਸੋਸੇ ਜਿਹੇ ਚੇਰ੍ਹੇ ਨਾਲ਼ ਪੈਰ ਹਿਲਾਈ ਗਿਆ। ਪੈਰਾਂ ਦੀਆਂ ਤਲ਼ੀਆਂ ਨੂੰ ਮੁੜਕਾ ਆ ਰਿਹਾ ਸੀ। ਬਚਨ ਨੇ ਉਹਦੇ ਚਿੱਤ ਦੇ ਹਾਵ-ਭਾਵ ਪਛਾਣ ਕੇ ਪੁੱਛਿਆ, 'ਕੀ ਚਿੱਥੀ ਜਾਨੈਂ'

'ਜਾਰ ਕਾਈ ਕਾਮਾ ਈ ਲੱਭ ਕੇ ਦੇਓ, ਹੈ ਕਾਈ ਹੱਥ ਹੇਠ' ਦੋ ਦਿਨਾਂ ਤੋਂ ਮੂਰਤੀ ਮੱਝਾਂ ਨੂੰ ਤੂੜੀ ਵਿੱਚ ਦਾਣਾ ਰਲਾਕੇ ਈ ਪਾਈ ਜਾਂਦੀ ਸੀ। ਪੱਠੇ ਨਈਂ ਲਿਆਂਦੇ ਕਿਸੇ ਨੇ ਵੱਡ ਕੇ। ਉਹ ਪੂਰਾ ਝੋਰਾ ਕਰਦੀ, 'ਤੂੜੀ ਖਵਾਕੇ ਕੋਈ ਨੀ ਨੇਕੜੂ ਔਂਦਾ, ਬਲੌਰਾ ਸੀ ਤਾਂ ਮੱਟੀ ਤੇ ਮੱਖਣੀ ਐਂ ਤਰਦੀ ਹੁੰਦੀ'

ਬਚਨ ਨੇ ਅੱਗੋਂ ਕੋਈ ਹੁੰਗਾਰਾ ਨਹੀਂ ਭਰਿਆ।

'ਐਨੂੰ ਨੀ ਤੁੱਕਦੀ ਸਾਂਤੀ ਮਰਕੇ ਵੀ, ਐਨਾ ਤਪਾ-ਕੇ ਗਿਐ' ਕਚੀਚੀ ਭੰਨੀ ਕੇ ਲੋਕਾਂ ਵੱਲ ਵੇਖਕੇ ਦੋਵੇਂ ਹੱਥ ਜੋੜ੍ਹਕੇ ਅਰਦਾਸ ਵਿੱਚ ਖੜਾ ਹੋ ਗਿਆ।

'ਸਾਰੀ ਉਮਰ ਤੇਰੀਆਂ ਖੁਰਲ਼ੀਆਂ 'ਚ ਹੱਡ ਰੋਲਦਾ ਰਿਹਾ' ਬਚਨ ਨੂੰ ਅਜਿਹੇ ਮੌਕੇ ਆਖੀ ਗੱਲ ਕੋਈ ਬਾਲ਼ੀ ਜਚੀ ਵੀ ਨਹੀਂ।

'ਪੁੰਨ ਨੂੰ ਰੋਲਦਾ ਰਿਹੈ, ਖਾਧਾ ਵੀ ਸਾਰੀ ਉਮਰ ਸਾਡੇ ਈ ਘਰਦਾ, ਪੈਲ਼ੀ...!' ਕੌੜੀ ਤੇ ਕਲ਼ੱਲ਼ੀ ਗਾਲ੍ਹ ਕੱਢ ਕੇ ਬੋਲਿਆ, 'ਪੈਲ਼ੀ ਧਰਤੀ ਕਿਸੇ ਹੋਰ ਦੀ ਤਲ਼ੀ ਤੇ' ਪੈਲੀ ਬੈ ਨਾ ਲੈ ਸਕਣ ਦੀ ਵਿਉ ਘੋਲਕੇ ਸਨਸਾ ਕੀਤਾ। ਜਿਵੇਂ ਸ਼ੇਰ ਦੇ ਕੀਤੇ ਸ਼ਿਕਾਰ ਨੂੰ ਕੋਈ ਗਿੱਦੜ੍ਹ ਚਾਕੇ ਲੈ ਗਿਆ ਹੁੰਦਾ।

'ਏਹ ਤਾਂ ਦਾਅ ਲੱਗੇ ਦੀ ਲੱਗੀ-ਫੱਬੀ ਹੁੰਦੀਐ, ਜੀਹਦਾ ਦਾਅ ਸੂਤ ਬਿਹਾ ਗਿੱਚੀ ਮਰੋੜ ਗਿਆ' ਬਚਨ ਹੁਣ ਖਚਰਾ ਜਿਹਾ ਹਾਸਾ ਹੱਸਿਆ। ਉਹ ਘਰੋੜ ਕੇ ਬੋਲਦਾ ਸੀ ਤੇ ਮੱਥੇ ਤੋਂ ਢਿਲਕਦੀ ਮਾਵੇ ਵਾਲ਼ੀ ਰੱਤੀ ਪੱਗ ਨੂੰ ਉਤਾਂਹ ਚੁਕਦਾ ਤਾਂ ਮੱਥੇ ਦਾ ਗੰਜ ਚਿਲਕ ਪੈਂਦਾ।

ਅਰਦਾਸ ਵਿੱਚ ਸਭ ਲੋਕ ਜਦੋਂ ਨਿਉਂਕੇ ਧਰਤੀ ਨੂੰ ਨਮਸਕਾਰ ਕੇ, ਫੇਰ ਹੱਥ ਜੋੜਕੇ ਖੜ੍ਹੇ ਹੋਏ ਤਾਂ ਬਚਨ ਨੂੰ ਕੂਹਣੀ ਮਾਰ ਕੇ ਪੁੱਛਿਆ, 'ਓਹ ਕੇੜ੍ਹਾ ਭਲਾਂ ਨੀਲੇ ਸਾਫ਼ੇ ਆਲਾ, ਕਵੇਂ ਐਂ ਘਰੋਂ' ਮੌਰਾਂ ਵਾਲੇ ਬੰਨਿਉ ਬਲੌਰੇ ਦਾ ਝੌਲਾ ਪਿਆ।

'ਓਅ ਚੰਦ ਐ, ਹੈਗੇ ਆ ਢਾਈ ਕੁ ਕਿੱਲੇ' ਏਨ੍ਹਾਂ ਆਖਕੇ ਬਚਨ ਪੰਡਾਲ ਵਿੱਚੋਂ ਪਿਸਾਬ ਕਰਨ ਦੂਰ ਚਲਾ ਗਿਆ। ਤੇ ਅੰਗਰੇਜ਼ ਹੌਲ਼ੀ-ਹੌਲ਼ੀ ਰਿਸਕਦਾ ਹੋਇਆ ਚੰਦ ਦੇ ਕੋਲ ਜਾ ਬੈਠਾ, 'ਬਾਲ਼ਾ ਮਾੜਾ ਕਰਿਆ ਪਤੰਦਰ ਨੇ'

'ਹਾਂ ਜੀ ਏਹਤੇ ਹੈ ਈ' ਚੰਦ ਨੇ ਟੌਹਰੇ ਨਾਲ਼ ਹੱਥ-ਪੂੰਜ ਕੇ ਦੇਗ ਲੈਣ ਦੇ ਲਈ ਬੁੱਕ ਅੱਗੇ ਵਧਾ ਦਿੱਤਾ।

'ਊਂ ਤੇਰਾ ਕਵੇਂ ਠੁੱਲ੍ਹ ਗੀੜੀ ਜਾਂਦੈਂ, ਕੀਹੇ ਸੰਦ-ਸੱਪੇ ਦੀ ਲੋੜ੍ਹ ਹੋਏ ਤਾਂ ਸੰਗੀ ਨਾ ਦੱਸਦੀਂ' ਨਾਲ਼ ਈ ਪਿੱਠ ਥਾਪੜ੍ਹ ਦਿੱਤੀ। ਦੇਗ ਲੈ ਕੇ ਲੋਕ ਪੰਡਾਲ਼ ਵਿੱਚੋਂ ਬਾਹਰ ਚਲੇ ਗਏ, ਪਰ ਅੰਗਰੇਜ਼ ਦੀ ਨਿਗ੍ਹਾ ਲੱਕੜ ਦੇ ਮੇਜ਼ ਤੇ ਫੁੱਲਾਂ ਨਾਲ਼ ਸਿੰਗਾਰੀ ਬਲੌਰੇ ਦੀ ਤਸਵੀਰ ਵਿੱਚ ਗੱਡੀ ਰਹੀ।

ਉਹਦੇ ਨਾਲ਼ ਅੱਖ ਰਲਾਕੇ ਹਰਖ ਦਾ ਗੁਬਾਰ ਸਿਰ ਨੂੰ ਚੜ੍ਹ ਗਿਆ, ਇਉਂ ਤਾਂ, ਕਦੇ ਉਹਨੇ ਆਪਣੇ ਵੱਲ ਕਿਸੇ ਨਗੌਂਗੀ ਨੂੰ ਵੀ ਨਹੀਂ ਸੀ ਝਾਕਣ ਦਿੱਤਾ, ਪਰ ਉਹਦੀਆਂ, ਕੁੰਢੀਆਂ ਮੁੱਛਾਂ ਨੂੰ ਵੇਖਕੇ ਚਿੱਤ ਦੀ ਹੈਂਕੜ ਭੰਨੀ, 'ਸਾਲ਼ੇ ਦੀ ਧੌਣ ਦਾ ਕਿੱਲਾ ਨੀ ਗਿਐ, ਮਰਨੋਂ ਮਰ ਗਿਆ, ਪਰ ਆਹ ਮੁੱਛਾਂ.... ਥੂ .....'

ਉੱਥੇ ਹੋਰ ਖੜਨਾ ਇੱਕ ਮਿੰਟ ਵੀ ਦੁਸਵਾਰ ਹੋ ਗਿਆ ਸੀ। ਉਹ ਬਿਨਾਂ ਲੰਗਰ ਛਕੇ ਘਰ ਨੂੰ ਆਉਂਣ ਲੱਗਿਆ ਤਾਂ ਅਜੈਵ ਨੇ ਉਹਦਾ ਅੱਗਾ ਵਲ ਲਿਆ। ਅੱਖਾਂ ਵਿੱਚ ਕੌੜ ਕੇ ਝਾਕਿਆ ਤੇ ਫੇਰ ਆਪਣੇ ਹੱਥ ਵਿੱਚ ਉਹਦੇ ਥੁੱਕੇ ਨੂੰ ਚੱਕ ਕੇ, ਅੰਗਰੇਜ਼ ਦੀ ਤਲ਼ੀ ਤੇ ਧਰ ਦਿੱਤਾ, 'ਹੂੰ....'

ਥੁੱਕ ਨਾਲ਼ ਗਿੱਲ਼ੇ ਹੱਥ ਨੂੰ ਕੁੜਤੇ ਦੇ ਅਗਲੇ ਬੰਨ੍ਹੇ ਨਾਲ਼ ਪੂੰਜਿਆ ਤੇ ਕਾਹਲ਼ੇ ਪੈਰੀਂ ਨੀਵੀਂ ਪਾ ਕੇ ਘਰ ਨੂੰ ਆ ਗਿਆ। ਆਪਣੀ ਧੌਣ ਦਾ ਕੰਨਾ ਦੁੱਖਦਾ ਜਾਪਿਆ। ਨੀਵੀਂ ਪਾ ਕੇ ਉਹ ਮੁੱਛਾਂ ਨੂੰ ਵਟਾ ਚਾੜ੍ਹੀ ਗਿਆ।

ਮਰੇ ਹੋਏ ਬਲੌਰੇ ਦੀਆਂ ਮੁੱਛਾਂ ਨੂੰ ਨੀਵਾਂ ਨਾ ਕਰ ਸਕਣ ਦਾ ਝੋਰਾ ਉਹਦੇ ਹੱਡਾਂ ਵਿੱਚ ਪਾਰੇ ਵਾਂਗ ਰਚ ਗਿਆ। ਜੋ ਰਹਿੰਦੀ ਉਮਰ ਤੀਕ ਨਈਂ ਸੀ ਜਾਣਾ।

ਘਰ ਆਕੇ, ਉਹ ਮੰਜੇ ਦੀ ਬਾਹੀ ਨਾਲ਼ ਢੋਅ ਲਾ ਕੇ ਪੀੜ੍ਹੀ ਤੇ ਬਹਿ ਗਿਆ, ਆਪਣੀ ਧੌਣ ਨੂੰ ਹੱਥ ਨਾਲ਼ ਮੰਡਣ ਲੱਗ ਪਿਆ। ਤੋਸ਼ੀ ਨੂੰ ਬੋਲ ਮਾਰਿਆ, 'ਓਏ ਛੋਰ੍ਹਾ, ਤੇਲ ਦਾ ਭੌਰਾ ਲਿਆ ਕਲਕਾਕੇ, ਧੌਣ ਮਲ ਮੇਰੀ'

ਟੋਕਰੀ ਵਿੱਚੋਂ ਕੌਲੀ ਚੱਕ ਕੇ, ਘੁੱਟ ਕੁ ਸਰੋਂ ਦਾ ਤੇਲ ਪਾਲਿਆ, ਗੈਸ ਤੇ ਤੱਤਾ ਕਰਕੇ, ਪੋਣੇ ਦੇ ਨਾਲ਼ ਕੌਲੀ ਅਨਟਾਰੇ ਤੋਂ ਫੜ੍ਹਕੇ, ਅੰਗਰੇਜ਼ ਦੇ ਕੋਲ਼ ਮੰਜੇ ਤੇ ਆ ਗਿਆ। ਉਂਗਲਾਂ ਦੇ ਪੋਟਿਆਂ ਨਾਲ਼ ਤੇਲ ਲਾ ਕੇ, ਉਹਦੀ ਗਿੱਚੀ ਦੇ ਮਣਕੇ ਮਲਣ ਲੱਗ ਪਿਆ।

ਮਾਲਸ਼ ਕਰਵਾਕੇ ਉਹ ਨਹਾਕੇ, ਤੌਲੀਏ ਦੇ ਨਾਲ਼ ਪਿੰਡਾ ਪੂੰਜਦਾ ਹੋਇਆ ਵਰਾਂਡੇ ਵਿੱਚ ਆ ਕੇ, ਸ਼ੀਸ਼ੇ ਮੂਹਰੇ ਖੜੋ ਗਿਆ। ਦਾੜ੍ਹੀ ਨੂੰ ਉਂਗਲਾਂ ਨਾਲ਼ ਕੰਘੀ ਕਰਦਾ ਹੋਇਆ ਆਪਣੇ ਚੇਰ੍ਹੇ ਵੱਲ ਝਾਕੀ ਗਿਆ। ਮੁੱਛਾਂ ਨੂੰ ਤਾਅ ਦੇਣ ਲੱਗਿਆ ਤਾਂ ਆਪਣੇ ਚੇਰ੍ਹੇ ਤੇ ਬਲੌਰੇ ਦੀਆਂ ਕੁੰਢੀਆਂ ਮੁੱਛਾਂ ਦਾ ਝੌਲਾ ਪਿਆ, ਜੋ ਛਾਤੀ 'ਚ ਛਵੀ ਦੀ ਮੁੱਛ ਬਣਕੇ ਖੁੱਬ ਗਈਆਂ।



'ਨਈਂ ਨਈਂ ਐਂ ਕਵੇਂ' ਹੱਥ ਮਾਰਕੇ ਮੁੱਛਾਂ ਨੂੰ ਢਾਹ ਦਿੱਤਾ। ਕਿੰਨਾ ਚਿਰ ਈ ਮੰਜੇ ਤੇ ਬੈਠਾ ਬੋਲੀ ਗਿਆ, ਜਿਵੇਂ ਕੋਈ ਕਸਰ ਹੋ ਗਈ ਹੁੰਦੀ ਹੈ।

ਮੂਰਤੀ ਥਾਲ਼ੀ ਤੇ ਚੁੰਨੀ ਦਾ ਪੱਲਾ ਕਰਕੇ ਉਹਦੇ ਕੋਲ਼ ਦੀ ਲੰਘਣ ਲੱਗੀ ਤਾਂ ਉਹਨੇ ਪੁੱਛਿਆ, 'ਆਹ ਕੀ ਲਈ ਔਨੀ ਐਂ....'

'ਬਲੌਰੇ ਕੇ ਮੂੰਗੀ ਦੀ ਦਾਲ਼ ਬਾਲੀ ਸੁਵਾਦ ਸੀਗੀ, ਮੰਵੀ ਥਾਲ਼ੀ 'ਚ ਰੋਟੀ ਪਵਾ ਲਿਆਈ' ਅੰਗਰੇਜ਼ ਨੇ ਏਹ ਸੁਣਦੇ ਸਾਰ ਈ ਜੁੱਤੀ ਲਾਹਕੇ ਜ਼ੋਰ ਨਾਲ਼ ਥਾਲੀ ਵਿੱਚ ਮਾਰੀ। ਉਹ ਥਾਲ਼ੀ ਭੁੰਜੇ ਸੁੱਟਕੇ ਰਸੋਈ ਵਿੱਚ ਵੜ ਗਈ। ਅੰਦਰੋਂ ਬੂਹਾ ਜੜ੍ਹ ਲਿਆ ਵਿਹੜੇ ਵਿੱਚ ਪਈ ਕੌਲੀ ਤੇ ਜ਼ੋਰ ਨਾਲ਼ ਪੈਰਾਂ ਦੀਆਂ ਠਿੱਬੀਆਂ ਮਾਰਨ ਲੱਗ ਪਿਆ, 'ਹੁਣ ਭੈਣ ਦੇਣਿਓ ਬਲੌਰੇ ਕੇ ਟੁੱਕਰ ਤੇ ਪਲਾਂਗੇ'

* * *

ਅਜੈਵ ਨੂੰ ਆਪਣੇ ਨਾਲ਼ ਲਿਜਾਣ ਦੀ ਦੀਸਾਂ ਨੇ ਹਰਨੇਕ ਨਾਲ਼ ਪੱਕੀ ਰਾਇ ਕਰ ਲਈ। ਪੱਕੀ ਠਾਣ ਲਈ। ਇੱਥੇ ਕੱਲੇ ਰਹਿਣ ਦਾ ਕੋਈ ਹੱਜ ਵੀ ਨਈਂ ਸੀ ਰਿਹਾ। ਉਹਨੂੰ ਨੁਹਾਕੇ ਨਵੇਂ ਲੀੜੇ ਪੁਵਾ ਦਿੱਤੇ। ਤੇੜ ਚਾਦਰਾ ਤੇ ਗਲ 'ਚ ਝੱਗਾ। ਪੈਰਾਂ ਵਿੱਚ ਅੱਧੋ-ਰਾਣੀ ਜੁੱਤੀ।

ਉਹ ਕਿਸੇ ਭਮੰਤਰੇ ਨਿਆਣੇ ਵਾਂਗ ਵਿਹੜੇ ਵਿੱਚ ਲੱਗੀਆਂ ਟਾਹਲ਼ੀਆਂ ਵੱਲ ਬਿੱਟ-ਬਿੱਟ ਝਾਕੀ ਗਿਆ।

ਦੀਸਾਂ ਨੇ ਅੰਦਰ ਬੋਰੀ ਤੇ ਪਏ ਕੁੱਜੇ ਨੂੰ ਚੱਕ ਕੇ ਆਪਣੇ ਗੋਡੇ ਵਿੱਚ ਫਸਾ ਕੇ ਚੰਗੀ ਤਰ੍ਹਾਂ ਕੁੱਜੇ ਦੇ ਸਿਰ ਤੇ ਪੱਗ ਬੰਨ ਕੇ, ਫੇਰ ਟੋਪੀ ਵਾਂਗ ਲਾਹਕੇ ਅਜੈਵ ਦੇ ਸਿਰ ਤੇ ਧਰ ਦਿੱਤੀ। ਸਵਾਤਾਂ ਨੂੰ ਕੁੰਢੇ ਲਗਾ ਕੇ, ਚਾਬੀ ਚੁੰਨੀ ਦੇ ਲੜ੍ਹ ਗੰਢ ਮਾਰ ਲਈ। ਤੇ ਕਾਲ਼ੀ ਨਾਲ਼ ਬੂਹੇ ਵਿੱਚ ਖੜੀ ਕਾਰ ਵਿੱਚ ਆ ਕੇ ਬਹਿ ਗਏ।

ਬੂਹੇ ਨੂੰ ਭੇੜਦੀ ਹੋਈ ਦੀਸਾਂ ਨੇ ਪੱਟਾਂ ਤੇ ਦੱਹਥੜ੍ਹੀ ਮਾਰੀ, 'ਵੇ ਵੀਰਾ ਐਸ ਪਿੰਡ ਚੋਂ ਸੀਰ ਮੁੱਕ ਗਿਆ ਵੇ, ਹਾਏ ਢਾਡਿਆ ਕੋਈ ਜੜ੍ਹ ਤੇ ਹਰੀ ਕਰ ਜਾਂਦਾ...' ਅੱਗੇ ਵਧਕੇ ਹਰਨੇਕ ਨੇ ਬਾਹਵਾਂ ਫੜ੍ਹ ਲਈਆਂ, ਪਰ ਚੂੜੀਆਂ ਕਾਫ਼ੀ ਟੁੱਟ ਗਈਆਂ।

ਆਪਣੇ ਘਰ ਬਹਿਕੇ ਰੋਟੀ ਖਾਈ ਜਾਂਦੇ ਘੀਚਰ ਨੇ ਬੋਲ ਪਛਾਣ ਕੇ, ਪੇਟੀਆਂ ਤੇ ਪਈ ਖੁੰਢੀ ਗਡਾਸੀ ਚੱਕ ਲਈ, ਜੀਹਦੇ ਦਸਤੇ ਵਿੱਚ ਰੱਤੀ-ਭਾਅ ਦੀਆਂ ਚੂੜੀਆਂ ਸੀ। ਤੇ ਨੰਗੇ ਪੈਰੀਂ ਭੱਜਕੇ ਉਧਰ ਆ ਗਿਆ। ਚਾਦਰੇ ਦਾ ਲਾਂਗੜ੍ਹ ਕੱਢ ਲਿਆ ਸੀ, ਕਿਤੇ ਪੈਰਾਂ 'ਚ ਅੜਕੇ, ਠੇਢਾ ਖਾ ਕੇ ਈ ਨਾ ਭੁੰਜੇ ਡਿੱਗ ਪਵੇ।

ਗਲ਼ੀ ਦੇ ਮੋੜ ਤੇ, ਖੂਹ ਕੋਲ ਹਾਰਨ ਮਾਰਕੇ ਹੌਲੀ ਹੋ ਕੇ ਕਾਰ ਮੁੜੀ ਤਾਂ ਉਹ ਵਿਚਾਲੇ ਖੜੋ ਗਿਆ। ਅੱਜ ਕੋਇਲ ਸੱਚੀਂ ਮੁੱਚੀ ਈ ਕੂਕ ਰਹੀ ਸੀ, ਵਣ ਦੇ ਤਣੇ ਤੇ ਬੈਠੀ ਹੋਈ। ਕਾਰ ਰੁੱਕ ਗਈ। ਅੱਗੇ ਵਧਕੇ ਕਾਲੇ ਸ਼ੀਸ਼ੇ ਨੂੰ ਹੱਥ ਨਾਲ਼ ਥਪਾ ਲਿਆ। ਉਹਦੇ ਵੱਲ ਝਾਕਦੀ ਦੀਸਾਂ ਨੇ ਸ਼ੀਸ਼ਾ ਨੀਵਾਂ ਕਰਿਆ।

ਦੋਵੇਂ ਇੱਕ ਦੂਜੇ ਵੱਲ ਝਾਕੇ......।

'ਭੈਣੇ ਏਹ ਨਾ ਸਮਝੀਂ ਤੇਰਾ ਐਸ ਪਿੰਡੋਂ ਸੀਰ ਮੁੱਕ ਗਿਐ' ਉਹਦੇ ਸਿਰ ਤੇ ਆਪਣਾ ਹੱਥ ਧਰਿਆ 'ਮੰਵੀ ਹੈਗਾ ਐਸ ਪਿੰਡ 'ਚ ਵਸਦਾ, ਔਂਦੀ ਜਾਂਦੀ ਰਈਂ...' ਤੇ ਫੇਰ ਖੂੰਡੀ ਗੰਡਾਸੀ ਦੇ ਦਸਤੇ ਨੂੰ ਮਧਿਆ ਕੇ, ਚੂੜੀਆਂ ਉਹਦੀ ਝੋਲੀ ਵਿੱਚ ਪਏ ਬਲੌਰੇ ਦੇ ਫੁਲਾਂ ਵਾਲੇ ਮੱਘੇ ਦੇ ਚੱਪਣ ਤੇ ਧਰ ਦਿੱਤੀਆਂ। ਦੋਵੇਂ ਹੱਥ ਜੋੜਕੇ ਮੱਥਾ ਟੇਕ ਦਿੱਤਾ।

ਕਾਰ ਫੇਰ ਆਪਣੀ ਚਾਲ਼ੇ ਤੁਰ ਪਈ।

ਪਿੰਡ ਦੀ ਜੂਹ ਚੋਂ ਨਿਕਲ ਕੇ ਜਦੋਂ ਕਾਰ ਬਲੌਰੇ ਦੀਆਂ ਲਾਈਆਂ, ਇੱਕ ਕਨਾਲ ਵਿੱਚ, ਟਾਹਲੀਆਂ ਕੋਲ ਦੀ ਟੱਪਣ ਲੱਗੀ ਤਾਂ ਅਜੈਵ ਜੋ ਆਪਣੇ ਅਗੂੰਠੇ ਦੰਦਾਂ ਨਾਲ਼ ਚਿੱਥੀ ਜਾਂਦਾ ਸੀ, ਜ਼ੋਰ ਨਾਲ਼ 'ਚਾਗਰਾਂ' ਮਾਰ ਕੇ ਸ਼ੀਸ਼ੇ ਤੇ ਹੱਥ ਮਾਰਨ ਲੱਗ ਪਿਆ।

ਦੀਸਾਂ ਨੇ ਬਾਰੀ ਖੋਲ੍ਹੀ ਤਾਂ ਉਹ ਫੁਰਤੀ ਨਾਲ਼ ਕਾਰ ਵਿੱਚੋਂ ਝਾਫਿਆਂ ਦੀ ਵਾੜ੍ਹ ਤੇ ਛਾਲ ਮਾਰ ਗਿਆ। ਪਿੰਡ ਵੱਲ ਭੱਜ ਤੁਰਿਆ। ਦੀਸਾਂ ਨੇ ਪਿੱਛੋਂ ਬੋਲ ਮਾਰੇ, 'ਬਾਪੂ' ਪਰ ਅਜੈਵ ਤੇ ਕੋਈ ਅਸਰ ਨਹੀਂ ਹੋਇਆ। ਉਹ ਪਰੇ ਵਾੜ ਵਿੱਚੋਂ ਸੋਟੀ ਚਾਕੇ ਆਪਣੇ ਗਿੱਟੇ ਕੁੱਟਣ ਲੱਗ ਪਿਆ। ਲੀੜੇ ਪਾੜ੍ਹ ਸੁੱਟੇ ਤੇ ਆਪਣੇ ਦੋਹਾਂ ਗੂਠਿਆਂ ਨੂੰ ਧਰਤੀ ਤੇ ਰਗੜਨ ਲਗਿਆ....।

ਦੀਸਾਂ ਨੇ ਕੋਲ਼ ਖੜੀ ਟਾਹਲ਼ੀ ਦੇ ਪੱਤਿਆਂ ਨੂੰ ਤੋੜ੍ਹਕੇ, ਕੋਲ਼ ਵਗਦੀ ਆਡ ਦੇ ਪਾਣੀ ਵਿੱਚ ਸੁੱਟ ਦਿੱਤੇ।

ਜਦੋਂ ਉਹ ਫਿਰਨੀ ਤੋਂ ਘਰ ਵਾਲੀ ਗਲ਼ੀ ਮੁੜਿਆ ਤਾਂ ਅੱਗੋਂ ਆਉਂਦਾ ਬਚਨਾ ਵੇਖਕੇ ਦੰਦਾਂ ਨੂੰ ਜ਼ੋਰ ਨਾਲ਼ ਕਰੀਚਣ ਲੱਗ ਪਿਆ। ਇੰਨੀ ਜ਼ੋਰ ਨਾਲ਼ ਦੰਦ ਘੁੱਟੇ ਕਿ ਜਾੜ ਹੇਠ ਆ ਕੇ ਜੀਭ ਚਿੱਥੀ ਗਈ ਤੇ ਉਹਦਾ ਲਹੂ ਨਿਕਲ ਕੇ ਹੌਲ਼ੀ-ਹੌਲ਼ੀ ਮੂੰਹ ਵਿੱਚੋਂ, ਥੁੱਕ-ਝੱਗ ਨਾਲ਼ ਬਾਹਰ ਠੋਢੀ ਤੇ ਟੱਪਕਣ ਲੱਗ ਪਿਆ।

ਬਚਨਾ ਉਹਦੇ ਮੱਥੇ ਵਿੱਚ ਪਏ ਵੱਟ ਨੂੰ ਵੇਖਕੇ ਛਾਪਲ਼ ਕੇ ਕੰਧ ਨਾਲ਼ ਲੱਗਕੇ ਖੜੋ ਗਿਆ। ਮੱਥੇ ਨੂੰ ਮੁੜਕੇ ਦੀ ਕੱਚੀ ਤਰੇਲ਼ੀ ਆ ਗਈ। ਗੱਲਾਂ ਦਾ ਮਾਸ ਕਿਸੇ ਡਰ ਨਾਲ਼ ਕੰਬਣ ਲੱਗਿਆ। ਅਜੈਵ ਦੋ ਕਦਮ ਅੱਗੇ ਵਧਿਆ ਤਾਂ ਬਚਨ ਵੀ ਇੱਕ ਪਲਾਂਗ ਪਿਛਾਂਹ ਨੂੰ ਤੁਰਿਆ।

ਅਜੈਵ ਨੇ ਘੂਰਕੇ ਫੇਰ ਮੁੱਠੀਆਂ ਮੀਚ ਕੇ ਜ਼ੋਰ ਨਾਲ਼ ਦੰਦ ਕਰੀਚੇ ਤੇ ਫੇਰ ਵੀਹੀ ਵਿੱਚ ਪਿਆ ਡਲਾ ਚੱਕ ਲਿਆ। ਤੇ ਗੋਡਨੀਆਂ ਪਰਨੇ ਭੁੰਜੇ ਬਹਿਕੇ ਜ਼ੋਰ ਨਾਲ਼ ਆਪਣੇ ਹੱਥਾਂ ਦੇ ਦੋਵੇਂ ਅੰਗੂਠੇ ਵਾਰੋ-ਵਾਰੀ ਕੁੱਟ-ਕੁੱਟ ਫੇਹਣ ਲੱਗ ਪਿਆ ਤੇ ਮੂੰਹ ਵਿੱਚੋਂ ਲਲਕਰੇ ਮਾਰੀ ਗਿਆ।

ਬਚਨਾ ਉਹਦੀ ਏਹ ਹਰਕਤ ਵੇਖਕੇ ਅੱਡੀਆਂ ਨੂੰ ਥੁੱਕ ਲਾਕੇ ਜਿੱਧਰੋਂ ਆਇਆ ਸੀ ਓਧਰ ਈ ਟਿੱਬ ਗਿਆ।

ਅਜੈਵ ਨੇ ਘਰ ਆ ਕੇ ਵਿਹੜੇ ਵਿੱਚ ਲੱਗੀਆਂ ਟਾਹਲ਼ੀਆਂ ਦੇ ਟੂਸਿਆਂ ਓਤਦੀ ਸੁਆਤ ਨੂੰ ਲੱਗੇ ਮੁੱਕੀ ਜਿੱਡੇ ਜਿੰਦਰੇ ਨੂੰ ਵੇਖ ਕੇ ਦੰਦ ਕਰੀਚੇ ਤੇ ਫੇਰ ਏਸ ਜਿੰਦਰੇ ਨੂੰ ਦੰਦੀਆਂ ਵੱਡਕੇ ਖਾਣ ਦੀ ਕੋਸ਼ਿਸ਼ ਕੀਤੇ ਤਾਂ ਮੂਹਰੇ ਕਰੇੜੇ ਨਾਲ ਖਾਧੇ ਦੰਦ ਭੁਰ ਗਏ। ਉਹ ਕਮਲ਼ਿਆਂ ਵਾਨੂੰ ਆਸੇ-ਪਾਸੇ ਝਾਕਣ ਲੱਗਿਆ ਤੇ ਝਈ ਲੈ ਕੇ ਕੰਧੋਲੀ ਕੋਲ਼ ਪਈ ਖੰਗਰ ਇੱਟ ਨਾਲ਼ ਠੋਕਰਾਂ ਮਾਰ ਕੇ ਜਿੰਦਰਾ ਭੰਨ ਸੁੱਟਿਆ।



ਅੰਦਰ ਜਾ ਕੇ ਕਾਰੀ ਚਿਰ ਚਾਰ-ਚੁਫ਼ੇਰੇ ਕੰਧਾਂ ਵੱਲ਼ ਝਾਕਦਾ ਰਿਹਾ ਤੇ ਫੇਰ ਖੂੰਜ ਵਿੱਚ ਬੋਰੀ ਤੇ ਪਏ ਕੁੱਜੇ ਨੂੰ ਚੱਕ ਕੇ ਕੱਛ ਵਿੱਚ ਅੜਾ ਲਿਆ। ਤੇ ਦੂਏ ਹੱਥ ਨਾਲ਼ ਪਰੇ ਤਖ਼ਤੇ ਦੀ ਚੂਲ਼ ਕੋਲ਼ ਪਿਆ ਸੰਗਲ ਚੱਕ ਲਿਆ।

ਛੱਤੜੇ ਹੇਠ ਗੱਡੇ ਕਿੱਲੇ ਤੇ ਬੱਧੀ ਬੱਕਰੀ ਨੂੰ ਖੋਲ਼ ਦਿੱਤਾ ਤੇ ਫੇਰ ਇੱਕ ਸਿਰਾ ਕਿਲੇ ਵਿੱਚ ਪਾਕੇ ਤੇ ਦੂਜੇ ਸਿਰੇ ਨਾਲ਼ ਆਪਣਾ ਗਿੱਟਾ ਨੂੜ ਲਿਆ। ਕਿੱਲੇ ਤੇ ਕੁੱਜਾ ਮੂਧਾ ਮਾਰਕੇ ਉਹਦੇ ਵੱਲ਼ ਗਹੁ ਨਾਲ਼ ਝਾਕਣ ਲੱਗਿਆ। ਜਿਵੇਂ ਉਹ ਬੋਲਿਆ ਹੂੰਗਰ ਸੁਣਾਈ ਦਿੱਤੀ, 'ਲੱਗਦੇ ਹੁਣ ਰੱਬ ਦੀ ਗਿੱਚੀ ਤੋਂ ਮਿੱਟੀ ਝਾੜਨੀ ਈ ਪੈਣੀ ਐਂ...'

ਅਜੈਵ ਧੌਣ ਉੱਚੀ ਕਰਕੇ ਸੂਰਜ ਵੰਨੀ ਆਂਨੇ ਕੱਡ ਕੇ ਪੂਰੇ ਹਰਖ ਨਾਲ਼ ਝਾਕਣ ਲੱਗ ਪਿਆ। ਧੁੱਪ ਵੱਲ਼ ਇਉਂ ਵੇਖਣ ਕਰਕੇ ਮੂੰਹ ਐਨ ਜਵਾਂ ਵਿੰਗਾ ਜਿਹਾ ਹੋ ਗਿਆ ਤੇ ਫੇਰ ਇੰਨੇ ਸੂਰਜ ਬੱਦਲਾਂ ਦੇ ਓਹਲੇ ਹੋ ਗਿਆ ਤਾਂ ਉਹਨੇ ਆਪਣੀ ਮੁੱਛ ਨੂੰ ਵਟਾ ਚਾੜਕੇ ਅੰਬਰ ਵੱਲ ਜ਼ੋਰ ਨਾਲ਼ ਥੁੱਕ ਕੇ, ਆਰਾਮ ਨਾਲ਼ ਆਵਦੀ ਬਾਂਹ ਦਾ ਸਿਰਹਾਣਾ ਲਾ ਕੇ ਏਥੇ ਈ ਘੂਕ ਸੌਂ ਗਿਆ।

2 ਜੂਨ 2007

